



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information - please contact

Email: NamdhariElibrary@gmail.com


kirpal singh dhana

# ਬੀਤੇ ਦੀਆਂ ਪੈੜਾਂ

## ਭਾਗ–15

(15 ਜੁਲਾਈ 1985 ਤੋਂ 25 ਅਕਤੂਬਰ 1985)

ਪ੍ਰੀਤਮ ਸਿੰਘ ਕਵੀ



ਆਰਸੀ ਪਬਲਿਸ਼ਰਜ਼

BEETE DIYAN PAIRAN (Part-15)
by
Pritam Singh Kavi

ARSEE PUBLISHERS, CHANDNI CHOWK, DELHI-110006
ARSEE PUBLISHERS, 51, Parda Bagh, Daryaganj, N. Delhi-2



ISBN--978-81-8299-247-4



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਚਾਂਦਨੀ ਚੌਕ, ਦਿੱਲੀ-6 ਫ਼ੋਨ ਨੰ: 23280657, 65966481

ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ,
ਚਾਂਦਨੀ ਚੌਕ, ਦਿੱਲੀ-6
ਸੈਟਿੰਗ : (ਤੇਗ਼ ਕੰਪਿਊਟਰ) ਦਿੱਲੀ-9

ਕ਼ੀਮਤ : 375/- ਰੁਪਏ

## ਤਤਕਰਾ

## 21 ਜੁਲਾਈ 1985, ਐਤਵਾਰ
## ਨਵੀਂ ਦਿੱਲੀ

ਕੱਲ੍ਹ ਦੁਪਹਿਰੇ ਸ. ਸੁਲੱਖਣ ਸਿੰਘ ਮੈਂਬਰ ਮੈਟਰੋ ਪਾਲੀਟਨ-ਕਾਊਂਸਲ ਦਿੱਲੀ ਅਤੇ ਸ. ਸੁਰਿੰਦਰ ਸਿੰਘ ਮੱਲੂਵਾਲੀ ਰਾਜਾ ਗਾਰਡਨ ਲਈ ਜਾਂਦਿਆਂ ਰਾਜੌਰੀ ਮੇਨ ਮਾਰਕਿਟ ਦੇ ਨਜ਼ਦੀਕ ਮਿਲੇ। ਉਨ੍ਹਾਂ ਕਿਹਾ, ਸ. ਲਹਿਣਾ ਸਿੰਘ ਘਰਜਾਖੀਏ ਦੇ ਪੋਤਰੇ ਡਾ. ਦਲੀਪ ਸਿੰਘ ਦਾ ਕੱਲ ਭੋਗ ਪੈਣਾ ਹੈ, ਸਾਧ ਸੰਗਤ ਬੱਸ ਭਰ ਕੇ ਜਾਵੇਗੀ। ਤੁਸਾਂ ਓਥੇ ਬੋਲਣਾ ਹੈ। ਹੰਸਪਾਲ ਜੀ ਅਤੇ ਅਸਾਂ ਵਿਚਾਰਿਆ ਹੈ। ਇਹੋ ਗੱਲ ਸਵੇਰੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਬੇਅੰਤ ਕੌਰ ਨੇ ਕਹੀ ਸੀ।

ਪਰ ਜਦੋਂ ਦੁਪਹਿਰੇ ਅਸੀ ਪਤੀ-ਪਤਨੀ ਧਰਮਸ਼ਾਲਾ ਰਮੇਸ਼ ਨਗਰ ਪਹੁੰਚੇ ਤਾਂ ਬੱਸ ਤਾਂ ਓਥੇ ਮੌਜੂਦ ਸੀ ਪਰ ਸਵਾਰੀਆਂ ਉਪਲਬਧ ਨਹੀ ਸਨ। ਗੁਰਦੀਪ ਸਿੰਘ ਢੋਡਾ ਨਿਰਉਤਸਾਹ ਸੀ। ਬਲਦੇਵ ਸਿੰਘ ਚਾਨਾ ਦੀ ਵੀ ਰੁਚੀ ਨਹੀ ਸੀ। ਕੋਈ ਸਵਾ ਚਾਰ ਵਜੇ ਅਸੀ ਘਰ ਨੂੰ ਮੁੜਨ ਵਾਲੇ ਸਾਂ ਕਿ ਸ. ਸੁਰਿੰਦਰ ਸਿੰਘ ਮੋਟਰ ਸਾਈਕਲ ਤੇ ਆ ਗਏ: ਚਲੋ ਬੀਬੀ ਬੇਅੰਤ ਕੌਰ ਨੇ ਬੁਲਾਇਆ ਹੈ। ਸ. ਸੰਤ ਸਿੰਘ ਹੁਰੀ ਆਪਣੀ ਕਾਰ ਲੈ ਕੇ ਚੱਲੇ ਨੇ, ਤੁਸੀ ਤਾਂ ਚਲੋ।

ਅਗਲੀ ਘੜੀ ਅਸੀ ਰਾਜੌਰੀ ਮਕਾਨ ਨੰ. 107 ਬਲਾਕ ਵਿਚ ਖਲੋਤੇ ਸਾਂ।

ਪੌਣੇ ਘੰਟੇ ਦੇ ਸਫ਼ਰ ਬਾਦ ਗੁਰਦੁਆਰਾ ਸਿੰਘ ਸਭਾ ਗ੍ਰੇਟਰ ਕੈਲਾਸ਼ ਨੰ:1 ਵਿਚ ਪੁੱਜੇ। ਜਿਥੇ ਸ਼ਰਧਾਂਜਲੀ ਸਭਾ ਦਾ ਆਯੋਜਨ ਸੀ। ਸਾਡੇ ਜਾਂਦਿਆਂ ਨੂੰ ਸ. ਸੁਰਿੰਦਰ ਸਿੰਘ, ਸੰਤ ਗੁਰਦੀਪ ਸਿੰਘ ਢੋਡਾ, ਸ. ਕਿਰਪਾਲ ਸਿੰਘ ਹੀਰਾ ਅਤੇ ਸੰਤ ਜੁਗਿੰਦਰ ਸਿੰਘ (ਇਕ ਬਾਂਹ) ਸੰਗਤ ਵਿਚ ਬੈਠੇ ਸਨ। ਕੀਰਤਨ ਹੋ ਰਿਹਾ ਸੀ।

ਸਵਾ ਸਦੀ ਪਹਿਲਾਂ, ਸ. ਹਰੀ ਸਿੰਘ ਨਲਵਾ ਦੇ ਦਾਮਾਦ ਸ. ਲਹਿਣਾ ਸਿੰਘ ਘਰਜਾਖੀਏ, ਗੁਰੂ ਰਾਮ ਸਿੰਘ ਜੀ ਨਾਲ ਮਿਲੇ ਹੋਏ ਸਨ। ਸ. ਲਹਿਣਾ ਸਿੰਘ ਬੰਦਗੀ ਅਤੇ ਸੇਵਾ ਕਰਨ ਵਾਲੇ ਨਿਰਮਾਣ ਤੇ ਨਿਰਛਲ ਪੁਰਸ਼ ਸਨ। ਉਨ੍ਹਾਂ ਦੇ ਸਾਰੇ ਲਕਸ਼ਣ ਸਹੀ ਸਮਝ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਦਸਮੇਸ਼ ਜੀ ਦੀ ਸਿੱਖੀ ਂਚੋ ਲੱਭੇ ਢਾਈ ਸਿੱਖਾਂ ਵਿਚੋਂ ਇਹਨਾਂ ਨੂੰ ਪੂਰੇ ਸਿੱਖ ਤਸਲੀਮ ਕੀਤਾ ਸੀ। ਗੁਰੂ ਰਾਮ ਸਿੰਘ ਜੀ ਦੇ ਦਿਨਾਂ ਵਿਚ ਜ਼ਰੂਰ ਸ. ਲਹਿਣਾ ਸਿੰਘ

ਦਾ ਘਰ ਨਾਮਧਾਰੀ ਸਿੰਘਾਂ ਦਾ ਤਕੜਾ ਝਾਲੂ ਹੋਵੇਗਾ ਤਾਂ ਹੀ 'ਕੂਕਾਜ਼ ਆਫ਼ ਨੋਟ' ਪੁਸਤਕ ਵਿਚ ਜ਼ਿਲ੍ਹਾ ਗੁਜਰਾਂਵਾਲੇ ਦੇ ਸਿੰਘਾਂ 'ਚੋਂ ਅੰਗਰੇਜ਼ ਨੂੰ ਰੜਕਣ ਵਾਲਾ ਨੰ:1 ਘਰ ਸ. ਲਹਿਣਾ ਸਿੰਘ ਦਾ ਸੀ।

ਪਰ ਗੁਰੂ ਰਾਮ ਸਿੰਘ ਜੀ ਦੀ ਅੰਗਰੇਜ਼ ਦੁਆਰਾ ਜਲਾਵਤਨੀ ਪਿੱਛੋਂ ਕੂਕਿਆਂ ਤੇ ਚੱਲੇ ਦਬਾਉ ਚੱਕਰ ਦੇ ਸਮੇਂ ਸ. ਲਹਿਣਾ ਸਿੰਘ ਦੀ ਸੰਤਾਨ ਸ. ਈਸ਼ਰ ਸਿੰਘ ਆਦਿ ਜ਼ਰੂਰ ਅੰਗਰੇਜ਼ਾਂ ਦੇ ਪ੍ਰਭਾਵ ਹੇਠ ਆ ਆਮ ਸਿੱਖਾਂ ਵਿਚ ਮਿਲ ਗਏ ਹੋਣਗੇ। ਕਿਉਂਕਿ ਫੇਰ ਇਸ ਖਾਨਦਾਨ ਦਾ ਨਾਮਧਾਰੀਆਂ ਨਾਲੋਂ ਵਾਸਤਾ ਟੁੱਟ ਗਿਆ।

ਸ. ਹਰਦਰਸ਼ਨ ਸਿੰਘ, ਸ. ਈਸ਼ਰ ਸਿੰਘ ਦੇ ਪੋਤਰੇ ਡਾ. ਦਲੀਪ ਸਿੰਘ ਦੇ ਫ਼ਰਜ਼ੰਦ (ਵੱਡੇ) ਭਾਰਤ ਹੈਵੀ ਇਲੈਕਟ੍ਰੀਕਲਜ਼ ਲਿਮਟਿਡ ਵਿਚ ਸ. ਸੰਤ ਸਿੰਘ ਸਪੁਤਰ, ਸ. ਬਚਨ ਸਿੰਘ ਐਸ.ਡੀ.ਓ. ਲੁਧਿਆਣਾ ਨਾਲ ਕੰਮ ਕਰਦੇ ਸਨ। ਕਿਸੇ ਮਿਤਰਚਾਰੇ ਦੀ ਮਿਲਣੀ ਵਿਚ ਘਰ ਗਿਆਂ ਇਹਨਾਂ ਨੇ ਸ. ਲਹਿਣਾ ਸਿੰਘ ਦੀ ਘਰ ਲੱਗੀ ਫੋਟੋ ਦੇਖ ਕੇ ਜਾਣਿਆਂ ਜੁ ਹਰਦਰਸ਼ਨ ਸਿੰਘ ਦਾ ਪ੍ਰੇਮ ਪਿਛਲੇ ਸੰਸਕਾਰਾਂ ਦੇ ਜ਼ੋਰ ਤੇ ਸੀ। ਸ. ਸੰਤ ਸਿੰਘ ਦੀ ਪ੍ਰੇਰਨਾ ਨਾਲ ਡਾ. ਦਲੀਪ ਸਿੰਘ ਅਤੇ ਇਨ੍ਹਾਂ ਦਾ ਸਪੁੱਤਰ ਸ. ਹਰਦਰਸ਼ਨ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਪਰਕ ਵਿਚ ਆਏ। ਓਦੋਂ ਕੁੰਭ ਦੇ ਮੇਲੇ ਤੇ ਸਤਿਗੁਰੂ ਜੀ 1974 ਵਿਚ ਹਰਦੁਆਰ ਪਧਾਰੇ ਹੋਏ ਸਨ ਅਤੇ ਇਹ ਦੋਵੇਂ ਓਥੇ ਹੀ BHEL ਸੰਸਥਾਨ ਵਿਚ ਕੰਮ ਕਰਦੇ ਸਨ ਤਾਂ ਡਾ. ਦਲੀਪ ਸਿੰਘ ਸ. ਹਰਦਰਸ਼ਨ ਸਿੰਘ ਪਿਤਾ ਪੁਤਰ ਨੇ ਭਜਨ ਪੁੱਛਿਆ। ਪਰ ਇਹ ਸਾਰਾ ਪਰਵਾਰ ਸਿੰਘ ਸਭਾਈ ਵਿਚਾਰਾਂ ਦੇ ਪਰਵਾਰਾਂ ਨਾਲ ਚੰਗੀ ਤਰ੍ਹਾਂ ਰਿਸ਼ਤਿਆਂ-ਨਾਤਿਆਂ ਦੁਆਰਾ ਬੱਝਾ ਹੋਇਆ ਏ। ਹਰਦਰਸ਼ਨ ਸਿੰਘ ਦੇ ਦੂਜੇ ਦੋਵੇਂ ਭਾਈ ਦੂਰ-ਦੂਰ ਰਹਿਣ ਕਰਕੇ ਅਜੇ ਨਾਮਧਾਰੀਆਂ ਦੇ ਸੰਪਰਕ ਵਿਚ ਨਹੀ ਆਏ। ਸ. ਬਲਬੀਰ ਸਿੰਘ ਤੇ ਸ. ਰਨਬੀਰ ਸਿੰਘ ਸੋਇਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ. ਲਹਿਣਾ ਸਿੰਘ ਦੀ ਯਾਦ ਵਿਚ, ਰਮੇਸ਼ ਨਗਰ ਨਵੀ ਦਿੱਲੀ ਵਿਖੇ 4.12.1980 ਨੂੰ ਇਕ ਮੇਲਾ ਕਰਵਾਇਆ ਤੇ ਦਿੱਲੀ ਰਹਿੰਦੇ ਸਾਰੇ ਪਰਵਾਰ ਨੂੰ ਬੁਲਾਇਆ, ਸਨਮਾਨਤ ਕੀਤਾ। ਨੇੜਤਾ ਵਧਾਈ। ਸ. ਸੰਤ ਸਿੰਘ ਦੁਆਰਾ ਸੰਪਰਕ ਰਖਿਆ।

ਸਾਰਾ ਪਰਵਾਰ ਯੂਰਪੀਨ ਪ੍ਰਭਾਵਾਂ ਅਧੀਨ ਵਿਚਰਦਾ ਹੈ। ਇਸ ਦੇ ਬਾਵਜੂਦ ਮਾਸ-ਸ਼ਰਾਬ ਦਾ ਤਿਆਗੀ ਹੈ। ਡਾ. ਦਲੀਪ ਸਿੰਘ (81) ਨੇ 1931 ਵਿਚ ਲਾਹੌਰ ਮੈਡੀਕਲ ਕਾਲਜ 'ਚੋਂ ਐਮ.ਬੀ.ਬੀ.ਐਸ. ਕੀਤੀ ਅਤੇ 1947 ਤਕ ਨਨਕਾਣਾ ਸਾਹਿਬ ਹਸਪਤਾਲ ਵਿਚ ਸਿਵਲ ਸਰਜਨ ਲੱਗੇ ਰਹੇ। ਲੋਕਾਂ ਨਾਲ ਇਹਨਾਂ ਦਾ ਤਾਲ ਮੇਲ, ਪਿਆਰ ਸਨੇਹ ਇੰਨਾ ਵਿਆਪਕ ਸੀ ਕਿ ਦੇਸ਼-ਵੰਡ ਸਮੇਂ ਮੁਸਲਮਾਨ ਲੋਕ ਵੀ ਇਹਨਾਂ ਨੂੰ ਭਾਰਤ ਨਾ ਆਉਣ ਦੇਣ ਵਾਸਤੇ ਜ਼ੋਰ ਲਗਾ ਰਹੇ ਸਨ। ਇਹ

ਮਾੜਿਆਂ ਮਸਕੀਨਾਂ ਦੀ ਮਦਦ ਵੀ ਕਰਦੇ। ਰੁਪਏ ਪੈਸੇ ਦੇ ਦਿੰਦੇ। ਲੋਕ ਆਪਣੇ ਆਪ ਵਾਪਸ ਕਰ ਜਾਂਦੇ ਇਹ ਮੰਗਦੇ ਨਾ। ਚਿਤਵ੍ਰਿਤੀ ਅੱਛੀ ਸੀ।

ਪਿਛਲੇ ਪੰਜ ਮਹੀਨੇ ਤੋਂ ਪਹਿਲੋਂ ਇਕ ਵਾਰ ਸ. ਕੁਲਬੀਰ ਸਿੰਘ ਪਾਸ ਵਲਾਇਤ ਗਏ—ਜਿਥੇ ਉਸਦੀ ਰਿਹਾਇਸ਼ ਸੀ, ਵਾਪਸ ਆਉਂਦਿਆਂ ਜਹਾਜ਼ ਵਿਚ ਫਾਲਿਜ ਦਾ ਅਟੈਕ ਹੋ ਗਿਆ। ਇਲਾਜ ਚਲਦੇ ਰਹੇ ਪਰ ਆਰਾਮ ਥੋੜ੍ਹਾ ਹੀ ਆਇਆ। ਇਸ ਦੌਰਾਨ ਸ. ਹਰਦਰਸ਼ਨ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕਰਕੇ ਪਿਤਾ ਨੂੰ ਦਰਸ਼ਨ ਕਰਵਾਣ ਘਰ ਲੈ ਗਏ। 9 ਮਾਰਚ 1985 ਦੀ ਗੱਲ ਹੈ। ਇੰਜ ਡਾ. ਦਲੀਪ ਸਿੰਘ ਨੂੰ ਸਤਿਗੁਰੂ ਜੀ ਦੇ ਅੰਤਮ ਦਰਸ਼ਨ ਹੋਏ।

ਅੱਜ ਉਨ੍ਹਾਂ ਦੇ ਭੋਗ ਸਮੇਂ, (ਉਹ 14 ਜੁਲਾਈ 1985 ਨੂੰ ਸਵੇਰੇ 6.15 ਵਜੇ ਪੂਰੇ ਹੋਏ) ਮੈਨੂੰ ਵੀ ਸ਼ਰਧਾਂਜਲੀ ਭੇਟ ਕਰਨ ਦਾ ਅਵਸਰ ਮਿਲਿਆ ਜਿਸ ਵਿਚ ਮੈਂ ਡਾ. ਦਲੀਪ ਸਿੰਘ ਜੀ ਦੇ ਨਾਮਧਾਰੀਆਂ ਨਾਲ ਸੰਬੰਧਾਂ ਤੇ ਰੌਸ਼ਨੀ ਪਾਈ।

ਪਰ ਮੈਂ ਤੇ ਸ. ਸੰਤ ਸਿੰਘ ਪਰਵਾਰ ਨਾਮਧਾਰੀਆਂ ਦੇ ਭਰਪੂਰ ਗਿਣਤੀ ਵਿਚ ਨਾ ਆ ਸਕਣ ਕਰਕੇ ਕਸ਼ੁਬਧ ਸਾਂ। ਸਾਨੂੰ ਵਿਦਾ ਕਰਦਿਆਂ ਸ. ਹਰਦਰਸ਼ਨ ਸਿੰਘ ਨੇ ਕਿਹਾ: ਅੱਜ ਸੱਚੇ ਪਾਤਸ਼ਾਹ ਏਥੇ ਹੁੰਦੇ ਤਾਂ ਗੱਲ ਹੋਰ ਹੁੰਦੀ। ਨਾਮਧਾਰੀਆਂ ਦੀ ਗਿਣਤੀ ਉਸਨੂੰ ਘੱਟ ਲੱਗੀ ਸੀ—ਪਰ ਫਿਰ ਸਿੰਘ ਸਭਾ ਗੁਰਦੁਆਰੇ ਵਿਚ 10 ਪਾਤਸ਼ਾਹੀਆਂ ਦੀ ਅਰਦਾਸ ਵੀ ਨਾ ਹੁੰਦੀ।

ਹੁਣ ਵੀ, ਆਸ ਹੈ ਸਤਿਗੁਰੂ ਜੀ ਡਾ. ਦਲੀਪ ਸਿੰਘ ਨਮਿਤ ਇਕ ਭੋਗ ਆਪ ਆਪਣੀ ਮਰਿਆਦਾ ਅਨੁਸਾਰ ਪੁਆਣਗੇ।

## 22 ਜੁਲਾਈ 1985, ਸੋਮਵਾਰ
## ਨਵੀਂ ਦਿੱਲੀ

8.30 ਵਜੇ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਗਿਆ। ਮੈਂ ਸਤਿਗੁਰੂ ਜੀ ਦੀ ਆਮਦ ਬਾਰੇ ਪਤਾ ਕਰਨਾ ਸੀ। ਗੇਟ ਤੇ ਪੁਲਿਸ ਪਹਿਰਾ ਮੌਜੂਦ ਸੀ। ਸ. ਹੰਸਪਾਲ ਦਸਤਾਰ ਸਜਾ ਕੇ ਮੈਨੂੰ ਘਰ ਦੀ ਬੈਠਕ ਵਿਚ ਮਿਲੇ। ਉਹਨਾਂ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਸਾਰੀ ਰਾਤ ਦੀ ਬੇਆਰਾਮੀ ਝਾਗ ਕੇ ਅੱਜ ਸਵੇਰੇ 2-3 ਵਜੇ ਦਾਰਾਸਲਾਮ ਤੋਂ ਹਵਾਈ ਸਫ਼ਰ ਨਾਲ ਬੰਬਈ ਪੁੱਜੇ ਹਨ। ਅੱਜ ਸ਼ਾਮ ਤਕ ਬੈਂਗਲੋਰ ਪਹੁੰਚ ਜਾਣਗੇ। ਸਾਤਾ ਭਰ ਨਾਮਧਾਰੀ ਫਾਰਮ ਵਿਚ ਦਰਸ਼ਨ ਦੇ ਕੇ ਜੁਲਾਈ ਦੇ ਅਖੀਰਲੇ ਦਿਨਾਂ ਵਿਚ ਦਿੱਲੀ ਪਧਾਰਨਗੇ।

ਮੈਂ ਸ. ਹੰਸਪਾਲ ਤੋਂ ਲਕਸ਼ਮੀ ਕਮਰਸ਼ਲ ਬੈਂਕ ਬਾਰੇ ਤਾਜ਼ਾ ਸਥਿਤੀ ਬਾਰੇ ਜਾਣਨਾ ਚਾਹਿਆ। ਉਹਨਾਂ ਦੱਸਿਆ ਕਿ ਹਾਲਾਤ ਹੱਕ ਵਿਚ ਨਹੀ। ਕੋਈ 4

ਦਿਨ ਪਹਿਲਾਂ ਇਕ ਭੋਜ ਤੇ ਹੰਸਪਾਲ ਜੀ ਨੂੰ ਵੇਖ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਆਪ ਬੁਲਾ ਕੇ ਸੁਖ ਸਾਂਦ ਪੁੱਛੀ ਤਾਂ ਇਹਨਾਂ ਨੇ ਉਸਦੇ ਕੰਨ ਵਿਚ LC ਬੈਂਕ ਬਾਰੇ ਕੁਝ ਕਹਿਣਾ ਚਾਹਿਆ। ਪ੍ਰਧਾਨ ਮੰਤਰੀ ਦੂਜਿਆਂ ਨਾਲੋਂ ਗੱਲ ਬਾਤ ਛੱਡ ਇਹਨਾਂ ਨੂੰ ਵੱਖਰਿਆਂ ਲੈ ਗਏ। ਇਸ ਨੂੰ ਸਭ ਨੇ ਮਹਿਸੂਸ ਕੀਤਾ। ਪ੍ਰਧਾਨ ਮੰਤਰੀ ਨੇ ਗੱਲ ਸੁਣ ਉਸ ਤੇ ਨੋਟ ਬਣਾ ਕੇ ਦੇਣ ਲਈ ਆਖਿਆ। ਅਗਲੇ ਦਿਨ ਨੋਟ ਉਸਨੂੰ ਮਿਲ ਗਿਆ ਪਰ ਅਜੇ ਤੱਕ ਗੱਲ ਕੋਈ ਬਣੀ ਨਹੀ।

ਹੰਸਪਾਲ ਜੀ ਕਹਿੰਦੇ ਹਨ ਕਿ ਪ੍ਰਧਾਨ ਮੰਤਰੀ ਤਾਂ ਠੀਕ ਹੈ ਪਰ ਅਗੇ ਵੀ.ਪੀ. ਸਿੰਘ ਫਾਈਨੈਂਸ ਮਨਿਸਟਰ ਤੇ ਹੋਰ ਠੀਕ ਨਾ ਹੋਣ ਕਰ ਕੇ ਗੱਲ ਬਣਨ ਵਿਚ ਨਹੀ ਆ ਰਹੀ।

ਹੰਸਪਾਲ ਜੀ ਨੇ ਕਿਹਾ: ਬੈਂਕ ਖਰੀਦ ਲੈਣਾ ਗੱਲ ਬਹੁਤ ਵੱਡੀ ਸੀ। ਸਾਰਾ ਉਪਰਲਾ ਤਬਕਾ ਇਸ ਗੱਲ ਨੂੰ ਮੰਨਦਾ ਹੈ। ਪਰ ਨਾ ਪ੍ਰਧਾਨ ਮੰਤਰੀ ਇੰਦਰਾ ਰਹੇ, ਨਾ ਪ੍ਰਣਾਬ ਮੁਕਰਜੀ ਮਨਿਸਟਰ ਰਹੇ ਤੇ ਹੁਣ ਸ਼ਾਇਦ ਇਹ ਬੈਂਕ ਵੀ ਨਾ ਰਹੇ। ਇਹਨਾਂ ਤਿਲਾਂ ਵਿਚ ਤੇਲ ਨਹੀ ਜਾਪਦਾ।

## 23 ਜੁਲਾਈ 1985, ਮੰਗਲਵਾਰ
## ਨਵੀਂ ਦਿੱਲੀ

ਕੋਈ 12 ਵਜੇ ਦੇ ਕਰੀਬ ਮੈਂ ਨਾਮਧਾਰੀ ਕਲਾਥ ਇੰਪੋਰੀਅਮ ਲਾਜਪਤ ਰਾਇ ਮਾਰਕੀਟ ਪੁੱਜਾ ਤਾਂ ਸ. ਸੁਖਬੀਰ ਸਿੰਘ ਗੁਲਾਟੀ ਤੋਂ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਬੀਤੀ ਰਾਤ ਹਵਾਈ ਯਾਤਰਾ ਦੁਆਰਾ ਦਿੱਲੀ ਪੁੱਜੇ ਸਨ ਅਤੇ ਹੁਣ ਉਨ੍ਹਾਂ ਨੂੰ ਬੈਂਗਲੋਰ ਵਾਸਤੇ ਜਹਾਜ਼ ਤੇ ਚੜ੍ਹਾਣ ਸ. ਸੇਵਾ ਸਿੰਘ ਨਾਮਧਾਰੀ ਦਾ ਸਪੁੱਤਰ ਸੰਤੋਖ ਸਿੰਘ ਆਪਣੀ ਕਾਰ ਤੇ ਲੈ ਕੇ ਗਿਆ ਹੈ। ਮੈਂ ਹੈਰਾਨ ਹੋ ਕੇ ਪੁੱਛਿਆ: ਇੱਡੀ ਕਿਹੜੀ ਮਜਬੂਰੀ ਆ ਪਈ ਕਿ ਬੰਬਈ ਤੋਂ ਬੈਂਗਲੋਰ ਜਾਣ ਦੀ ਥਾਂ ਦਿੱਲੀ ਆ ਕੇ ਬੈਂਗਲੋਰ ਜਾਣਾ ਪਿਆ? ਸੁਖਬੀਰ ਸਿੰਘ ਨੇ ਦੱਸਿਆ: ਭਰਾ ਨਰਿੰਦਰ ਸਿੰਘ ਨੇ ਬੰਬਈ ਸਤਿਗੁਰਾਂ ਨੂੰ ਬੇਨਤੀ ਕੀਤੀ ਸੀ ਕਿ ਉਸ ਦਾ ਸਹੁਰਾ ਸੰਤ ਬਲਵੰਤ ਸਿੰਘ ਦਿੱਲੀ ਡਾ. ਗੰਗਾਰਾਮ ਹਸਪਤਾਲ ਵਿਚ ਬਹੁਤ ਕਸ਼ਟ ਦਾਇਕ ਅਵਸਥਾ ਵਿਚ ਪਏ ਹਨ, ਆਪ ਜੀ ਜ਼ਰੂਰ ਆਪਣੇ ਸੇਵਕ ਨੂੰ ਦਰਸ਼ਨ ਦੇ ਕੇ ਨਿਵਾਜੋ। ਸਤਿਗੁਰਾਂ ਪ੍ਰਾਥਨਾ ਪ੍ਰਵਾਨ ਕਰ ਲਈ। ਅਤੇ ਭਰਾ ਨਰਿੰਦਰ ਸਿੰਘ ਜਿਸ ਪਾਸ ਪਹਿਲਾਂ ਹੀ ਰੇਲਵੇ ਟਿਕਟ ਸੀ, ਉਸਨੂੰ ਰਾਤ ਤਕ ਦਿੱਲੀ ਪਹੁੰਚ ਜਾਣ ਦੀ ਆਗਿਆ ਹੋਈ।

ਸੋ ਅੱਜ ਸਵੇਰੇ ਉਹ ਦਿੱਲੀ ਪਹੁੰਚਾ। ਸੱਚੇ ਪਾਤਸ਼ਾਹ ਜੀ ਰਾਤ ਕਿਸੇ

ਵੇਲੇ ਦਿੱਲੀ ਅੱਪੜੇ ਅਤੇ ਸਵੇਰੇ-ਸਵੇਰੇ ਡਾ. ਮੂਸਾ ਨੂੰ ਨਾਲ ਲੈ ਕੇ ਗੰਗਾ ਰਾਮ ਹਸਪਤਾਲ ਦੇ ਕਮਰਾ ਨੰ: 514 ਵਿਚ ਸੰਤ ਬਲਵੰਤ ਸਿੰਘ ਜੀ ਦੀ ਸੁੱਧ ਲੈ, ਦਰਸ਼ਨ ਦੇ, ਦੁਪਹਿਰ ਦੇ ਜਹਾਜ਼ ਤੇ ਬੈਂਗਲੋਰ ਲਈ ਪ੍ਰਸਥਾਨ ਕਰਨਗੇ। ਐਸ ਵੇਲੇ ਹਵਾਈ ਅੱਡੇ ਤੇ ਹੋਣਗੇ।

ਲਉ, ਸਤਿਗੁਰੂ ਜੀ ਆਏ ਵੀ ਤੇ ਸਾਨੂੰ ਪਤਾ ਵੀ ਨਾ ਲਗਿਆ। ਤੇ ਚਲੇ ਵੀ ਗਏ!

ਰਾਤੀਂ 9 ਵਜੇ ਦੇ ਕਰੀਬ ਉਸਤਾਦ ਹਰਭਜਨ ਸਿੰਘ ਸਾਡੇ ਘਰ ਆਇਆ। ਉਹ ਅੱਜ ਕਲ ਮੇਰੀ ਕੁੜੀ ਜਸਕਿਰਨ ਨੂੰ ਤਬਲਾ ਵਾਦਨ ਦੀ ਸਿੱਖਿਆ ਦੇ ਰਿਹਾ ਹੈ। ਉਸ ਦੱਸਿਆ: ਸਵੇਰੇ ਆਸਾ ਦੀ ਵਾਰ ਸਤਿਗੁਰਾਂ ਦੀ ਹਜ਼ੂਰੀ ਵਿਚ ਰਮੇਸ਼ ਨਗਰ ਲੱਗੀ। ਰਾਤੀਂ ਹੀ ਧਰਮਸ਼ਾਲਾ ਪ੍ਰਬੰਧਕਾਂ ਨੇ ਕੀਰਤਨ ਕਰਨ ਦਾ ਸੁਨੇਹਾ ਭੇਜ ਦਿੱਤਾ ਸੀ।

ਹਰਭਜਨ ਸਿੰਘ ਕਹਿਣ ਲੱਗਾ: ਸਤਿਗੁਰਾਂ ਅੱਜ ਕਰਾਮਾਤ ਕਰ ਦਿੱਤੀ। ਮਨਜੀਤ ਸਿੰਘ ਸਪੁੱਤਰ ਸੰਤ ਤਰਲੋਕ ਸਿੰਘ ਤਿਲਕ ਨਗਰ, ਮਾ: ਮੇਹਰ ਸਿੰਘ ਦਾ ਭਤੀਜਾ ਨੌਜਵਾਨ ਹੈ। ਟੇਢੀ ਪੱਗ ਬੰਨ੍ਹਿਆ ਕਰਦਾ ਸੀ। ਉਸ ਨੇ ਮਨ ਵਿਚ ਸੰਕਲਪ ਕੀਤਾ ਕਿ ਜੇ ਮੈਨੂੰ ਸੱਚੇ ਪਾਤਸ਼ਾਹ ਦਸਤਾਰ ਸਜਾਣ ਲਈ ਆਪ ਹੁਕਮ ਕਰਨਗੇ ਤਾਂ ਮੈਂ ਗੁਰਮੁਖੀ ਦਸਤਾਰ ਸਜਾਇਆ ਕਰਾਂਗਾ ਨਹੀਂ ਤਾਂ ਟੇਢੀ ਪੱਗ ਹੀ ਚੱਲੇਗੀ।

ਅੱਜ ਸਤਿਗੁਰੂ ਜੀ ਨੇ ਆਸਾ ਦੀ ਵਾਰ ਤੋਂ ਪਿੱਛੋਂ ਅੱਧਾ ਦਰਜਨ ਜਵਾਨਾਂ ਵਿਚੋਂ ਉਸੇ ਨੂੰ ਇਸ਼ਾਰਾ ਕਰਕੇ ਕੋਲ ਬੁਲਾ ਲਿਆ ਤੇ ਆਖਿਆ: (ਉਸਨੇ ਪਟਕਾ ਜਿਹਾ ਲਪੇਟਿਆ ਹੋਇਆ ਸੀ) ਤੂੰ ਸਿੱਧੀ ਦਸਤਾਰ ਨਹੀਂ ਬੰਨ੍ਹਦਾ? ਉਸਦੇ ਨਾਂਹ ਕਹਿਣ ਤੇ ਹੁਕਮ ਹੋਇਆ ਅੱਗੇ ਤੋਂ ਸਿੱਧੀ ਦਸਤਾਰ ਸਜਾਇਆ ਕਰ। ਟੇਢੀ ਪਗੜੀ ਤੈਨੂੰ ਸ਼ੋਭਾ ਨਹੀਂ ਦਿੰਦੀ।

ਉਸ ਨੌਜੁਆਨ ਦੀ ਨਿਸ਼ਾ ਹੋ ਗਈ ਹੈ ਤੇ ਹੁਣ ਉਸ ਨੇ ਸਿੱਧੀ ਦਸਤਾਰ ਬੰਨ੍ਹਣੀ ਸ਼ੁਰੂ ਕਰ ਦਿੱਤੀ ਹੈ। ਘਰ ਵਿਚ ਉਸਦੇ ਮਾਤਾ ਪਿਤਾ ਨੇ ਬਹੁਤ ਪ੍ਰੇਰਿਆ ਅਤੇ ਕਈਆਂ ਤੋਂ ਕਹਾਇਆ ਵੀ ਪਰ ਬੱਚੇ ਤੇ ਕੋਈ ਅਸਰ ਨਹੀਂ ਸੀ ਹੁੰਦਾ, ਪਰ ਅੱਜ ਤੋਂ ਉਸ ਸਫ਼ੈਦ ਦਸਤਾਰ ਦਾ ਪ੍ਰਣ ਕਰ ਲਿਆ ਹੈ।

## 25 ਜੁਲਾਈ 1985, ਵੀਰਵਾਰ
## ਨਵੀਂ ਦਿੱਲੀ

ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦੇ ਸਕੱਤਰ ਨੂੰ ਮੈਂ ਵਿਸ਼ੇਸ਼ ਕਰ ਮਿਲਣ

ਗਿਆ। ਸਵੇਰ ਦੇ 9.15 ਦਾ ਵਕਤ ਹੋਵੇਗਾ। ਸਰਸਵਤੀ ਗਾਰਡਨ ਕਿਰਾਏ ਦੇ ਮਕਾਨ ਵਿਚ ਰਿਹਾਇਸ਼ੀ ਸਥਾਨ ਤੇ ਮਿਲਿਆ।

ਅੱਜ ਤਰਸੇਮ ਸਿੰਘ ਖ਼ੁਦ ਵੀ ਕਈ ਵਾਰ ਪਹਿਲਾਂ ਵਾਂਗ, ਦੁਬਿਧਾ ਵਿਚ ਸੀ। ਉਸ ਨੂੰ ਆਪਣਾ ਭਵਿੱਖ ਅੰਧਿਆਰਾ ਦਿਸਦਾ ਸੀ। ਪਤਨੀ ਤੇ ਬੱਚੇ ਉਚੇ ਖ਼ਾਨਦਾਨ 'ਚੋਂ ਹੋਣ ਕਰਕੇ ਆਰਥਕ ਤੰਗੀ ਜਰ ਨਹੀ ਸਕਦੇ ਤੇ ਇਸਨੂੰ ਜਦੋਂ ਵੀ ਗੁਰੂ ਕਿਆਂ ਤੋਂ ਵੱਖ ਹੋ ਕੇ ਤੁਰਨਾ ਪਿਆ ਜ਼ੀਰੋ ਪੁਆਇੰਟ ਤੋਂ ਤੁਰਨਾ ਪਏਗਾ। ਆਰਥਕ ਆਧਾਰ ਹੋਰ ਕੋਈ ਨਹੀ। ਉਸਦੀ ਗੱਲ ਬਾਤ ਤੋਂ ਜਾਪਦਾ ਸੀ ਕਿ ਉਹ ਗਹਿਰੀ ਕਸ਼ਮਕਸ਼ ਵਿਚ ਹੈ। ਨਾ ਬਿਨਾ ਸਤਿਗੁਰਾਂ ਤੋਂ ਰਹਿ ਸਕਦਾ ਹੈ ਨਾ ਹੁਣ ਨਾਲ ਚਲਣ ਦੀ ਗੁੰਜਾਇਸ਼ ਹੈ। ਉਸ ਦੱਸਿਆ ਕਿ 7-8 ਦਿਨ ਤਕ ਉਹਦੇ ਸਹੁਰਾ ਜਾਂ ਸੱਸ ਆਉਣ ਵਾਲੇ ਹਨ, ਉਨ੍ਹਾਂ ਨਾਲ ਸੋਚ ਕੇ ਹੀ ਕੋਈ ਅਗਲਾ ਕਦਮ ਪੁੱਟਿਆ ਜਾ ਸਕੇਗਾ।

ਵਾਪਸੀ ਤੇ ਮੈਂ ਸ਼ਹੀਦ ਬਿਸ਼ਨ ਸਿੰਘ ਸਕੂਲ ਪਾਸ ਆਇਆ ਤਾਂ ਹੰਸਪਾਲ ਜੀ ਬਾਹਰ ਹੀ ਮਿਲ ਪਏ। ਉਨ੍ਹਾਂ ਨੇ ਮੈਨੂੰ ਸਕੂਲ ਦੇ ਅੰਦਰ ਜਾਣ ਲਈ ਕਿਹਾ। ਏਥੇ ਮੈਨੂੰ ਆਪਣੇ ਲੜਕੇ ਨਾਲ ਮਾ: ਅਮਰੀਕ ਸਿੰਘ ਮੈਨੇਜਰ ਨਾਮਧਾਰੀ ਮਹਾਂਵਿਦਿਆਲਾ ਸ੍ਰੀ ਜੀਵਨ ਨਾਲ ਮਿਲ ਪਏ। ਉਹ ਇਸ ਗੱਲ ਵਾਸਤੇ ਆਏ ਹੋਏ ਹਨ ਕਿ ਉਨ੍ਹਾਂ ਦੇ ਸਕੂਲ ਨੂੰ ਸਰਕਾਰੀ ਗ੍ਰਾਂਟ ਮਿਲੇ। ਤੇ ਇਹ ਗੱਲ ਮੁੱਖ ਮੰਤਰੀ ਹਰਿਆਣਾ ਭਜਨ ਲਾਲ ਹੀ ਕਰ ਸਕਦੇ ਹਨ।

ਭਜਨ ਲਾਲ ਜੀ ਕਲ ਦੇ ਦਿੱਲੀ ਹਨ। ਦਿੱਲੀ ਵਿਖੇ ਕੱਲ ਸ਼ਾਮੀ 4 ਵਜੇ ਉਪਰੰਤ ਸ੍ਰੀ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਭਾਰਤ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦਰਮਿਆਨ ਪੰਜਾਬ ਦੀਆਂ ਸਮੱਸਿਆਵਾਂ ਬਾਰੇ ਸਮਝੌਤਾ ਹੋ ਗਿਆ ਹੈ। ਦੋਹਾਂ ਨੇ 7 ਮੱਦਾਂ ਵਾਲੇ ਇਸ ਸਮਝੌਤੇ ਤੇ ਸੰਤੁਸ਼ਟਤਾ ਦਾ ਮਾਹੌਲ ਪੈਦਾ ਕੀਤਾ ਹੈ। ਸਰਕਾਰ ਅਤੇ ਅਕਾਲੀਆਂ ਦੀਆਂ ਅਜੋੜ ਨੀਤੀਆਂ ਕਾਰਨ ਹਜ਼ਾਰਾਂ ਲੋਕ ਮਾਰੇ ਗਏ ਹਨ ਤੇ ਲੱਖਾਂ ਦੇ ਕਾਰੋਬਾਰ ਤਬਾਹ ਹੋਏ ਹਨ। ਚਾਰ ਸਾਲ ਦੇ ਅੰਧਕਾਰ ਪੂਰਣ ਸਮੇਂ ਵਿਚ ਫਿਰ ਇਕ ਚਾਨਣ ਦੀ ਕਿਰਨ ਫੁੱਟੀ ਹੈ।

ਸਕੂਲ ਦੀ ਉਪਰਲੀ ਛੱਤ ਦਾ ਸੜਕ ਦਾ ਸਾਹਮਣਾ ਪਾਸਾ ਮੁਕੰਮਲ ਤੇ ਟਿੱਪ ਟਾਪ ਹੋ ਗਿਆ ਹੈ। ਬਾਹੀਆਂ ਤੇ ਵੀ ਲੋੜੀਂਦੇ ਕਮਰੇ ਪੈ ਗਏ ਹਨ। ਅੱਜ ਟੱਟੀਆਂ ਮੁਕੰਮਲ ਕਰਨ ਵਲ ਧਿਆਨ ਹੈ।

ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੇ ਸਾਡਾ—ਮੇਰਾ ਤੇ ਮਾ: ਅਮਰੀਕ ਸਿੰਘ ਦਾ ਭਰਪੂਰ ਸੁਆਗਤ ਕੀਤਾ ਹੈ ਅਤੇ ਉਹ ਆਪਣੀਆਂ ਜ਼ਿੰਮੇਵਾਰੀਆਂ ਤੇ ਸਵਾਰ ਹੈ। ਉਹ ਸਕੂਲ ਬਾਰੇ ਇਕ ਪੈਂਫਲਿਟ ਤਿਆਰ ਕਰਨ ਦੀ ਕੋਸ਼ਸ਼ ਵਿਚ ਹੈ ਜਿਸ ਵਾਸਤੇ ਮੈਥੋਂ ਵੀ ਇਕ ਮਜ਼ਮੂਨ ਲਿਖਾਇਆ ਗਿਆ ਹੈ।

ਭਜਨ ਲਾਲ ਮੁਖ ਮੰਤਰੀ ਹਰਿਆਣਾ ਬਾਰੇ ਮਾ: ਅਮਰੀਕ ਸਿੰਘ ਨੇ ਦੱਸਿਆ ਕਿ ਉਹ ਦਫ਼ਤਰ ਦੇ ਚਪੜਾਸੀ ਤਕ ਆਪ ਨੌਕਰ ਰਖਦਾ ਹੈ। ਹੋਰ ਮਨਿਸਟਰੀਆਂ

ਤਾਂ ਦਸਤਖ਼ਤੀ ਪ੍ਰਬੰਧਕ ਹੀ ਹਨ। ਵਿਦਿਆ ਮੰਤਰੀ ਜਗਦੀਸ਼ ਨਹਿਰਾ ਵਿਚਾਰਾ ਕੁਝ ਵੀ ਕਰਨ ਦੇ ਸਮਰਥ ਨਹੀ। ਸਾਡੀ ਫਾਈਲ ਸਭ ਤੋਂ ਉਪਰ ਸੀ ਪਰ ਭਜਨ ਲਾਲ ਨੇ ਉਸਨੂੰ ਹੇਠਲੀ ਤਹਿ ਵਿਚ ਲਾਕੇ ਹੇਠੋਂ ਕਢਕੇ ਉਸ ਨੂੰ ਗ੍ਰਾਂਟ ਦੇ ਵੀ ਦਿੱਤੀ ਹੈ। ਹੰਸਪਾਲ ਜੀ ਹੁਰਾਂ ਨੂੰ ਆਖਿਆ ਹੈ ਕਿ ਉਹ ਭਜਨ ਲਾਲ ਤੇ ਜ਼ੋਰ ਪਾਣ।

ਮੈ ਅਤੇ ਮਾ: ਅਮਰੀਕ ਸਿੰਘ, ਮੇਰੇ ਘਰ ਹੀ ਸਾਂ ਕਿ 2.15 ਵਜੇ ਉਸਤਾਦ ਹਰਭਜਨ ਸਿੰਘ ਆ ਗਿਆ: ਚਲੋ ਕਵੀ ਜੀ, ਕਰੋਲ ਬਾਗ ਚੱਲੀਏ। ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲੇ ਪੂਰੇ ਹੋ ਗਏ ਹਨ। ਸੁਭਾਗੇ ਹਨ, ਸਤਿਗੁਰੂ ਜੀ ਉਨ੍ਹਾਂ ਨੂੰ 4 ਦਿਨ ਪਹਿਲਾਂ ਦਰਸ਼ਨ ਦੇ ਗਏ।

ਅਸੀ ਸਮੇਤ ਮਾਸਟਰ ਜੀ ਦੇ 3.15 ਨੂੰ ਕਰੋਲ ਬਾਗ ਭਗਵਤੀ ਲਾਜ ਜਾ ਪਹੁੰਚੇ। ਅਗੇ ਬਹੁਤ ਸਾਰੇ ਅਫਸੋਸ ਦੀ ਮੁਦ੍ਰਾ ਵਿਚ ਬੈਠੇ ਸਨ। ਪੰਥ ਰਤਨ ਮਾ: ਨਿਹਾਲ ਸਿੰਘ, ਸ. ਸੇਵਾ ਸਿੰਘ ਨਾਮਧਾਰੀ, ਸ. ਸੁਰਿੰਦਰ ਸਿੰਘ, ਡਾਲਟਨਗੰਜ (ਸੰਤ ਬਲਵੰਤ ਸਿੰਘ ਜੀ ਦਾ ਵੱਡਾ ਲੜਕਾ) ਪ੍ਰੋ: ਇੰਦਰ ਸਿੰਘ (ਛੋਟਾ ਭਾਈ) ਐਮ.ਐਲ.ਏ., ਲਖਨਊ ਦੇ ਸ. ਜੰਗ ਸਿੰਘ, ਸ. ਕੁਲਦੀਪ ਸਿੰਘ (ਦੋਵੇਂ ਦਾਮਾਦ) ਸ. ਨਰਿੰਦਰ ਸਿੰਘ ਖੁਰਾਣਾ (ਛੋਟਾ ਦਾਮਾਦ) ਤਾਂ ਬੰਬਈ ਤੋਂ ਪਿਤਾ ਨਾਲ ਮੌਕੇ ਉਤੇ ਆਇਆ ਹੋਇਆ ਸੀ। ਸ. ਇੰਦਰ ਸਿੰਘ ਰੀਟਾਇਰ, ਮੈਜਿਸਟ੍ਰੇਟ ਰਾਂਚੀ, ਸ. ਅਵਨਿੰਦਰ ਸਿੰਘ ਭੋਪਾਲ, ਸ. ਧਰਮ ਸਿੰਘ, ਸ਼ੇਰ ਸਿੰਘ ਚਾਵਲਾ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਜਸਵੰਤ ਸਿੰਘ ਕੱਲ੍ਹਾ, ਸੰਤ ਤਰਲੋਕ ਸਿੰਘ, ਬਲਵੰਤ ਸਿੰਘ ਤਿਲਕ ਨਗਰ, ਜੱਥੇਦਾਰ ਸੇਵਾ ਸਿੰਘ ਦਿੱਲੀ ਦਰਜਨਾਂ ਹੋਰ ਸੱਜਣ ਤੇ ਇੰਜ ਹੀ ਇਸਤਰੀਆਂ।

ਸੰਤ ਬਲਵੰਤ ਸਿੰਘ ਜੌਂਡਿਸ ਬਿਮਾਰੀ ਨਾਲ ਗੰਗਾ ਰਾਮ ਹਸਪਤਾਲ ਵਿਚ ਅੱਜ ਸਵੇਰੇ 9.05 ਤੇ ਪੂਰੇ ਹੋਵੇ ਹਨ। ਉਹ 67 ਸਾਲ ਦੇ ਸਨ। ਸੰਤ ਬਲਵੰਤ ਸਿੰਘ ਪਰਵਾਰ ਕਈ ਦਿਨਾਂ ਤੋਂ ਦਿੱਲੀ ਸੀ। ਇਹਨਾਂ ਦਾ ਵੱਡਾ ਲੜਕਾ ਸ. ਸੁਰਿੰਦਰ ਸਿੰਘ ਤੇ ਛੋਟਾ ਲੜਕਾ ਗੁਰਦੇਵ ਸਿੰਘ ਜਿਹੜਾ ਸੋਧ ਮਰਿਆਦਾ ਦਾ ਧਾਰਨੀ ਹੈ, ਲਖਨਊ ਤੋਂ ਤੇਜਿੰਦਰ ਸਿੰਘ ਸੇਠੀ ਦੂਹਤਾ ਸਾਰੀਆਂ ਧੀਆਂ ਜੁਆਈਆਂ ਮੌਕੇ ਤੇ ਉਪਸਥਿਤ ਸਨ। ਸੰਤ ਕਿਰਪਾਲ ਸਿੰਘ ਅਤੇ ਸੁਰਿੰਦਰ ਸਿੰਘ (ਦੋਵੇਂ ਭਾਈ) ਕੱਲ ਦੇ ਥਾਈਲੈਂਡ ਗਏ ਹੋਏ ਸਨ। ਦੂਜੇ ਭਰਾ ਤੇ ਪਰਵਾਰਾਂ ਦੀ ਉਡੀਕ ਹੋ ਰਹੀ ਸੀ ਉਹ ਕਲ ਦੇ ਡਾਲਟਨਗੰਜੋਂ ਚੱਲੇ ਹੋਏ ਹਨ।

ਮੈਨੂੰ ਨਰਿੰਦਰ ਸਿੰਘ ਖੁਰਾਣਾ ਨੇ ਦੱਸਿਆ ਕਿ ਉਹਦੀ ਬੇਨਤੀ ਤੇ ਜਦੋਂ ਸੱਚੇ ਪਾਤਸ਼ਾਹ ਜੀ ਨੇ 22-7-85 ਨੂੰ ਦਿੱਲੀ ਆ ਕੇ ਦਰਸ਼ਨ ਦਿੱਤੇ ਤਾਂ ਆਪ ਨਬਜ਼ ਫੜ ਕੇ ਸੰਤਾਂ ਦੀ ਅਵਸਥਾ ਜਾਣੀ ਤੇ ਗੁਰਦੇਵ ਸਿੰਘ ਨੂੰ ਵੱਖ ਲਿਜਾ ਕਹਿ ਦਿੱਤਾ 3-4 ਦਿਨ ਦੇ ਪ੍ਰਾਹੁਣੇ ਹਨ। ਤਕੜਾ ਮਨ ਕਰਕੇ ਭਾਣਾ ਮੰਨਣਾ। ਅਤੇ ਸਤਿਗੁਰਾਂ ਨੇ ਸਾਡੇ ਸਾਹਵੇਂ ਉਹਨਾਂ ਦੀਆਂ ਕੁਲ ਬਿਮਾਰੀਆਂ ਗਿਣਾ ਦਿੱਤੀਆਂ।

ਸੰਤ ਬਲਵੰਤ ਸਿੰਘ ਜੀ ਆਪਣੇ ਭਰਾਵਾਂ 'ਚੋਂ ਵੱਡੇ ਵੀ ਸਨ ਤੇ ਭਜਨ ਬੰਦਗੀ ਕਰਨ ਵਾਲੇ ਉੱਚੇ ਚਰਿਤਰ ਦੇ ਸਾਧੂ ਵੀ। ਸਤਿਗੁਰੂ ਜੀ ਨਾਲੋਂ ਇਹਨਾਂ ਦੀ ਤਾਰ ਨਹੀਂ ਟੁੱਟੀ। ਸਦਾ ਆਗਿਆ ਅਧੀਨ ਰਹੇ। ਸਾਰਾ ਪਰਵਾਰ ਹੀ ਸਾਧ ਸੰਗਤ ਦੀ, ਸਤਿਗੁਰਾਂ ਦੀ ਸੇਵਾ ਕਰਨ ਵਾਲਾ ਸੀ।

ਸ਼ਾਮੀ 6.15 ਵਜੇ ਫੁੱਲਾਂ ਸ਼ਿੰਗਾਰਿਆ ਸੰਤਾਂ ਦਾ ਨੜੋਆ ਰਿਸ਼ਤੇਦਾਰਾਂ ਦੇ ਮੋਢਿਆਂ ਤੇ ਸਤਿਕਾਰ ਪੂਰਵਕ ਉਠਾਇਆ ਗਿਆ ਤੇ ਜਥੇਦਾਰ ਸੇਵਾ ਸਿੰਘ ਦੀ ਅਗਵਾਈ ਵਿਚ ਜੋਟੀਆਂ ਦੇ ਸ਼ਬਦਾਂ ਨਾਲ ਸੋਗੀ ਪਰਵਾਰਾਂ ਦੇ ਸਮੂਹ ਵਿਚ ਦੇਵ ਨਗਰ ਸ਼ਮਸ਼ਾਨ ਭੂਮੀ ਵਿਚ ਅੱਪੜਿਆ। ਏਥੇ ਹੀ ਡਾਲਟਨ ਗੰਜ ਤੋਂ ਸੰਤ ਅਮਰ ਸਿੰਘ, ਸ. ਮਹਿੰਦਰ ਸਿੰਘ, ਸ. ਪ੍ਰੀਤਮ ਸਿੰਘ ਅਤੇ ਸ. ਅਜੀਤ ਸਿੰਘ (ਸੰਤ ਬਲਵੰਤ ਸਿੰਘ ਜੀ ਦੇ ਭਾਈ) ਅਤੇ ਹੋਰ ਪਰਵਾਰ ਪਤਨੀਆਂ ਸਮੇਤ ਪੁੱਜੇ। ਪਤਨੀ ਤੇ ਧੀਆਂ ਦੀਆਂ ਅੱਖਾਂ ਤਾਂ ਹੰਝੂਆਂ ਨਾਲ ਪਹਿਲਾਂ ਹੀ ਗਿੱਲੇ ਸਨ ਪਰ ਵੱਡੀ ਨੂੰਹ ਦੇ ਆਉਣ ਨਾਲ ਤੇ ਉਸਦੀਆਂ ਭੁੱਬਾਂ ਨਿਕਲਣ ਨਾਲ ਇਕ ਵਾਰ ਫਿਰ ਹਉਕਿਆਂ ਹੰਝੂਆਂ ਨੂੰ ਲੋਹੜਾ ਆ ਗਿਆ।

ਸਵਰਗਵਾਸੀ ਨੂੰ ਚਿਤਾ ਤੇ ਲਿਟਾ ਕੇ ਘਿਉ ਸਮਗ੍ਰੀ ਆਦਿ ਨਾਲ ਭਰਪੂਰ ਕਰ ਲੱਕੜੀਆਂ ਦੇ ਹਵਾਲੇ ਕੀਤਾ ਤਾਂ ਅਰਦਾਸ ਉਪ੍ਰੰਤ ਸ. ਸੁਤਿੰਦਰ ਸਿੰਘ ਵੱਡੇ ਲੜਕੇ ਨੇ ਚਿਤਾ ਨੂੰ ਅਗਨੀ ਦਿਖਾਈ।

ਇਸ ਸਮੇਂ 300 ਨਰ ਨਾਰ ਸੰਤ ਸੇਵਾ ਸਿੰਘ ਜਥੇਦਾਰ ਵਲੋਂ ਮੌਤ ਉਤੇ ਬਹੁਤ ਸਿਆਣੀ ਵਿਆਖਿਆ ਚਿਤਾ ਦੇ ਪਾਸ ਬੈਠੇ ਸੁਣਦੇ ਰਹੇ। ਕੀਰਤਨ ਸੋਹਲੇ ਦੇ ਪਾਠ ਅਤੇ ਅਰਦਾਸ ਪਿੱਛੋਂ 7.45 ਵਜੇ ਦੇ ਕਰੀਬ ਲੋਕ ਘਰਾਂ ਨੂੰ ਪਰਤੇ!

ਸੰਤ ਮੂਏ ਕਿਆ ਰੋਈਐ ਜੋ ਆਪਣੇ ਗ੍ਰਿਹਿ ਜਾਇ।

## 27 ਜੁਲਾਈ 1985, ਸ਼ਨਿਚਰਵਾਰ
## ਨਵੀਂ ਦਿੱਲੀ

ਸੰਤ ਬਲਵੰਤ ਸਿੰਘ ਡਾਲਟਨ ਗੰਜ ਦਾ ਅੱਜ ਚੌਥਾ ਸੀ। ਮੈਂ ਡਾਲਟਨ ਗੰਜ ਤੇ ਸੰਬੰਧਤ ਪਰਵਾਰਾਂ ਨੂੰ ਮਿਲਣ ਦਾ ਇੱਛੁਕ ਸਾਂ। ਉਸਤਾਦ ਹਰਭਜਨ ਸਿੰਘ ਤੇ ਮੈਂ 11 ਕੁ ਵਜੇ ਭਗਵਤੀ ਲਾਜ ਪੁੱਜੇ। ਏਥੇ, ਨਵੇਂ ਆਇਆਂ 'ਚੋਂ ਸ. ਸੰਤੋਖ ਸਿੰਘ ਮੰਡੀ ਵੀ ਸੀ।

ਸੰਤ ਅਮਰ ਸਿੰਘ, ਮਹਿੰਦਰ ਸਿੰਘ, ਅਜੀਤ ਸਿੰਘ, ਸੁਰਿੰਦਰ ਸਿੰਘ, ਕੁਲਦੀਪ ਸਿੰਘ, ਜੰਗ ਸਿੰਘ ਲਖਨਊ, ਸੇਵਾ ਸਿੰਘ ਨਾਮਧਾਰੀ ਦਾ ਲੜਕਾ ਭੁਪਿੰਦਰ ਸਿੰਘ ਆਦਿ ਬੈਠੇ ਸਨ ਕਿ ਮੈਂ ਭੁਪਿੰਦਰ ਸਿੰਘ ਦੇ ਕਲੀਨ ਸ਼ੇਵਨ ਮੂੰਹ ਨੂੰ ਵੇਖ ਅੱਜ

ਕਹਿ ਹੀ ਬੈਠਾ: ਭੁਪਿੰਦਰ ਜੀਉਣ ਦੀ ਕੋਸ਼ਸ਼ ਕਰਦਾ ਕਰਦਾ ਮਰ ਗਿਆ ਹੈ। ਨਵੰਬਰ 1984 ਵਿਚ ਸਿੱਖਾਂ ਨੂੰ ਪਈ ਮੁਸੀਬਤ ਤੋਂ ਉਪਰਾਮ ਹੋ ਇਕ ਵਧੀਆ ਸਿੱਖ ਦੇ ਪੁੱਤਰ ਨੇ ਮੂੰਹ ਮੁਨਾ ਲਿਆ ਹੈ।

ਏਥੇ ਹੀ ਪਤਾ ਲੱਗਾ ਕਿ ਤਰਸੇਮ ਸਿੰਘ ਦੁਆਰਾ ਇਹ ਦੱਸਿਆ ਗਿਆ ਹੈ ਕਿ ਸ੍ਰੀ ਸਤਿਗੁਰੂ ਜੀ ਪਹਿਲੀ ਅਗਸਤ ਨੂੰ ਦਿੱਲੀ ਦਰਸ਼ਨ ਦੇਣਗੇ। 4-8-85 ਨੂੰ ਭੈਣੀ ਸਾਹਿਬ ਜਾਣਗੇ। 9-8-85 ਸੰਤ ਬਲਵੰਤ ਸਿੰਘ ਜੀ ਦੇ ਭੋਗ ਦਾ ਦਿਨ ਨਿਸਚਿਤ ਹੋਇਆ ਹੈ। ਭੋਗ ਡਾਲਟਨ ਗੰਜ ਪਵੇਗਾ ਸਤਿਗੁਰੂ ਜੀ ਓਥੇ ਦਰਸ਼ਨ ਦੇਣਗੇ। 10-8-85 ਨੂੰ ਵਾਪਸੀ ਹੋ ਜਾਵੇਗੀ। ਇਹਨਾਂ ਨੂੰ 5 ਟਿਕਟਾਂ ਹਵਾਈ ਜਹਾਜ਼ ਦੀਆਂ ਖਰੀਦਣ ਦਾ ਹੁਕਮ ਹੋਇਆ ਹੈ। ਸ਼ਾਇਦ ਸੱਚੇ ਪਾਤਸ਼ਾਹ ਜੀ ਨਾਲ ਮਾਤਾ ਜੀ, ਬਲਦੇਵ ਤੇ ਪੂਰਬਾ ਜਾਣਗੇ। ਇਕ ਹੋਰ ਕਿਹੜਾ ਹੋਵੇ, ਪਤਾ ਨਹੀਂ।

## 28 ਜੁਲਾਈ 1985, ਐਤਵਾਰ
## ਨਵੀਂ ਦਿੱਲੀ

ਅੱਜ ਭਾਵੇਂ 34 ਸੈਂਟੀਗ੍ਰੇਡ ਦੀ ਗਰਮੀ ਵਾਲਾ ਦਿਨ ਸੀ। ਪਰ ਮੈਂ ਤੇ ਮੇਰੀ ਪਤਨੀ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਖਾਨਦਾਨ ਨੂੰ ਮਿਲਣ ਵਾਸਤੇ ਜਨਤਾ ਕਾਲੋਨੀ ਰਘੁਬੀਰ ਨਗਰ ਨੂੰ ਹੋ ਤੁਰੇ। ਐਸ.ਐਸ. ਮਨਧੀਰ, ਸ. ਬਖ਼ਸ਼ੀਸ਼ ਸਿੰਘ, ਸ. ਕਰਤਾਰ ਸਿੰਘ ਪਰਵਾਰਾਂ ਨੂੰ ਮਿਲ ਕੇ ਸਰਵਸ਼ਕਤੀ ਮਾਨ ਸਿੰਘ ਤਕ ਪਹੁੰਚਣ ਲਈ ਪੈਦਲ ਮਾਰਚ ਕਰਕੇ ਰਮੇਸ਼ ਨਗਰ ਵੀ ਗਿਆ। ਨਾਮਧਾਰੀ ਕਾਲੋਨੀ ਵਿਚ ਸ੍ਰੀ ਗੁਰਦੇਵ ਸਿੰਘ ਸਰੋਦ ਦੇ ਘਰ ਗਿਆਂ ਸ਼੍ਰੀ ਰਾਜਨ ਮਿਸ਼ਰਾ ਨਾਲ ਮੇਲ ਹੋਇਆ। ਉਹ ਆਪਣੇ ਸ਼ਾਗਿਰਦ ਮੋਹਣ ਸਿੰਘ ਨਾਲ ਸਰਸਵਤੀ ਗਾਰਡਨ ਅਤੇ ਮਾਨਸਰੋਵਰ ਗਾਰਡਨ ਵਿਖੇ ਆਪਣੀ ਰਿਹਾਇਸ਼ ਲਈ ਮਕਾਨ ਖਰੀਦਣਾ ਚਾਹੁੰਦੇ ਸਨ। ਇਕ ਮਕਾਨ ਉਨ੍ਹਾਂ ਨੂੰ ਪਸੰਦ ਆਇਆ ਹੈ 3 ਲਖ ਰੁਪੈ ਦੇ ਅੰਦਰ-ਬਾਹਰ ਬਣੇਗਾ। ਹੁਣ ਉਹ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਹਨ ਕਿ ਉਹ ਕੀ ਹੁਕਮ ਦਿੰਦੇ ਹਨ ਅਤੇ ਕੀ ਸਹਾਇਤਾ ਕਰਦੇ ਹਨ।

ਸ਼੍ਰੀ ਰਾਜਨ-ਸਾਜਨ ਨੂੰ ਸਤਿਗੁਰੂ ਜੀ ਲੁਧਿਆਣੇ ਲੈ ਜਾਣ ਬਾਰੇ ਸੋਚਦੇ ਸਨ ਪਰ ਇਹ ਰਸੀਲੇ ਗਾਇਕ ਆਪਣੇ ਜਨਮ ਸਥਾਨ ਬਨਾਰਸ ਨੂੰ ਚਲੇ ਗਏ— ਏਸੇ ਸਾਲ ਦੇ ਆਰੰਭ ਵਿਚ। ਪਰ ਹੁਣ ਉਨ੍ਹਾਂ ਅਨੁਭਵ ਤੋਂ ਸਮਝਿਆ ਹੈ ਕਿ ਦਿੱਲੀ ਵਰਗਾ ਸੰਗੀਤ ਕੇਂਦਰ ਛੱਡ ਕੇ ਹੋਰ ਕਿਤੇ ਜਾਣਾ ਕਲਾ-ਪਛਾੜਨਾ ਹੀ

ਹੈ। ਸੋ ਦੁਬਾਰਾ ਦਿੱਲੀ ਪਸੰਦ ਕੀਤੀ ਗਈ ਹੈ। ਅਤੇ ਹੁਣ ਸਤਿਗੁਰੂ ਜੀ ਤੋਂ ਸਹਾਇਤਾ ਲੈਣ ਦਾ ਸਮਾਂ ਆ ਗਿਆ ਹੈ।

ਸ਼੍ਰੀ ਰਾਜਨ ਹੁਰਾਂ ਨਾਲ ਉਸਤਾਦ ਹਰਭਜਨ ਸਿੰਘ ਵੀ ਏਥੇ ਸੀ। ਗੁਰਦੇਵ ਪਤਨੀ ਗੁਰਮੀਤ ਕੌਰ ਨੇ ਇਕ ਚੰਗੀ ਦਾਅਵਤ ਦਾ ਇੰਤਜ਼ਾਮ ਕਰ ਦਿੱਤਾ, ਮੈਨੂੰ ਵੀ ਸਾਥ ਦਾ ਸੁਭਾਗ ਮਿਲਿਆ। ਏਥੇ, ਹਰਭਜਨ ਸਿੰਘ ਤੋਂ ਮਨ ਨੂੰ ਚੰਗੀ ਲੱਗਣ ਵਾਲੀ ਇਕ ਗੱਲ ਸੁਣੀ। ਗੁਰਦੇਵ ਸਿੰਘ ਦੇ ਗੁਆਂਢ ਵਿਚ ਰਹਿਣ ਵਾਲੇ ਇਕ ਬੈਂਕ ਕਰਮੀ ਨੇ ਦੱਸਿਆ ਹੈ ਕਿ ਕੇਨਰਾ ਬੈਂਕ ਵਿਚ ਇਹ ਗੱਲ ਜ਼ੋਰਾਂ ਵਿਚ ਪ੍ਰਚਲਤ ਹੈ ਕਿ ਹੰਸਪਾਲ ਜੀ ਨੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਤੋਂ ਫੋਨ ਕਰਵਾਇਆ ਹੈ ਕਿ ਲਕਸ਼ਮੀ ਕਮਰਸ਼ਲ ਬੈਂਕ ਮੁੜ ਕੇ ਨਵੇਂ ਮਾਲਕਾਂ ਨੂੰ ਦਿੱਤਾ ਜਾਵੇ ਜਿਨ੍ਹਾਂ ਤੋਂ ਲਿਆ ਗਿਆ ਸੀ।

ਇਸ ਗੱਲ ਦੀ ਪੁਸ਼ਟੀ ਲਈ ਮੈਨੂੰ ਹੰਸਪਾਲ ਜੀ ਨੂੰ ਮਿਲਣਾ ਪਵੇਗਾ।

## 30 ਜੁਲਾਈ 1985, ਮੰਗਲਵਾਰ
## ਨਵੀਂ ਦਿੱਲੀ

9 ਵਜਦੇ ਨੂੰ ਮੈਂ ਕੇ-17, ਹੰਸਪਾਲ ਜੀ ਦੇ ਘਰ ਪਹੁੰਚ ਗਿਆ। ਨਵੇਂ ਪੁਲਸੀਏ ਨੇ ਮੈਨੂੰ ਰੋਕਿਆ: ਹੰਸਪਾਲ ਜੀ ਘਰ ਨਹੀਂ।

"ਮੈਂ ਉਨ੍ਹਾਂ ਦੇ ਘਰ ਦਿਆਂ ਨੂੰ ਮਿਲ ਕੇ ਇਕ ਮਿੰਟ ਵਿਚ ਆਇਆ।" ਕਹਿ ਮੈਂ ਘਰ ਵਲ ਰਿਸ਼ਕ ਗਿਆ। ਸ. ਜਗਮੋਹਨ ਸਿੰਘ ਮਿਲਿਆ। ਉਸ ਤੋਂ ਪਤਾ ਲਗਾ ਕਿ ਹੰਸਪਾਲ ਜੀ ਅੱਜ ਪੀ ਐਮ ਨੂੰ ਮਿਲਣ ਗਏ ਹੋਏ ਹਨ ਤੇ ਸਵੇਰੇ 7 ਵਜੇ ਦੇ ਉਹ ਘਰੋਂ ਬਾਹਰ ਹਨ। ਜਗਮੋਹਨ ਸਿੰਘ ਤੋਂ ਇਹ ਵੀ ਜਾਣਕਾਰੀ ਮਿਲੀ ਕਿ ਲਕਸ਼ਮੀ ਕਮਰਸ਼ਲ ਬੈਂਕ ਦੀ ਕੇਨਰਾ ਬੈਂਕ ਨੂੰ 'ਟੇਕ ਓਵਰ' ਰੋਕ ਦਿੱਤੀ ਗਈ ਹੈ। ਇਹ ਨਹੀ ਕਿਹਾ ਜਾ ਸਕਦਾ ਕਿ ਅੱਗੇ ਗੱਲ ਕਿੱਧਰ ਨੂੰ ਜਾਂਦੀ ਹੈ, ਪਰ ਇਹ ਯਥਾ ਸਥਿਤੀ ਵੱਲ ਅੱਛਾ ਪਰਿਵਰਤਨ ਹੈ। ਪਰਸੋਂ ਦੀ ਸੁਣੀ ਗੱਲ ਸੱਚੀ ਨਿਕਲੀ: ਪ੍ਰਾਈਮ ਮਨਿਸਟਰ ਨੇ ਫੋਨ ਕੀਤਾ ਹੈ ਕਿ ਕੇਨਰਾ ਬੈਂਕ [illegible] ਤੇ ਕਬਜ਼ਾ ਕਰਨੋਂ ਰੁਕੇ।

ਬਾਅਦ ਦੁਪਹਿਰ ਮੈਨੂੰ ਸੰਤ ਤਰਸੇਮ ਸਿੰਘ ਸਕੱਤਰ ਸ੍ਰੀ ਸਤਿਗੁਰੂ ਜੀ ਨੂੰ ਮਿਲਣ ਦਾ ਮੌਕਾ ਲੱਭਾ। ਉਸ ਤੋਂ ਕੁਝ ਜਾਣਕਾਰੀ ਮਿਲੀ।

ਉਨ੍ਹਾਂ ਦੱਸਿਆ ਕਿ ਪਿਛੇ ਜਿਹੇ ਹੀ, ਉਸ ਦੀ ਵਿਚੋਲਗਿਰੀ ਨਾਲ ਹੀ ਸੇਠ ਸੁਰ[illegible] ਸਿੰਘ ਤੇ ਇਸ ਦੇ ਭਰਾਵਾਂ ਦਾ ਹੰਸਪਾਲ, ਮਨਚੰਦਾ ਹੁਰਾਂ ਨਾਲ ਲੈਣ ਦੇਣ [illegible] ਹੋਇਆ ਗੁੜਗਾਉਂ ਫਾਰਮ ਬਾਰੇ। ਮਨਚੰਦਾ ਹੁਰਾਂ ਨੇ ਤੈ ਕੀਤੇ

ਮੁੱਲ ਦੇ ਚੈੱਕ ਸੁਰਅੰਮ੍ਰਿਤ ਸਿੰਘ ਹੁਰਾਂ ਨੂੰ ਦੇ ਦਿੱਤੇ ਹਨ। ਇਸਤਰ੍ਹਾਂ ਹੁਣ ਮੁਕੰਮਲ ਕਬਜ਼ਾ ਹੰਸਪਾਲ-ਮਨਚੰਦਾ ਜੋੜੀ ਦਾ ਹੋ ਗਿਆ ਹੈ।

ਸੰਤ ਤਰਸੇਮ ਸਿੰਘ ਦੱਸਿਆ ਕਿ ਅੱਸੂ ਦੇ ਮੇਲੇ ਦੀਆਂ ਤਾਰੀਖਾਂ ਨਿਸਚਿਤ ਹੋ ਗਈਆਂ ਹਨ। ਅੰਮ੍ਰਿਤਸਰ ਵਾਲੇ ਸ਼ਹੀਦਾਂ ਦੀ ਯਾਦ ਵਿਚ 15 ਸਤੰਬਰ 85 ਨੂੰ ਜੀਵਨ ਨਗਰ ਵਿਚ ਮੇਲਾ ਹੋਵੇਗਾ। ਜਿਸਦਾ ਭੋਗ 16 ਸਤੰਬਰ ਨੂੰ ਪਵੇਗਾ। ਅਤੇ 17 ਸਤੰਬਰ (2 ਅੱਸੂ 2041) ਨੂੰ ਅੱਸੂ ਦਾ ਮੇਲਾ ਪ੍ਰਾਰੰਭ ਹੋਵੇਗਾ ਜੋ 20 ਅਕਤੂਬਰ 85 ਤਕ ਅਰਥਾਤ 10 ਕੱਤਕ 2041 ਤਕ ਚੱਲੇਗਾ। ਸਕੱਤਰ ਨੇ ਕਿਹਾ, ਐਤਕਾਂ ਜ਼ੋਰ ਦੇ ਕੇ 40 ਦਿਨਾਂ ਦਾ ਮੇਲਾ ਰਖਵਾਇਆ ਹੈ। ਲੋਕ ਕਹਿੰਦੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਪੂਰੇ 40 ਦਿਨਾਂ ਦਾ ਜਪ ਪਰਯੋਗ ਕੀਤਾ ਕਰਦੇ ਸਨ, ਇਹ 20-25 ਦਿਨ ਤੱਕ ਹੀ ਮੇਲੇ ਨੂੰ ਦਿੰਦੇ ਹਨ। ਇਸ ਵਾਰ ਮੇਲਾ ਜੀਵਨ ਨਗਰ ਦੇ ਟਿੱਬੇ ਵਾਲੇ ਖੂਹ ਤੇ ਹੋਵੇਗਾ।

ਤਰਸੇਮ ਸਿੰਘ ਤੋਂ ਮਾਲੂਮ ਹੋਇਆ ਕਿ ਦਿੱਲੀ ਦੇ ਹੋਲੇ ਦੀ ਨਿਰਵਿਘਨਤਾ ਲਈ ਮਨਚੰਦਾ-ਹੰਸਪਾਲ ਹੁਰਾਂ ਦੇ ਗੁੜਗਾਉਂ ਫਾਰਮ ਤੇ ਸ੍ਰੀ ਸਤਿਗੁਰੂ ਜੀ ਦੇ ਆਇਆਂ ਆਪ ਦੀ ਹਜ਼ੂਰੀ ਵਿਚ ਨਿਰੰਤਰ ਭਜਨ ਵਰਨੀ ਸ਼ੁਰੂ ਕੀਤੀ ਜਾ ਰਹੀ ਹੈ। ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਸਵੇਰੇ 10 ਵਜੇ ਦੀ ਫਲਾਈਟ ਤੇ ਦਰਸ਼ਨ ਦੇ ਰਹੇ ਹਨ।

ਇਸ ਤੋਂ ਇਹ ਵੀ ਪਤਾ ਲੱਗਾ ਕਿ ਦਿੱਲੀ ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੇ ਸੰਤ ਕੇਹਰ ਸਿੰਘ ਕੱਲ ਸ਼ਾਮੀ ਅਕਾਲ ਚਲਾਣਾ ਕਰ ਗਏ ਹਨ। ਉਹ ਅਜੇ 54 ਸਾਲਾਂ ਦੇ ਹੀ ਸਨ। ਪਿੱਛੇ ਪਤਨੀ ਤੋਂ ਇਲਾਵਾ ਦੋ ਲੜਕੇ ਇਕ ਵਿਵਾਹਤ ਲੜਕੀ ਹਨ। ਇਹਨਾਂ ਨੂੰ ਜਿਗਰ ਦਾ ਕੈਂਸਰ ਸੀ। ਇਹਦੀ ਇਹਨਾਂ ਪਰਵਾਹ ਨਹੀਂ ਕੀਤੀ। ਕੇਹਰ ਸਿੰਘ ਹੁਰੀ 6 ਭਾਈ ਸਨ ਤੇ ਇਹ ਛੋਟੇ ਸਨ ਸਭ ਤੋਂ। ਅਜੇ ਇਹਨਾਂ ਦੀ ਮਾਤਾ ਜੀਵਤ ਹੈ।

ਤਰਸੇਮ ਸਿੰਘ ਨੇ ਦੱਸਿਆ ਕਿ ਅੱਜ ਕੱਲ ਠੇਕੇਦਾਰ ਸਾਧੂ ਸਿੰਘ ਜੀਵਨ ਨਗਰ ਵੀ ਦਿੱਲੀ ਵਿਖੇ ਜੇਰਿ ਇਲਾਜ ਹੈ ਉਹ ਵੀ ਕੈਂਸਰ ਦਾ ਮਰੀਜ਼ ਹੈ। ਪਰ ਅਜੇ ਵੀ ਉਹ ਸਵੇਰੇ ਆਸਾ ਦੀ ਵਾਰ ਲਾਉਂਦਾ ਹੈ ਫਿਰ ਭਾਵੇਂ ਉਹਦਾ ਪੀੜ੍ਹ ਨਾਲ ਬੁਰਾ ਹਾਲ ਹੁੰਦਾ ਹੈ।

ਹਰਦਿਆਲ ਸਿੰਘ ਸਰਗੋਧੀਆ, ਸੰਤ ਨਗਰ ਵੀ ਪਰਸੋਂ ਮਿਲਿਆ ਸੀ। ਉਸਦੇ ਸਰੀਰ ਵਿਚ ਇਕ ਰਸੌਲੀ ਸੀ ਜੁ ਕੈਂਸਰ ਗ੍ਰਸਤ ਸੀ, ਉਸਦਾ ਉਪ੍ਰੇਸ਼ਨ ਮੈਡੀਕਲ ਇੰਸਟੀਚਿਊਟ ਵਿਚ ਕਰਕੇ ਕੱਢ ਦਿੱਤੀ ਗਈ ਹੈ ਤੇ ਹਰਦਿਆਲ ਸਿੰਘ ਬੇਖ਼ਤਰਾ ਹੋ ਗਿਆ ਹੈ।

## 1 ਅਗਸਤ 1985, ਵੀਰਵਾਰ
## ਨਵੀਂ ਦਿੱਲੀ

ਨਵਾਂ ਮਹੀਨਾ ਬੜੀ ਮੁਸ਼ਕਲ ਨਾਲ ਹੀ ਚੜ੍ਹਿਆ ਹੈ। ਅੱਜ ਸ੍ਰੀ ਸਤਿਗੁਰੂ ਜੀ ਦੀ ਦਿੱਲੀ ਵਿਚ ਆਮਦ ਹੈ। ਦਿੱਲੀ ਦੇ ਨਾਮਧਾਰੀ ਗੁਰੂ ਦਰਸ਼ਨਾਂ ਨੂੰ ਸਹਿਕਦੇ ਪਏ ਸਨ। ਮੈਨੂੰ ਪਰਸੋਂ ਤਰਸੇਮ ਸਿੰਘ ਨੇ ਪੱਕੀ ਕੀਤੀ ਸੀ ਕਿ ਮੈਂ 8 ਵਜੇ ਤਕ ਕੋਠੀ ਪੂਸਾ ਰੋਡ ਤਕ ਪਹੁੰਚ ਜਾਵਾਂ। ਏਥੋਂ ਕਾਰਾਂ ਪਾਲਮ ਏਅਰਪੋਰਟ ਤੇ ਲੈ ਜਾਣਗੀਆਂ।

ਅੱਜ ਜਦੋਂ ਮੈਂ 6/1-ਬੀ ਪੂਸਾ ਰੋਡ ਪਹੁੰਚਿਆ ਤਾਂ ਟਾਵੇਂ ਟਾਵੇਂ ਨਾਮਧਾਰੀ ਏਧਰ ਓਧਰ ਵੇਖੇ। ਚਾਵਲਾ-ਭਾਈ ਉਪਰਲੀ ਛੱਤ ਦੇ ਸਾਰੇ ਕਮਰਿਆਂ ਵਿਚ ਵਿਸ਼ੇਸ਼ ਸਫਾਈਆਂ ਕਰਵਾ ਹਟੇ ਸਨ। ਸ. ਸ਼ੇਰ ਸਿੰਘ ਚਾਵਲਾ ਦੀ ਗੱਡੀ ਵਿਚ ਮੈਂ ਅਤੇ ਉਸਦੇ ਭਾਈ ਪਾਲਮ ਏਅਰ-ਪੋਰਟ ਤੇ ਪੁੱਜੇ। ਏਥੇ ਨਾਮਧਾਰੀਆਂ ਦੀ ਖਾਸੀ ਰੌਣਕ ਸੀ। ਸੰਤ ਬਲਵੰਤ ਸਿੰਘ, ਸੁਖਦੇਵ ਸਿੰਘ ਬਾਲੀ ਨਗਰ, ਸ੍ਰੀ ਧਰਮਪਾਲ ਮਰਵਾਹਾ ਇਰੀਗ੍ਰਾ ਤਨਜ਼ਾਨੀਆਂ ਤੋਂ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸ. ਹਰਵਿੰਦਰ ਸਿੰਘ-ਜਗਮੋਹਨ ਸਿੰਘ ਹੰਸਪਾਲ, ਸ. ਸਤਪਾਲ ਸਿੰਘ (ਕਾਲਾ) ਸਪੁੱਤਰ ਸੰਤ ਸਾਧਾ ਸਿੰਘ, ਸੰਤ ਰਾਮ ਰਤਨ ਸਿੰਘ ਪਰਵਾਰ, ਸ. ਜਸਬੀਰ ਸਿੰਘ ਚੇਲੇ ਕਾ, ਸ. ਸੁਰਜੀਤ ਸਿੰਘ ਉਤਮ ਨਗਰ, ਸੰਤ ਜੀਵਨ ਸਿੰਘ ਆਦਿ ਅਨੇਕਾਂ ਨਾਮਧਾਰੀ ਗੁਰੂ ਦੇ ਚਰਨਾਂ ਲਈ ਇੰਤਜ਼ਾਰ ਵਿਚ ਖਲੋਤੇ ਸਨ।

10.00 ਵੱਜੇ ਤਾਂ ਸੱਚੇ ਪਾਤਸ਼ਾਹ ਸ੍ਰੀ ਮਾਤਾ ਜੀ ਤੇ ਕਾਕਾ ਜੈ ਸਿੰਘ ਬਲਦੇਵ ਸਿੰਘ ਤੇ ਸ. ਮਨਚੰਦਾ ਨਾਲ ਅਛੋਪਲੇ ਸਾਧ ਸੰਗਤ ਵਿਚ ਆ ਖਲੋਤੇ। ਅੱਜ ਕਲ ਸੁਆਗਤ ਸਥਾਨ ਬਿਲਡਿੰਗ ਦੇ ਬਾਹਰ ਵਾਰ ਵਰਾਂਡੇ ਤੇ ਕੁਝ ਕਪੜੇ ਦੇ ਵਾਧਰੇ ਨਾਲ ਬਣਾਇਆ ਗਿਆ ਹੈ। ਹੁਣੇ ਹੁਣੇ ਕੇਂਦਰੀ ਖੇਤੀ ਬਾੜੀ ਮੰਤਰੀ ਸ. ਬੂਟਾ ਸਿੰਘ ਲੁਧਿਆਣਿਓਂ ਆਏ, ਸਾਧ ਸੰਗਤ ਨੂੰ ਮਿਲ ਕੇ ਗਏ ਹਨ। ਸੱਚੇ ਪਾਤਸ਼ਾਹ ਪੂਰਣ ਸਵਸਥ, ਚਿੱਟੇ ਖ਼ੱਦਰ ਦੇ ਲਿਬਾਸ ਵਿਚ ਹਸੂੰ-ਹਸੂੰ ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਝਾਉਲਾ ਦੇ ਰਹੇ ਸਨ। ਸਾਧ ਸੰਗਤ ਨੇ ਕੱਲੇ ਕੱਲੇ ਚਰਨੀ ਹੱਥ ਲਾਇਆ। ਇਕ ਇਕ ਦੋ ਸ਼ਬਦ ਹਰੇਕ ਨੂੰ ਖੁਸ਼ੀਆਂ ਵਾਸਤੇ ਦੇ ਆਪ ਨਵੀ ਆਈ ਸਫ਼ੈਦ ਮਾਰੂਤੀ ਵਿਚ ਬੈਠ ਗਏ। ਸਤਪਾਲ ਸਿੰਘ ਕਾਲਾ ਗੱਡੀ ਵਿਚ ਗੁਰੂ ਨੇ ਚਰਨ ਪੁਆਣਾ ਚਾਹੁੰਦਾ ਸੀ।

5-6 ਕਾਰਾਂ ਸ੍ਰੀ ਸਤਿਗੁਰੂ ਜੀ ਦੀ ਗੱਡੀ ਦਾ ਪਿਛਾ ਕਰਦੀਆਂ ਗੁੜਗਾਵਾਂ ਫਾਰਮ ਨੂੰ ਚੱਲ ਪਈਆਂ। ਮਾਰੂਤੀ ਉਦਯੋਗ ਦੇ ਸਾਹਮਣੇ, ਸੇਠ ਤ੍ਰਲੋਕ ਸਿੰਘ ਵਾਲੇ ਫ਼ਾਰਮ ਦਾ ਨਾਮ ਅੱਜ ਕਲ "ਸਤਿਗੁਰੂ ਇਨਵੈਸਟਮੈਂਟ ਪ੍ਰਾਈਵੇਟ ਲਿਮਟਿਡ

ਹੈ। ਮਨਚੰਦਾ-ਹੰਸਪਾਲ ਜੀ ਦੀ ਸਾਂਝੀ ਮਲਕੀਅਤ। ਏਥੇ ਕੋਠੀ ਵਿਚ ਆਣ ਉਤਾਰਾ ਹੋਇਆ। ਇਹਦਾ ਲਾਨ, ਇਹਦਾ ਤਰਨ ਤਾਲ ਅਤੇ ਆਲਾ ਦੁਆਲਾ ਸਭ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਸਨ। ਮਾ: ਅਮਰੀਕ ਸਿੰਘ ਦਾ ਲੜਕਾ ਅਮੋਲਕ ਸਿੰਘ ਸਮੇਤ ਪਰਵਾਰ ਇਸ ਜਗਾਹ ਅਤੇ ਮਨਚੰਦਾ-ਕੋਠੀ ਦਾ ਨਿਗਰਾਨ ਹੈ।

ਸ੍ਰੀ ਸਤਿਗੁਰੂ ਜੀ ਨੇ ਏਥੇ ਫਾਰਮ ਕੋਠੀ ਦੀ ਉਤਰੀ ਬਾਹੀ ਵੱਲ ਦੇ ਇਕ ਛੋਟੇ ਕਮਰੇ ਵਿਚ ਸਾਲ 1986 ਵਿਖੇ ਹੋਣ ਵਾਲੇ ਹੋਲੇ ਦੇ ਸੰਬੰਧ ਵਿਚ ਨਿਰੰਤਰ ਵਰਨੀ ਦੀ ਪੂਰਬੇ ਦੁਆਰਾ ਅਰਦਾਸ ਕਰਵਾ ਕੇ ਸ਼ੁਰੂਆਤ ਕਰਵਾਈ। ਪੰਜ-ਸੱਤ ਸਿੰਘ ਏਥੇ ਹੀ ਰਿਹਾ ਕਰਨਗੇ। ਧੂਪ ਦੀਪ ਕੁੰਭ ਰੱਖ ਕੇ ਭਜਨ ਵਰਨੀ ਕੀਤੀ ਜਾਇਆ ਕਰੇਗੀ।

ਥੋੜ੍ਹਾ ਕੁ ਸਮਾਂ ਸੱਚੇ ਪਾਤਸ਼ਾਹ ਇਸਦੇ ਪਾਰਲੇ ਵਰਾਂਡੇ ਵਿਚ ਬੈਠੇ ਤਾਂ ਸਾਧ ਸੰਗਤ ਨੇ ਕੱਲਾ-ਕੱਲਾ ਹੋ ਸਮਰਥਾ ਅਨੁਸਾਰ ਰਕਮਾਂ ਰੱਖ ਮੱਥਾ ਟੇਕਿਆ। ਮੈਂ ਵੀ ਦੋ ਦੋ ਰੁਪੈ ਦੇ ਦੋ ਨਵੇਂ ਨੋਟ ਰੱਖ ਨਮਸਕਾਰ ਕੀਤੀ। ਕੋਲ ਬੈਠੇ ਇੰਡੀਸਟ੍ਰੀਅਲਿਸਟ ਸ਼੍ਰੀ ਮਰਵਾਹਾ ਵੱਲ ਧਿਆਨ ਕਰਕੇ ਸੱਚੇ ਪਾਤਸ਼ਾਹ ਬੋਲੇ: ਦੋ ਦੋ ਲਖ ਦੇ ਨੋਟ ਹਨ। ਕਵੀ ਹੋਰੀਂ ਇੰਜ ਹੀ ਨਵੇਂ ਨੋਟਾਂ ਨਾਲ ਮੱਥਾ ਟੇਕਦੇ ਹਨ। ਮੈਂ ਉੱਤਰ ਵਿਚ ਅਰਜ਼ ਕੀਤੀ: 'ਤੇਰੋ ਦੀਆ ਤੁਝਹਿ ਕਿਆ ਅਰਪਉਂ' ਇਹ ਤਾਂ ਮੇਰਾ ਪਾਖੰਡ ਹੀ ਹੁੰਦਾ ਹੈ ਕਿ ਮੈਂ ਵੀ ਮੱਥਾ ਟੇਕਣ ਯੋਗ ਹਾਂ।

ਸੱਚੇ ਪਾਤਸ਼ਾਹ ਮੰਜੇ ਤੇ ਬਿਰਾਜਮਾਨ ਸਨ। ਸੰਗਤ ਸਾਹਵੇਂ ਵਿਛੇ ਗਲੀਚੇ ਤੇ ਬੈਠੀ ਸੀ। ਸਤਿਗੁਰੂ ਜੀ ਨੇ ਬਚਨ ਕੀਤਾ: ਸਿੱਧੇ ਸਪਸ਼ਟ ਮਨ ਨਾਲ ਜਲ ਦਾ ਛੰਨਾ ਵੀ ਪਰਵਾਨ ਹੁੰਦਾ ਹੈ। ਫਿਰ ਸਤਿਗੁਰੂ ਜੀ ਨੇ ਗੁਰੂ ਰਾਮ ਸਿੰਘ ਜੀ ਨਾਲ ਇਕ ਸਿੱਖ ਦੇ ਹੋਏ ਵਾਰਤਾਲਾਪ ਦੀ ਸਾਖੀ ਸੁਣਾਈ: ਸਿੱਖ ਨੇ ਗੁਰੂ ਰਾਮ ਸਿੰਘ ਜੀ ਨੂੰ ਅਰਜ਼ ਕੀਤੀ। ਆਪ ਜੀ ਦਾ ਸਿੱਖ ਬਣਨ ਦਾ ਤਾਂ ਹੀ ਸੁਆਦ ਹੈ ਨ ਜੇ ਧਨ ਪਦਾਰਥ ਕੋਲ ਹੋਵੇ ਤਾਂ ਆਈ ਸੰਗਤ ਦਾ ਖੁਲ੍ਹੇ ਦਿਲ ਸੇਵਾ ਸਤਿਕਾਰ ਕੀਤਾ ਜਾਵੇ। ਸਤਿਗੁਰਾਂ ਬਚਨ ਕੀਤਾ: ਧਨ ਪਦਾਰਥ ਦਾ ਹੋਣਾ ਨ ਹੋਣਾ ਬਾਹਲਾ ਅਰਥ ਨਹੀ ਰੱਖਦਾ। ਅਰਥ ਰੱਖਦੀ ਹੈ ਉਹ ਭਾਵਨਾ ਜਿਸ ਅਨੁਸਾਰ ਸੇਵਾ ਕੀਤੀ ਜਾਂਦੀ ਹੈ। ਘਰ ਆਏ ਸਾਧ ਨੂੰ ਖੁਲ੍ਹੇ ਦਿਲ ਤੇ ਸੁੱਚੀ ਭਾਵਨਾ ਭਰੇ ਉਤਸ਼ਾਹ ਨਾਲ ਪਾਣੀ ਦਾ ਇਕ ਛੰਨਾ ਵੀ ਦੇ ਦੇਈਏ ਤਾਂ ਸੇਵਾ ਦਰਗਾਹ ਪਰਵਾਨ ਹੁੰਦੀ ਹੈ।

ਸਤਿਗੁਰੂ ਜੀ ਨੇ ਏਸੇ ਗੱਲ ਦੀ ਹੋਰ ਵਿਆਖਿਆ ਕੀਤੀ: ਕਈ ਵਾਰ ਪੈਸੇ ਵਾਲੇ ਬਹੁਤ ਵਖਾਲਾ ਕਰ ਰਹੇ ਹੁੰਦੇ ਹਨ, ਸੇਵਾ ਸਤਿਕਾਰ ਦਾ ਪਰ ਭਾਵਨਾ ਵਲੋਂ ਸਤਿ ਸ੍ਰੀ ਅਕਾਲ ਹੀ ਹੁੰਦੀ ਹੈ। ਅਜਿਹੀ ਸੇਵਾ ਦੇ ਟਾਕਰੇ 'ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏਂ' ਵਾਲੀ ਸੇਵਾ ਦੀ ਕੋਈ ਕੀਮਤ ਨਹੀ ਹੁੰਦੀ।

ਸੱਚੇ ਪਾਤਸ਼ਾਹ ਜੀ ਨੇ ਪਹਿਲਾਂ ਇਸ ਆਸਣ ਤੇ ਬੈਠ ਕੇ ਵਰਨੀ ਵਾਲੇ ਸਿੰਘਾਂ ਦੀ 10 ਮਿੰਟ ਇੰਤਜ਼ਾਰ ਕੀਤੀ। ਫੇਰ ਹੰਸਪਾਲ ਪਰਵਾਰ ਵਲੋਂ ਲਿਆਂਦੇ

ਅੰਬ ਰਸਨੀ ਲਾਇਕ ਕੀਤੇ। ਦੋਹਾਂ ਹੰਸਪਾਲਾਂ ਦੀਆਂ ਪਤਨੀਆਂ ਵੀ ਏਥੇ ਉਪਸਥਿਤ ਸਨ। ਚਰਨਜੀਤ ਕੌਰ ਨੂੰ ਸਤਿਗੁਰੂ ਜੀ ਨੇ ਨਾ ਲੈ ਕੇ ਬੁਲਾਇਆ ਤੇ ਬਚਨ ਕੀਤਾ: ਫੇਰ ਨ ਆਖੀਂ ਮੈਨੂੰ ਬੁਲਾਂਦੇ ਕਦੇ ਨਹੀ, ਵੇਖ ਲੈ ਤੇਰਾ ਨਾਂ ਲੈ ਕੇ ਤੈਨੂੰ ਬੁਲਾਇਆ ਹੈ।

10.30 ਵਜੇ ਦਿਨੇ ਅਗਲੇ ਹੋਲੇ ਵਾਸਤੇ ਵਰਨੀ ਦੀ ਅਰਦਾਸ ਹੋਈ ਅਤੇ ਏਥੋਂ ਸੱਚੇ ਪਾਤਸ਼ਾਹ ਸ. ਜਗਮੋਹਨ ਸਿੰਘ ਹੰਸਪਾਲ ਦੀ ਲਾਲ ਮਾਰੂਤੀ ਕਾਰ ਵਿਚ ਬੈਠ ਕੇ ਮਨਚੰਦਾ ਦੀ ਕੋਠੀ ਵਾਸਤੇ ਚੱਲੇ। ਜਗਮੋਹਨ ਸਿੰਘ ਨੇ ਮਹੀਨਾ ਭਰ ਪਹਿਲਾਂ ਗੱਡੀ ਖਰੀਦੀ ਸੀ। ਉਹ ਵੀ ਚਰਨ ਪੁਆਣ ਦਾ ਇੱਛਕ ਸੀ।

ਸ੍ਰੀ ਧਰਮਪਾਲ ਮਰਵਾਹਾ, ਸ੍ਰੀ ਸਤਿਗੁਰੂ ਜੀ ਨਾਲ ਬੈਂਗਲੋਰ ਰਹੇ ਹਨ। ਉਹ ਆਪਣਾ ਲੜਕਾ (16) ਊਟੀ ਸਕੂਲ ਵਿਚ ਦਾਖਲ ਕਰਵਾ ਕੇ ਆਏ ਸਨ। ਉਨ੍ਹਾਂ ਲੜਕੇ ਨੂੰ ਕਿਹਾ: ਚਿੰਤਾ ਫਿਕਰ ਨਾ ਕਰੀਂ। ਸਤਿਗੁਰੂ ਤੇਰੇ ਅੰਗ ਸੰਗ ਹਨ। ਤੂੰ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਹੈਂ।

ਇਹਨਾਂ ਨੂੰ ਪਾਣੀ ਲਾਗ ਨਾਲ ਬੁਖਾਰ ਹੋ ਗਿਆ ਤਾਂ ਸਤਿਗੁਰੂ ਜੀ ਨੇ ਕੁਦਰਤੀ ਇਲਾਜ ਨਾਲ ਹੀ ਠੀਕ ਕਰ ਦਿੱਤੇ। ਕਹਿਣ ਲਗੇ, ਸੱਚੇ ਪਾਤਸ਼ਾਹ ਜੀ ਨੇ ਮੁਸੰਮੀਆਂ ਪਿਆ ਕੇ ਹੀ ਰੋਗ ਦੂਰ ਕਰ ਦਿੱਤਾ।

ਧਰਮਪਾਲ ਜੀ ਆਪਣੇ ਭਾਗਾਂ ਨੂੰ ਬਹੁਤ ਉਤਮ ਗਿਣਦੇ ਹਨ ਕਿ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੀ ਸੰਗਤ ਨਸੀਬ ਹੋਈ। ਉਹਨਾਂ ਮੇਰੇ ਨਾਲ ਬੈਂਗਲੋਰ ਫਾਰਮ ਬਾਰੇ ਗੱਲਬਾਤ ਕਰਦਿਆਂ ਦੱਸਿਆ: ਬਹੁਤ ਮਿਹਨਤ ਨਾਲ ਤਿਆਰ ਕੀਤਾ ਗਿਆ ਸ਼ਾਨਦਾਰ ਫਾਰਮ ਹੈ ਬੈਂਗਲੋਰ ਦਾ। ਮੈਂ ਓਥੋਂ ਬਹੁਤ ਕੁਝ ਸਿਖ ਕੇ ਆਇਆ ਹਾਂ। ਸਤਿਗੁਰਾਂ ਕ੍ਰਿਪਾ ਕੀਤੀ ਰੱਖੀ ਤਾਂ ਮੈਂ ਜੋ ਇੰਡੀਆ ਵਿਚ 56 ਏਕੜ ਦਾ ਫਾਰਮ ਲਿਆ ਹੈ। ਉਹ ਨਵੇਂ ਐਕਸਪੈਰੀਮੈਂਟ ਲਈ ਇਹਨਾਂ ਨੀਹਾਂ ਤੇ ਹੀ ਚੱਲੇਗਾ। ਭਾਵੇਂ ਓਥੇ ਫਲ ਨਹੀ, ਮਸਾਲੇ ਹੀ ਪੈਦਾ ਕਰਨੇ ਹਨ, ਪਰ ਇਸ ਫਾਰਮ ਦਾ ਤਜ਼ਰਬਾ ਓਥੇ ਅਪਣਾਇਆ ਜਾਵੇਗਾ।

ਮੈਨੂੰ ਮਰਵਾਹਾ ਜੀ ਨੇ ਉਨ੍ਹਾਂ ਫੋਟੋਆਂ ਬਾਰੇ ਪੁੱਛਿਆ ਸੀ ਜੋ ਤਨਜ਼ਾਨੀਆਂ ਵਿਚ ਉਤਾਰੀਆਂ ਸਨ। ਮੈਂ ਦੱਸਿਆ ਕਿ ਪ੍ਰਧਾਨ ਸਤਵੰਤ ਸਿੰਘ ਦੁਆਰਾ ਪੈਸੇ ਮਿਲਣ ਤੇ ਹੀ ਮੈਂ ਪ੍ਰਾਸੈਸ ਤੇ ਪ੍ਰਿੰਟ ਕਰਵਾ ਸਕਾਂਗਾ। ਉਹਨਾਂ ਤੁਰਤ ਸਨਿਮਰ ਪੇਸ਼ਕਸ਼ ਕੀਤੀ: ਇਹ ਸੇਵਾ ਮੈਨੂੰ ਬਖਸ਼ੋ। ਮੈਂ ਸੁਖਦੇਵ ਸਿੰਘ ਨੂੰ ਕਹਾਂਗਾ ਕਿ ਉਹ ਤੁਹਾਨੂੰ 2000/- ਰੁਪੈ ਦੇ ਦੇਣ।

ਮਰਵਾਹਾ ਜੀ ਇਸ ਵੇਲੇ ਸਤਿਗੁਰੂ ਸਨੇਹ ਨਾਲ ਓਤਪੋਤ ਹਨ।

ਜਦੋਂ ਅਸੀ ਸ. ਸੁਰਿੰਦਰ ਸਿੰਘ ਮਨਚੰਦਾ ਦੀ ਖੇਤਾਂ ਵਿਚ ਸ਼ਾਂਤ ਖਲੋਤੀ ਕੋਠੀ ਵਿਚ ਪੁੱਜੇ ਤਾਂ ਸੱਚੇ ਪਾਤਸ਼ਾਹ ਜੀ ਸੋਫ਼ੇ ਉਤੇ ਬਿਰਾਜਮਾਨ ਤੇ ਸੰਗਤਾਂ ਸਾਹਵੇਂ ਗਲੀਚੇ ਉਤੇ ਸਨ। ਏਥੇ ਸਤਿਗੁਰੂ ਜੀ ਦੇ ਪਿਛੇ ਸ੍ਰੀ ਹਜ਼ੂਰ ਦੀ ਇਕ ਰੰਗੀਨ ਲੰਬੀ ਫੋਟੋ ਸੀ ਜੋ ਯੂ.ਐਨ.ਓ ਦਫਤਰ ਨਿਊਯਾਰਕ ਦੇ ਪਾਰਕ ਵਿਚ

ਖਲ੍ਹਿਆਰ ਕੇ ਉਤਾਰੀ ਗਈ ਸੀ। ਇਸ ਬਾਰੇ ਪੁੱਛਣ ਤੇ ਦੀਨ ਦਿਆਲ ਜੀ ਨੇ ਮਰਵਾਹਾ ਜੀ ਨੂੰ ਦੱਸਿਆ: ਇਹ ਵੱਡੇ ਕਾਕੇ ਦੀ ਕਾਰਾਗਰੀ ਹੈ। (ਠਾਕੁਰ ਦਲੀਪ ਸਿੰਘ ਦੀ)। ਉਸਨੂੰ ਫੋਟੋਗ੍ਰਾਫ਼ੀ ਦਾ ਬਹੁਤ ਸ਼ੌਕ ਹੈ ਅਤੇ ਉਸਨੇ ਨੈਸ਼ਨਲ ਇੰਟਰਨੈਸ਼ਨਲ ਕਈ ਫੋਟੋ ਮੁਕਾਬਲੇ ਜਿੱਤੇ ਹਨ।

ਤਿੰਨ ਸਾਲ ਤੋਂ ਇਸ 26-27 ਏਕੜ ਦੇ ਫਾਰਮ ਵਿਚ ਕੋਈ ਫਸਲ ਨਹੀਂ ਉੱਗੀ। ਬਿਨਾ ਘਾਹ ਅਤੇ ਅਕੜੇ ਤੋਂ। ਐਤਕਾਂ ਇਕ ਦੋ ਖੇਤ ਵਗੇ ਹੋਏ ਵੇਖੇ ਹਨ।

11 ਵਜੇ ਸਤਿਗੁਰੂ ਜੀ ਨੇ ਹੰਸਪਾਲ ਜੀ ਦੀ ਕਾਰ ਤੇ ਦਿੱਲੀ ਨੂੰ ਰਵਾਨਗੀ ਕੀਤੀ। ਇਸ ਵੇਲੇ 3-4 ਅੰਗ ਰਖਿਅਕ ਵੀ ਸ੍ਰੀ ਹਜ਼ੂਰ ਨਾਲ ਹਨ। ਅਜੇ ਕੱਲ ਹੀ ਦਿੱਲੀ ਵਿਚ ਭਿਆਨਕ ਦੁਖਾਂਤ ਹੋ ਗਿਆ ਹੈ। 10.10 ਤੇ ਸਵੇਰੇ ਦੋ ਅਣਪਛਾਤੇ ਵਿਅਕਤੀ 34 ਸਾਲਾਂ ਦੇ ਮੈਂਬਰ ਪਾਰਲੀਮੈਂਟ ਸ੍ਰੀ ਲਲਿਤ ਮਾਕਨ, ਉਨ੍ਹਾਂ ਦੀ ਪਤਨੀ ਤੇ ਇਕ ਹੋਰ ਕਾਗਜ਼ਾਂ ਤੇ ਦਸਤਖ਼ਤ ਕਰਾਉਣ ਆਏ ਨੂੰ ਉਸਦੇ ਘਰ ਵਿਚ ਹੀ ਮਾਰ ਗਏ ਹਨ। ਮਜ਼ਦੂਰਾਂ ਦਾ ਲੀਡਰ ਵਿਅਕਤੀ ਸੀ। ਪਾਰਲੀਮੈਂਟ ਨੇ ਕੱਲ ਕੋਈ ਕੰਮ ਨਹੀਂ ਕੀਤਾ ਬਿਨਾ ਇਸ ਬਾਰੇ ਸੋਗ ਤੋਂ।

ਰਾਸ਼ਟਰਪਤੀ ਭਵਨ ਪਾਸ ਆਇਆਂ ਹੰਸਪਾਲ ਜੀ ਤੇ ਉਹਨਾਂ ਦਾ ਅੰਗ ਰੱਖਿਅਕ ਇਕ ਦੂਜੀ ਗੱਡੀ ਵਿਚ ਸਵਾਰ ਹੋ ਗਏ, ਸਕੱਤਰ ਤਰਸੇਮ ਸਿੰਘ ਤੇ ਮੈਨੂੰ ਸ੍ਰੀ ਸਤਿਗੁਰੂ ਜੀ ਨਾਲ ਕਾਰ ਵਿਚ ਬੈਠਣ ਦਾ ਅਵਸਰ ਮਿਲਿਆ। ਸਕੱਤਰ ਨੇ ਸ੍ਰੀ ਧਰਮਪਾਲ ਦੀ ਗੱਲ ਛੇੜੀ ਤਾਂ ਸਤਿਗੁਰੂ ਜੀ ਨੇ ਉਹਦੇ ਹਿਰਦੇ ਵਿਚ ਉਠਦੇ ਗੁਰੂ ਸਨੇਹ ਦੀਆਂ ਕਾਂਗਾਂ ਦਾ ਜ਼ਿਕਰ ਕਰਦਿਆਂ ਉਹਦੀ ਭਾਵਨਾ ਨੂੰ ਪਰਮ ਸ਼ੁਧ ਦੱਸਿਆ। ਮੈਨੂੰ ਯਾਦ ਆਇਆ ਤਨਜ਼ਾਨੀਆ ਦਾ ਸ੍ਰੀ ਤਰਸੇਮ ਚੰਦ। ਉਸਨੇ ਖੁਲ੍ਹੇ ਦਿਲ ਸਤਿਗੁਰੂ ਜੀ ਅਤੇ ਸੰਗਤ ਦੀ ਸੇਵਾ ਕੀਤੀ ਸੀ। ਪਰ ਸਬਬ ਐਸਾ ਲੱਗਿਆ ਕਿ ਸਾਡੇ ਅਰੂਸ਼ਾ ਤੋਂ ਆਉਣ ਦੇ ਦੋ ਦਿਨ ਬਾਅਦ ਉਸ ਦੇ ਪੈਟਰੋਲ ਪੰਪ ਤੇ ਡਾਕਾ ਪੈ ਗਿਆ। ਡਾਕੂ ਬੰਦੂਕ ਦੀ ਨੋਕ ਤੇ ਇਕ ਲੱਖ ਸ਼ਲਿੰਗ ਲੁੱਟ ਕੇ ਲੈ ਗਏ। ਕਿਸੇ ਨੇ ਤੁੱਖਣੀ ਦਿੱਤੀ: ਤੂੰ ਤਾਂ ਹੋਲੇ ਸਮੇਂ ਸਾਧ ਸੰਗਤ ਦੀ ਸੇਵਾ ਜੀ ਭਰਕੇ ਕੀਤੀ ਸੀ, ਤੈਨੂੰ ਉਹਦਾ ਇਹ ਫਲ ਮਿਲਿਆ? ਉਹਦਾ ਉਤਰ ਸੀ: ਇਹ ਵੀ ਸਾਧ ਸੰਗਤ ਦੀ ਸੇਵਾ ਵਿਚ ਲੱਗਣਾ ਚਾਹੀਦਾ ਸੀ, ਸਾਥੋਂ ਬਚਾਇਆ ਗਿਆ ਹੈ ਤਾਂ ਹੀ ਡਾਕਾ ਵੱਜਿਆ ਹੈ। ਤਰਸੇਮ ਚੰਦ ਨੇ ਦੱਸਿਆ, ਜੋ ਰਕਮ ਮੇਰੀ ਸੀ, ਮੈਂ ਉਸੇ ਦਿਨ ਏਥੋਂ ਉਠਾ ਕੇ ਲੈ ਗਿਆ ਸਾਂ, 17 ਲੱਖ ਸ਼ਲਿੰਗ! ਸੱਚੇ ਪਾਤਸ਼ਾਹ ਕਹਿਣ ਲੱਗੇ: ਤਰਸੇਮ ਚੰਦ ਦੀ ਇਹੋ ਭਾਵਨਾ ਹੈ। ਸਤਿਗੁਰੂ ਕਿਰਪਾ ਹੀ ਕਰਨ ਤਾਂ ਬੰਦਾ ਸਹੀ ਸੋਚਣ ਲਗਦਾ ਹੈ ਨਹੀਂ ਤਾਂ ਬਰਬਾਦੀ ਲਈ ਬਥੇਰੇ ਰਾਹ ਹੁੰਦੇ ਹਨ।

ਸੱਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਇਸਦਾ ਸਹੁਰਾ ਸ੍ਰੀ ਬੁਧਰਾਮ ਅਜੇ ਸੰਕੋਚ ਕੇ ਚਲਦਾ ਹੈ, ਉਹਦੇ ਪੁੱਤਰ ਤੇ ਇਹ ਸਾਰੇ ਹੀ ਸਾਧ ਸੰਗਤ ਤੋਂ ਸਭ ਕੁਝ ਕੁਰਬਾਨ ਕਰਨ ਵਾਲੇ ਹਨ।

11.30 ਵਜੇ ਨੂੰ ਸਾਰੀਆਂ ਗੱਡੀਆਂ ਕੋਠੀ ਪੂਸਾ ਰੋਡ ਆ ਗਈਆਂ ਕੋਠੀ ਵਿਚ 50-60 ਸਰੀਰ ਹੋਰ ਸੁਆਗਤ ਵਾਲੇ ਖੜ੍ਹੇ ਸਨ। ਮਿੰਟਾਂ ਵਿਚ ਕੋਠੀ ਵਿਚ ਚਹਿਲ ਪਹਿਲ ਦਾ ਰਾਜ ਹੋ ਗਿਆ। ਸਤਿਗੁਰੂ ਜੀ ਅੰਦਰ ਇਕ ਵਿਛੀ ਹੋਈ ਕੁਰਸੀ ਤੇ ਬਿਰਾਜੇ ਤਾਂ ਮੱਥਾ ਟੇਕਣ ਵਾਲਿਆਂ ਦੀਆਂ ਕਤਾਰਾਂ ਬਣ ਗਈਆਂ। ਸ. ਨਰਿੰਦਰ ਸਿੰਘ ਖੁਰਾਣਾ, ਸੰਤ ਗੁਰਬਖ਼ਸ਼ ਸਿੰਘ ਖੁਰਾਣਾ ਪਰਵਾਰ, ਸ. ਸੁਰਿੰਦਰ ਸਿੰਘ ਸ਼ਾਸਤਰੀ ਨਗਰ ਪਰਵਾਰ, ਲੰਗਰ ਕਰਨ ਵਾਲੀਆਂ ਬੀਬੀਆਂ, ਚਾਵਲਾ ਪਰਵਾਰ, ਸੰਤ ਸੁਖਦੇਵ ਸਿੰਘ ਯੂ.ਪੀ. ਵਲੋਂ ਆਇਆ, ਹਰਬੰਸ ਸਿੰਘ ਮੈਨੇਜਰ ਸਤਿਜੁਗ ਤੇ ਹੋਰ ਜੀਵਨ ਨਗਰ ਵਲੋਂ। ਦਿੱਲੀ ਦੇ ਅਨੇਕਾਂ ਸਿੱਖਾਂ ਨਮਸਕਾਰ ਕੀਤੀ। ਸੇਠ ਪਰਵਾਰ ਅਤੇ ਬੀਬੀ ਸੁਰਜੀਤ ਕੌਰ ਅਤੇ ਲੰਗਰ ਸੇਵਾ ਵਾਲੀਆਂ ਹੋਰ ਬੀਬੀਆਂ ਨੇ ਹਾਰ ਪਹਿਨਾਅ ਕੇ ਚਰਨੀ ਹੱਥ ਲਾਇਆ।

ਸ. ਸ਼ੇਰ ਸਿੰਘ ਚਾਵਲਾ ਨੇ ਮੈਨੂੰ ਵੀ ਇਕ ਹਾਰ ਪਹਿਨਾਣ ਦਾ ਅਵਸਰ ਪਰਦਾਨ ਕੀਤਾ ਅਤੇ ਮੈਂ ਸੰਤ ਤਰਸੇਮ ਸਿੰਘ ਦੁਆਰਾ ਫੋਟੋ ਲੁਹਾਕੇ ਆਪਣੀ ਯਾਦ ਦਾ ਇਕ ਹਿੱਸਾ ਬਣਾ ਲਈ।

ਪੂਸਾ ਰੋਡ ਕੋਠੀ, ਮੋਟਰੋਂ ਉਤਰਣ ਤੋਂ ਪਹਿਲਾਂ ਸੱਚੇ ਪਾਤਸ਼ਾਹ ਸਾਡੇ ਨਾਲ ਬਚਨ ਕਰ ਰਹੇ ਸਨ: ਮਰਵਾਹਾ ਜੀ ਨੇ ਸਾਡੇ ਸਮਾਜ ਵਿਚ ਡਿਸਿਪਲਨ ਦੀ ਕਮੀ ਵੇਖੀ ਹੈ। ਖਾਸ ਕਰ ਤਨਜ਼ਾਨੀਆਂ ਦੀ ਸੰਗਤ ਬਾਰੇ ਉਨ੍ਹਾਂ ਦਾ ਵਿਚਾਰ ਸੀ। ਮੈਂ ਕਿਹਾ, ਜਿਵੇਂ ਕਹੋਗੇ ਤਿਵੇਂ ਹੋਇਆ ਕਰੇਗਾ। ਕੋਈ ਵੀ ਕਾਰੋਬਾਰੀ ਸਾਥੋਂ ਵੱਧ ਡਿਸਿਪਲਨ ਨੂੰ ਸਮਝਦਾ ਹੈ, ਕਿਉਂਕਿ ਕਾਰਖਾਨਿਆਂ, ਫੈਕਟਰੀਆਂ ਮਿੱਲਾਂ ਦਾ ਵਾਧਾ ਬਿਨਾ ਕਿਸੇ ਜਾਬਤੇ ਦੇ ਹੋ ਹੀ ਨਹੀ ਸਕਦਾ। ਮੈਂ ਸਤਵੰਤ ਸਿੰਘ ਨੂੰ ਫੋਨ ਤੇ ਸਮਝਾਇਆ ਹੈ। ਉਸ ਪੂਰੀ ਤਰ੍ਹਾਂ ਸਲਾਹ ਨਾਲ ਚਲਣ ਲਈ ਕਿਹਾ ਹੈ। ਮੈਂ ਮਰਵਾਹਾ ਜੀ ਨੂੰ ਦੱਸ ਦਿੱਤਾ ਹੈ ਕਿ ਤਨਜ਼ਾਨੀਆਂ ਵਿਚ ਹਰ ਗੱਲ ਤੁਹਾਡੀ ਸਲਾਹ ਨਾਲ ਹੀ ਕੀਤਾ ਕਰਨਗੇ।

ਸੱਚੇ ਪਾਤਸ਼ਾਹ 12 ਵਜੇ ਤੋਂ ਪਿੱਛੋਂ ਇਸ਼ਨਾਨ ਕਰਨ ਲੱਗੇ। ਪਰਸ਼ਾਦ ਛੱਕ ਕੇ ਆਪ ਜੀ ਬਿਰਾਜਣਗੇ।

5 ਵਜੇ ਸ਼ਾਮੀ ਰਮੇਸ਼ ਨਗਰ ਧਰਮਸਾਲਾ ਨਾਮ ਸਿਮਰਨ-ਦੀਵਾਨ ਸੀ। ਮੈਂ 4.45 ਤੇ ਗੁਰਦੇਵ ਸਿੰਘ ਸਰੋਦ ਦੇ ਘਰ ਪੁੱਜਾ। ਅੱਗੇ ਕੁਝ ਐਸਾ ਲਗਦਾ ਸੀ ਜਿਵੇਂ ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਕੇ ਗਏ ਹੋਣ। ਥੋੜ੍ਹੇ ਚਿਰ ਪਿਛੋਂ ਗੁਰਦੇਵ ਪਤਨੀ ਗੁਰਮੀਤ ਕੌਰ ਆਈ ਤਾਂ ਉਹ ਬੜੇ ਚਾਅ ਵਿਚ ਸੀ। ਕਹਿਣ ਲਗੀ: ਸ੍ਰੀ ਸਤਿਗੁਰੂ ਜੀ ਨੇ ਅਚਾਨਕ ਦਰਸ਼ਨ ਆਣ ਦਿੱਤੇ। ਮੈਂ ਹੈਰਾਨ ਵੀ ਤੇ ਖੁਸ਼ ਵੀ। ਮੈਂ ਤੁਰੰਤ ਸੋਫੇ ਤੇ ਸੁੰਦਰ ਕੱਪੜਾ ਵਿਛਾਇਆ।

ਗੁਰਮੀਤ ਕੌਰ ਨੇ ਦੱਸਿਆ: ਆਪ ਜੀ ਇਸੇ ਮਕਾਨ ਦੇ ਮਾਲਕ ਕਬੀਰ ਜੀ ਨੂੰ ਦਰਸ਼ਨ ਦੇਣ ਆਏ ਸਨ। ਸਵੇਰੇ ਜਦੋਂ ਦਰਸ਼ਨ ਮੇਲੇ ਦਾ ਪ੍ਰੋਗਰਾਮ ਬਣ ਰਿਹਾ ਸੀ ਮੈਂ ਸਤਿਗੁਰੂ ਜੀ ਨੂੰ ਹੰਸਪਾਲ ਜੀ ਅਤੇ ਸਕੱਤਰ ਨੂੰ ਇਹ ਕਹਿੰਦਿਆਂ

ਸੁਣਿਆ ਸੀ: ਅਸਾਂ ਮਕਾਨ ਬਾਰੇ ਕੋਈ ਗੱਲ ਨਹੀ ਕਰਨੀ। ਸਾਨੂੰ ਉਸ ਬਿਰਧ ਦੀ ਸੇਵਾ ਕਰਨ ਦੀ ਲੋੜ ਹੈ। ਕਬੀਰ ਨੂੰ ਭੈਣੀ ਸਾਹਿਬ ਲੈ ਜਾਂਦੇ ਹਾਂ; ਉਹਦੀ ਮੁਨਾਸਬ ਸੇਵਾ ਕਰਾਂਗੇ ਜੇ ਗੁਰਬਚਨ ਸਿੰਘ ਨੂੰ ਲੋੜ ਹੱਵੇਗੀ ਤਾਂ 200/- ਉਸਨੂੰ ਵੀ ਹਰ ਮਹੀਨੇ ਘੱਲੀ ਜਾਵਾਂਗੇ। ਏਥੇ ਵੀ ਗੁਰਮੀਤ ਨੇ ਦੱਸਿਆ ਸਤਿਗੁਰੂ ਜੀ ਨੇ ਗੁਰਬਚਨ ਸਿੰਘ ਦੀ ਪਤਨੀ, ਸੰਤ ਇੰਦਰ ਸਿੰਘ ਕਬੀਰ ਦੀ ਨੂੰਹ ਨੂੰ ਇਹੋ ਕੁਝ ਕਿਹਾ। ਸਤਿਗੁਰੂ ਜੀ ਨਾਮ ਸਿਮਰਨ ਤੋਂ ਪਹਿਲਾਂ ਕਬੀਰ ਜੀ ਨੂੰ ਦਰਸ਼ਨ ਦੇਣ ਗਏ ਸਨ ਤਾਂ ਹੀ ਆਪ ਜੀ ਨੂੰ ਗੁਰਦੇਵ ਦੇ ਘਰ ਦਰਸ਼ਨ ਦੇਣ ਦਾ ਅਵਸਰ ਮਿਲਿਆ।

ਸੰਤ ਮਹਿੰਦਰ ਸਿੰਘ ਪੂਰਬੇ ਤੋਂ ਪਤਾ ਲੱਗਾ ਕਿ ਕਾਲੋਨੀ ਵਿਖੇ ਆਣ ਕੇ ਸੱਚੇ ਪਾਤਸ਼ਾਹ ਜੀ ਨੇ ਸੰਤ ਸੁਲੱਖਣ ਸਿੰਘ ਸੋਧੀ ਦੇ ਘਰ ਚਰਨ ਪਾਏ। ਸਵਰਗਵਾਸੀ ਸੰਤ ਕੇਹਰ ਸਿੰਘ ਦੇ ਪਰਵਾਰ ਨੂੰ ਘਰ ਜਾ ਕੇ ਧੀਰਜ ਦਿੱਤਾ। ਸੰਤ ਦਿਆਲ ਸਿੰਘ ਮਿੱਢਾ ਦੇ ਗ੍ਰਹਿ ਨੂੰ ਪਵਿਤਰ ਕੀਤਾ। ਦਿਆਲ ਸਿੰਘ ਨੇ ਤਿੰਨ ਚਹੁੰ ਹੋਰ ਘਰਾਂ ਵਿਚ ਵੀ ਚਰਨ ਪੁਆਏ ਜਿਨ੍ਹਾਂ ਪਰਵਾਰਾਂ ਨਵੇਂ ਸਿਰਿਓਂ ਭਜਨ ਪੁੱਛਿਆ, ਏਥੇ ਹੀ ਕਬੀਰ ਜੀ ਤੇ ਗੁਰਦੇਵ ਸਿੰਘ ਸਰੋਦ ਨੂੰ ਦਰਸ਼ਨ ਦੇ ਨਿਵਾਜਿਆ। ਫਿਰ ਸੰਤ ਤਰਸੇਮ ਸਿੰਘ ਸਕੱਤਰ ਦੇ ਕਿਰਾਏ ਦੇ ਮਕਾਨ ਵਿਚ ਜਾ ਦਰਸ਼ਨ ਦਿੱਤੇ ਸਰਸਵਤੀ ਗਾਰਡਨ ਵਿਚ। ਏਥੇ ਨਾਲ ਲਗਦਾ ਪ੍ਰੀਤਮ ਨਿਵਾਸ ਜਥੇਦਾਰ ਸੇਵਾ ਸਿੰਘ ਦਾ ਮਕਾਨ ਸੀ, ਉਸਨੂੰ ਵੀ ਜਥੇਦਾਰ ਜੀ ਦੀ ਬੇਨਤੀ ਤੇ ਜਾ ਪਵਿੱਤਰ ਕੀਤਾ। ਇੰਜ ਅੱਜ ਕਾਫੀ ਘਰਾਂ ਵਿਚ ਚਰਨ ਪਾਏ।

ਸੰਤ ਤਰਸੇਮ ਸਿੰਘ ਸਕੱਤਰ ਦੀ ਗੱਲ ਵੀ ਕਰ ਲਵਾਂ। ਕੱਲ੍ਹ ਉਸ ਨੇ ਦੱਸਿਆ ਸੀ ਕਿ ਮਕਾਨ ਖਾਲੀ ਕਰ ਜਾਣ ਲਈ ਮਾਲਕਾਂ ਨੂੰ ਕਹਿ ਦਿੱਤਾ ਹੈ। ਮੇਰੇ ਪਾਸੋਂ ਏਨਾ ਖਰਚਾ ਪੁਜਦਾ ਨਹੀਂ। ਬੱਚਿਆਂ ਦੀ ਤਾਲੀਮ ਦਾ ਚਾਰਾ ਮਾਰਦਾ ਸਾਂ ਪਰ ਜਾਪਦਾ ਹੈ ਇਹ ਸਾਲ ਵੀ ਬਿਰਥਾ ਲੰਘੇਗਾ। 8000/- ਰੁਪੈ ਦਾ ਕਰਜ਼ਾਈ ਹੋ ਚੁੱਕਾ ਸਾਂ। ਜੀ ਨਹੀ ਸੀ ਕਰਦਾ ਸੁਪਤਨੀ ਜਸਪਾਲ ਨੂੰ ਦੁਖ ਦਿੰਦਾ ਪਰ ਹੁਣ ਮੈ ਉਸਨੂੰ ਇਹ ਮਕਾਨ ਛੱਡਣ ਬਾਰੇ ਕਹਿ ਦਿੱਤਾ ਹੈ। ਮਸਾਂ ਮਸਾਂ ਨਵੇਕਲਾ ਨਵਿਝਾ ਸਕੂਲ ਤੇ ਸਾਧ ਸੰਗਤ ਦੇ ਕੋਲ ਘਰ ਲੱਭਾ ਸੀ, ਪਰ ਅਜੇ ਭਾਗਾਂ ਵਿਚ ਸੁਖ ਨਹੀ।

ਇਸ ਹਾਲਤ ਵਿਚ ਪਤਾ ਨਹੀ ਸਕੱਤਰ ਸਹੁਰਿਆਂ ਪਾਸ ਜਾਂਦਾ ਹੈ ਜਾਂ ਸ੍ਰੀ ਭੈਣੀ ਸਾਹਿਬ।

5.15 ਵਜੇ ਮੈ ਨਾਮ ਸਿਮਰਨ ਵਾਸਤੇ ਜਾਰੀ ਦੀਵਾਨ ਵਿਚ ਗਿਆ। ਧਰਮਸ਼ਾਲਾ ਦੇ ਹਾਲ ਵਿਚ ਸੱਚੇ ਪਾਤਸ਼ਾਹ ਸੁਨਹਿਰੀ ਛਤਰ ਹੇਠ ਆਏ ਆਸਣ ਤੇ ਬਿਰਾਜਮਾਨ ਸਨ ਅਤੇ ਸੰਗਤ ਹਰ ਪਲ ਦਰਸ਼ਨਾਂ ਨੂੰ ਆ ਰਹੀ ਸੀ। ਅੰਦਰ ਭਰਪੂਰ ਸੀ। ਮੈ ਵੇਖਿਆ ਸਤਿਗੁਰੂ ਜੀ ਦੇ ਪਿਛੇ ਠਾਕੁਰ ਦਲੀਪ ਸਿੰਘ ਵੀ ਬੈਠੇ ਹੋਏ ਸਨ। ਮਾਈਆਂ ਵਾਲੇ ਪਾਸੇ ਮਾਤਾ ਜੀ ਨਾਲ ਬੀਬੀ ਗੁਰਮੀਤ ਕੌਰ ਨਵੀ ਬੱਚੀ

ਸਮੇਤ। ਠਾਕਰ ਜੀ ਪਾਸ ਹੀ ਤਨਜ਼ਾਨੀਆਂ ਵਾਲੇ ਮਰਵਾਹਾ ਜੀ। ਦਿੱਲੀ ਦੀ ਸੰਗਤ ਤੋਂ ਇਲਾਵਾ ਅੱਜ ਸੰਤ ਨਗਰੋਂ ਵੀ ਆਏ ਕੁਝ ਸਰੀਰ ਨਜ਼ਰ ਪਏ ਜਿਵੇਂ ਸੰਤ ਗੁਰਦਿਆਲ ਸਿੰਘ, ਨੰਬਰਦਾਰ ਗੁਰਦੇਵ ਸਿੰਘ, ਸੰਤ ਸੁਖਾ ਸਿੰਘ ਢੋਟੀਆਂ। ਦੂਜਾ ਗੁਰਦੇਵ ਸਿੰਘ ਅੰਗ ਰਖਿਅਕ ਆਦਿ।

ਧਰਮਸਾਲਾ ਵਿਚ ਪੌਣਾ ਘੰਟਾ ਕੀਰਤਨ ਉਸਤਾਦ ਹਰਭਜਨ ਸਿੰਘ ਸੰਤ ਖਜ਼ਾਨ ਸਿੰਘ ਅਤੇ ਕਲਾਕਾਰਾਂ ਨੇ (ਸਮੇਤ ਪਿੰਕੀ) ਕੀਤਾ।

6.45 ਹੋਏ ਤਾਂ ਕੁਝ ਬੀਬੀਆਂ ਜਿਨ੍ਹਾਂ ਦੀ ਆਗੂ ਬੀਬੀ ਹਰਬੰਸ ਕੌਰ ਢੋਡਾ ਸੀ ਗੁਰੂ ਜੀ ਦੇ ਸਨਮੁਖ ਅਣ ਖਲੋਤੀਆਂ। ਵਰਨੀਆਂ ਆਦਿ ਦੀ ਜਮ੍ਹਾਂ ਕੀਤੀ ਮਾਇਆ ਵੀ ਉਨ੍ਹਾਂ ਚਰਨ ਭੇਟ ਕੀਤੀ ਅਤੇ ਨਾਲ ਅਰਜ਼ ਕੀਤੀ ਕਿ 5 ਭਾਦਰੋਂ ਦਾ (ਸਤਿਗੁਰੂ ਪ੍ਰਤਾਪ ਸਿੰਘ ਜੀ ਅਵਸਾਨ ਦਿਵਸ) ਦਿਹਾੜਾ ਮਨਾਣ ਦੀ ਆਗਿਆ ਦੇ ਕੇ ਆਪ ਜੀ ਦਰਸ਼ਨ ਦਿਓ। ਦੂਜੀ ਬੇਨਤੀ ਪੰਡਤ ਜੀ ਦੇ ਦੀਵਾਨਾਂ ਦੀ ਸੀ ਕਿ ਇਹ ਅਗਲਾ ਕੁਝ ਸਮਾਂ ਕਿਰਪਾ ਕਰਨਾ। ਪੰ: ਹਰਭਜਨ ਸਿੰਘ ਬਾਰੇ ਬੇਨਤੀ ਸੀ ਕਿ ਪੰ: ਗੋਪਾਲ ਸਿੰਘ ਬਾਰੇ, ਪਤਾ ਨਹੀ ਲਗਿਆ। ਉੱਤਰ ਕੀ ਮਿਲਿਆ ਸੁਣਿਆ ਨਹੀ।

ਫਿਰ ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਪ੍ਰਤੀ ਆਪ ਕਿਰਪਾ ਕੀਤੀ। ਸੰਖੇਪ ਇਸ ਪਰਕਾਰ ਹੈ:

ਦਿੱਲੀ ਦੀ ਸਾਧ ਸੰਗਤ ਨੇ ਵਰਨੀਆਂ, ਪਾਠ, ਪ੍ਰਯੋਗ ਆਦਿ ਕਰਕੇ ਸਾਡੇ ਬਾਹਰਲੇ ਦੌਰੇ ਅਤੇ ਹੋਲੇ ਨੂੰ ਸਫ਼ਲ ਬਣਾਇਆ ਹੈ। ਇਸ ਦੌਰੇ ਸਮੇਂ ਬਹੁਤ ਸਾਰੇ ਲੋਕਾਂ ਨੇ ਮਾਸ ਸ਼ਰਾਬ ਤਿਆਗ ਕੇ, ਭਜਨ ਲੈ ਕੇ ਜੀਵਨ ਦੀ ਸਫਲਤਾ ਵਲ ਕਦਮ ਪੁੱਟੇ ਹਨ। ਤੁਸਾਂ ਸਾਰਿਆਂ, ਜਿਨ੍ਹਾਂ ਨੇ ਇਸ ਸ਼ੁਭ ਕਾਰਜ ਵਿਚ ਸਹਿਯੋਗ ਦਿੱਤਾ ਹੈ ਦਾ, ਧੰਨਵਾਦ ਹੈ। ਤੁਸਾਂ ਬੜਾ ਅੱਛਾ ਕੀਤਾ ਹੈ।

ਇਕ ਬੜੇ ਵਿਦਵਾਨ ਸੱਜਨ ਸ. ਸੰਤ ਸਿੰਘ ਸਨ, ਉਹ ਕਿਹਾ ਕਰਦੇ ਸਨ ਸਿੱਖਾਂ ਨੇ ਮਾਰਨਿੰਗ ਕਲੱਬਾਂ ਛੱਡ ਕੇ (ਅਰਥਾਤ ਸਵੇਰ ਦੇ ਦੀਵਾਨ ਛਡਕੇ) ਨਾਈਟ ਕਲੱਬਾਂ ਅਪਣਾ ਲਈਆਂ ਹਨ ਤੇ ਜੀਵਨ ਚਰਿਤਰ ਗਿਰ ਰਹੇ ਹਨ। ਉਨ੍ਹਾਂ ਦੇ ਜੁਆਨ ਪੁੱਤਰਾਂ ਨੇ ਪੁੱਛਿਆ ਕਿ ਚੰਗੇ ਅਤੇ ਮਾੜੇ ਦੀ ਕੀ ਪਛਾਣ ਹੈ? ਕੌਣ ਨਿਰਨਾ ਦੇਵੇ ਕਿ ਭਲਾ ਕੀ ਤੇ ਬੁਰਾ ਕੀ ਹੈ। ਸੰਤ ਸਿੰਘ ਹੁਰਾਂ ਕਿਹਾ ਸੀ: ਬਾਹਰੋਂ ਪੁਛਣ ਦੀ ਲੋੜ ਨਹੀ ਕਿ ਮਾੜਾ ਕੀ ਤੇ ਚੰਗਾ ਕੀ ਹੈ। ਸਾਨੂੰ ਅੰਦਰੋਂ ਹੀ, ਕਾਰਜ ਕਰਦਿਆਂ, ਸੋਝੀ ਹੋ ਜਾਂਦੀ ਹੈ ਕਿ ਅਸੀ ਮਾੜਾ ਕਰ ਰਹੇ ਹਾਂ ਜਾਂ ਚੰਗਾ।

ਐਸ ਵੇਲੇ ਦੇ ਜੁਗ ਵਿਚ ਸਿਆਸਤ ਪ੍ਰਧਾਨ ਹੋਣ ਕਰਕੇ ਵਿਚਾਰ ਬਦਲ ਗਏ ਹਨ। ਸਿਆਸੀ ਆਦਮੀ ਹੋਰ ਸਭ ਨੂੰ ਮਾੜਾ ਆਖਦੇ ਆਪਣੀ ਚੰਗਿਆਈ ਦਾ ਢੰਡੋਰਾ ਪਿੱਟਦੇ ਹਨ। ਪਰ ਸਾਧ ਸੰਗਤ ਏਦੂੰ ਉਲਟ ਸਿਖਾਉਂਦੀ ਹੈ। ਭਾਊ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥ ਸਾਧ ਸੰਗਤ ਵਿਚੋਂ

ਸਬਕ ਮਿਲਦਾ ਹੈ। ਵਧ ਤੋਂ ਵੱਧ ਚੰਗਾ ਕਰਕੇ ਨਿਰਮਾਣ ਰਹੋ ਤੇ ਆਪਣੇ ਆਪ ਨੂੰ ਦਾਸਨ ਦਾਸ ਸਮਝੋ।

ਬੁਰੇ ਵਿਚਾਰਾਂ ਵਲ ਮਨ ਬਦੋ ਬਦੀ ਡਿਗਦਾ ਹੈ। ਪਰ ਜਿਨ੍ਹਾਂ ਨੂੰ ਗੁਰਮਤ ਦੀ ਸੋਝੀ ਪਵੇ ਉਹ ਹਰ ਗੱਲ ਦੇ ਉਸਾਰੂ ਅਰਥ ਲਾਂਦੇ ਹਨ। ਜਿਨ੍ਹਾਂ ਤੇ ਸਤਿਗੁਰੂ ਕਿਰਪਾ ਕਰਦੇ ਹਨ ਉਹੋ ਇਹ ਗੱਲ ਕਹਿ ਸਕਦੇ ਹਨ ਕਿ ਜੇ ਹਜ਼ਾਰਾਂ ਰੁਪੈ ਚੋਰੀ ਹੋ ਗਏ ਹਨ ਤਾਂ, ਤਾਂ ਹੀ ਹੋਏ ਹਨ ਜੇ ਸਾਧ ਸੰਗਤ ਦੇ ਲੇਖੇ ਨਹੀ ਲੱਗੇ। ਸਾਧ ਸੰਗਤ ਦੇ ਅਰਥ ਆਉਂਦੇ ਤਾਂ ਇਹ ਬਚ ਰਹਿੰਦੇ! (ਇਸ ਮੌਕੇ ਸੱਚੇ ਪਾਤਸ਼ਾਹ ਜੀ ਦੇ ਧਿਆਨ ਵਿਚ ਸ੍ਰੀ ਤਰਸੇਮ ਚੰਦ ਅਰੂਸ਼ਾ ਵਾਲਾ ਸੀ।)

ਐਸ ਵੇਲੇ ਕਲਿਜੁਗ ਦਾ ਰਾਜ ਹੈ। ਸਾਡਾ ਧਿਆਨ ਨੀਵੇਂ ਪਾਸੇ ਨੂੰ ਬਦੋ ਬਦੀ ਜਾਂਦਾ ਹੈ। ਅਵੱਲ ਤਾਂ ਸੁੱਚ ਸੋਧ ਰੱਖੀ ਹੀ ਨਹੀ ਜਾਂਦੀ ਜੇ ਰੱਖੀ ਜਾਇ ਤਾਂ ਵੀ ਦੂਜਿਆਂ ਦੀਆਂ ਕਮਜ਼ੋਰ ਗੱਲਾਂ ਤੇ ਅੱਖ ਰਹਿੰਦੀ ਹੈ। ਪਰ ਜਿਹੜੇ ਸੋਧ ਰੱਖਦੇ ਹਨ ਉਹ ਫਿਰ ਵੀ ਦੂਜਿਆਂ ਨਾਲੋਂ ਤਕੜੇ ਹਨ।

ਤੜਕੇ ਉਠਣਾ, ਇਸ਼ਨਾਨ ਕਰਨਾ, ਭਜਨ ਬਾਣੀ ਕਰਨਾ ਘਟਦਾ ਜਾਂਦਾ ਹੈ। ਆਓ ਕਿਸੇ ਤਰ੍ਹਾਂ ਆਪਣਾ ਨਾਮਧਾਰੀਆਂ ਵਾਲਾ ਆਚਰਣ ਬਣਾਈ ਰਖੀਏ। ਸਾਡਾ ਪਾਰ ਉਤਾਰਾ ਭਜਨ ਬਾਣੀ ਨੇ ਹੀ ਕਰਨਾ ਹੈ।

ਐਤਕਾਂ ਮੇਰੇ ਮਨ ਵਿਚ ਵਿਚਾਰ ਆਇਆ ਕਿ ਪੁਰਾਣੇ ਕੂਕਪੁਣੇ ਦੀਆਂ ਕੁਝ ਆਦਤਾਂ ਫਿਰ ਤੋਂ ਜਾਰੀ ਕਰੀਏ। ਹੈਦਰਾਬਾਦ ਵਿਚ ਮੈਂ ਇਹ ਗੱਲ ਕੀਤੀ। ਜਿਹੜੇ ਦੋ ਦਿਨ ਰਿਹਾ, ਸਾਧ ਸੰਗਤ ਰਾਤ ਨੂੰ ਇਕ ਵਜੇ ਉਠਦੀ ਅਤੇ ਜਾਗ ਕੇ ਦਿਨ ਚੜ੍ਹੇ ਤਕ ਭਜਨ ਕਰਦੀ।

ਅੱਗੇ ਸਾਡੇ ਸਿੰਘ ਇਸ਼ਨਾਨ ਭਜਨ ਬਾਣੀ ਕਰਨ ਤੋਂ ਬਿਨਾ ਪ੍ਰਸ਼ਾਦ ਪਾਣੀ ਨਹੀ ਸੀ ਛਕਦੇ ਹੁੰਦੇ। ਅੱਜ ਸਾਡੇ 'ਚੋ ਕਿੰਨੇ ਐਸੇ ਹਨ ਅੰਦਰੀਂ ਝਾਤੀ ਮਾਰ ਲਈਏ।

ਸਾਧ ਸੰਗਤ ਨੂੰ ਅਰਜ਼ ਹੈ ਕਿ ਜਦ ਤਕ ਮੈਂ ਏਥੇ ਹਾਂ ਰਾਤੀ ਇਕ ਵਜੇ ਉਠ ਕੇ ਇਸ਼ਨਾਨ ਪਾਣੀ ਕਰ ਭਜਨ ਕਰਿਆ ਕਰੋ। ਨਹਾਕੇ ਊਂਘਣਾ ਸੌਣਾ ਨਹੀ, ਡਟਕੇ ਭਜਨ ਹੀ ਕਰਨਾ ਹੈ।

ਫੇਰ ਹਰ ਹਫਤੇ, ਹਰ ਐਤਵਾਰ ਇਕ ਵਜੇ ਰਾਤ ਉਠਣ ਦਾ ਨੇਮ ਬਣਾਓ। ਇਸ ਨਾਲ ਸਾਲ ਵਿਚ 52 ਦਿਨ ਹੀ ਬਣਨਗੇ। ਏਨੇ ਦਿਨ ਤਾਂ ਧਿਆਨ ਯੁਕਤ ਭਜਨ ਹੋਇਆ ਹੀ ਕਰੇਗਾ। ਉੱਕਾ ਹੀ ਜੇ ਗੱਲ ਰਹਿ ਗਈ ਹੈ ਤਾਂ ਘੱਟੋ ਘੱਟ ਪੰਦਰੀ ਦਿਨੀ ਇਕ ਰਾਤ ਆਲਸ ਛਡ ਕੇ ਰਾਤੀ ਉਠ ਸ਼ਨਾਨ ਕਰ ਭਜਨ ਕਰੀਏ। ਬਚਣ ਦਾ ਉਪਰਾਲਾ ਕਰੋ। ਇਸ ਪਾਸੇ ਧਿਆਨ ਦਿਓ।

ਕਈ ਆਦਮੀ ਆਉਂਦੇ ਨੇ ਕਹਿੰਦੇ ਨੇ ਜੀ ਸਿਮਰਨ ਵਿਚ ਮਨ ਨਹੀ ਲਗਦਾ। ਸਿਮਰਨ ਵਿਚ ਪਹਿਲੇ ਦਿਨ ਹੀ ਮਨ ਕਿਵੇਂ ਲਗੇ। ਮਨ ਨੂੰ ਬਾਰ ਬਾਰ ਏਧਰ

ਲਾਈਏ ਤਾਂ ਹੀ ਲੱਗੇ ਨਾ? ਬੱਧੇ ਰੁੱਧੇ ਵੀ ਜੇ ਸਿਮਰਨ ਕਰੀਏ ਤਾਂ ਵੀ ਕੁਝ ਨ ਕੁਝ ਪੱਲੇ ਪੈ ਰਿਹਾ ਹੁੰਦਾ ਹੈ।

ਇਰਾਨ ਇਰਾਕ ਵਿਚ ਲੜਾਈ ਹੋ ਰਹੀ ਹੈ। ਸਾਲਾਂ ਤੋਂ ਲੜਦੇ ਆ ਰਹੇ ਹਨ। ਉਹਨਾਂ ਨੂੰ ਨਹੀ ਪਤਾ ਲਗ ਰਿਹਾ ਕਿ ਉਹ ਆਪਣੇ ਦੇਸਾਂ ਅਤੇ ਆਪਣੀ ਦੁਨੀਆਂ ਦਾ ਕਿੰਨਾ ਅਕਾਰਥ ਨੁਕਸਾਨ ਕਰ ਰਹੇ ਹਨ, ਬਾਹਰ ਬੈਠਿਆਂ ਸਾਨੂੰ ਮਾਲੂਮ ਹੋ ਰਿਹਾ ਹੈ ਕਿ ਇਹ ਬਰਬਾਦੀ ਉਹਨਾਂ ਨੂੰ ਲੈ ਬਹੇਗੀ। ਪਰ ਉਹ ਹਾਲਾਤ ਦੇ ਘਿਰੇ ਆਪਣੇ ਆਪ ਨੂੰ ਠੀਕ ਸਮਝ ਕੇ ਤਬਾਹੀ ਦੇ ਰਸਤੇ ਪਏ ਹੋਏ ਹਨ। ਸਾਡਾ ਵੀ ਏਹੋ ਹਾਲ ਹੈ। ਆਓ ਬਚਣ ਦਾ ਉਪਰਾਲਾ ਕਰੀਏ।

ਸਾਧ ਸੰਗਤ ਕਿਰਪਾ ਕਰੇ, ਜਦੋਂ ਮੈਂ ਮੁੜਕੇ ਆਵਾਂ, ਮੈਨੂੰ ਪਤਾ ਲੱਗੇ ਕਿੰਨੇ ਆਦਮੀ ਇਸ ਰਸਤੇ ਤੇ ਤੁਰਦੇ ਹਨ। ਤੁਸਾਂ ਤਾਂ ਪੰਦਰੀ ਦਿਨੀ ਹੀ ਇਹ ਕਰਨਾ ਹੈ ਮੇਰੇ ਤੇ ਕਿਰਪਾ ਕਰੋ ਕਿ ਮੈਂ ਰੋਜ਼ ਹੀ ਇਸ ਤਰ੍ਹਾਂ ਕਰਾਂ।

ਸਤਿਗੁਰੂ ਜੀ ਨੇ ਸਮਾਪਤੀ ਕੀਤੀ ਤਾਂ ਬਹੁਤ ਸਾਰੇ ਸਿੰਘਾਂ ਨੇ ਆਪ ਜੀ ਨੂੰ ਘੇਰ ਲਿਆ। ਸੰਤ ਮਹਿੰਦਰ ਸਿੰਘ ਰਘੁਬੀਰ ਨਗਰ ਨੇ ਹੱਥ ਜੋੜ ਕੇ ਬੇਨਤੀ ਕੀਤੀ ਜੀ ਰਘੁਬੀਰ ਨਗਰ ਦੀ ਸਾਰੀ ਸੰਗਤ ਆਪ ਜੀ ਦੇ ਹੁਕਮ ਤੇ ਫੂਲ ਚਾੜ੍ਹੇ ਸੀ। ਕੁਝ ਹੋਰ ਇਲਾਕਿਆਂ ਦੇ ਵੀ ਬੋਲੇ ਜਿਨ੍ਹਾਂ ਦੀ ਮੈਨੂੰ ਸਮਝ ਨਹੀ ਆਈ। ਸ੍ਰੀ ਸਤਿਗੁਰੂ ਜੀ ਭਰੇ ਹੋਏ ਆਲੇ ਦੁਆਲੇ 'ਚੋਂ ਰਾਹ ਬਣਾਂਦੇ ਹਾਲ ਤੋਂ ਬਾਹਰ ਆਪਣੀ ਕਾਰ ਪਾਸ ਪਹੁੰਚੇ, ਜੈਕਾਰਿਆਂ ਵਿਚ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਨੂੰ ਤੁਰ ਪਏ।

ਮੈਨੂੰ ਅਤੇ ਹਰਭਜਨ ਸਿੰਘ (ਸਿਤਾਰ) ਨੂੰ ਹੁਕਮ ਸੀ ਕਿ ਅਸੀ ਦੋਵੇਂ ਛੇਤੀ ਹੀ ਕੋਠੀ ਆਈਏ।

ਮੈਂ ਅਤੇ ਹਰਭਜਨ ਸਿੰਘ, ਕੋਈ 8 ਵਜੇ ਰਾਤੀਂ ਕੋਠੀ ਪੂਸਾ ਰੋਡ ਗਏ। ਕਾਫ਼ੀ ਇਸਤਰੀ ਪੁਰਸ਼ ਸਤਿਗੁਰ-ਦਰਸ਼ਨਾਂ ਦੀ ਇੰਤਜ਼ਾਰ ਵਿਚ ਏਧਰ ਓਧਰ ਉਠਦੇ ਬੈਠਦੇ ਸਨ। ਸਤਿਗੁਰੂ ਜੀ ਸੇਠ ਤ੍ਰਿਲੋਕ ਸਿੰਘ ਵਾਲੇ ਕਮਰਿਆਂ ਵਿਚ ਕਈ ਸਿੱਖਾਂ ਸਿਖਣੀਆਂ ਦੀਆਂ ਅਰਜ਼ਾਂ ਸੁਣ-ਵਾਚ ਰਹੇ ਸਨ।

ਅਸੀ ਤਾਂ ਹੇਠਲੇ ਹਾਲ ਵਿਚ ਸਤਿਗੁਰੂ ਜੀ ਨੂੰ ਉਡੀਕਦੇ ਆਸਣ-ਪਾਸ ਜਾ ਬੈਠੇ ਜਿਥੇ ਸ੍ਰੀ ਰਾਜਨ ਮਿਸ਼ਰਾ, ਸ੍ਰੀ ਦੁਰਗਾ ਲਾਲ ਕਥਕ ਡਾਂਸਰ, ਸ੍ਰੀ ਭਾਸਕਰ ਬੋਸ (ਸਰੋਦ ਵਾਦਕ) ਮੋਹਣ ਸੁਖਦੇਵ ਪਿੰਕੀ ਆਦਿ ਹੋਰ ਕਲਾਕਾਰ ਪਰਸਪਰ ਗੱਲ ਬਾਤ ਕਰ ਰਹੇ ਸਨ।

ਸ੍ਰੀ ਸਤਿਗੁਰੂ ਜੀ ਛੇਤੀ ਹੀ ਅੰਦਰ ਆ ਗਏ। ਕਲਕਾਰਾਂ ਉਠ ਉਠ ਚਰਨ ਵੰਦਨਾ ਕੀਤੀ ਅਤੇ ਸੰਗੀਤ ਬਾਰੇ ਹਲਕੀ-ਫੁਲਕੀ ਗੱਲ ਬਾਤ ਹੁੰਦੀ ਰਹੀ। ਕੋਈ 6 ਮਿੰਟ ਬਾਅਦ ਸੇਵਕ ਬਲਦੇਵ ਸਿੰਘ ਹਾਥੀ ਦੀ ਪੂਛ ਦੇ ਵਾਲਾਂ ਦੇ ਕੜਿਆਂ ਦਾ ਇਕ ਲਿਫਾਫ਼ਾ ਲੈ ਆਇਆ। ਸੱਚੇ ਪਾਤਸ਼ਾਹ ਜੀ ਨੇ ਉਹ ਲਿਫਾਫ਼ਾ ਪੰ: ਦੁਰਗਾ ਲਾਲ ਨੂੰ ਬਖਸ਼ਿਆ। ਦੁਰਗਾ ਲਾਲ ਤਾਂ ਕੇਵਲ ਇਕੋ ਕੜੇ ਦਾ ਚਾਹਵਾਨ

ਸੀ ਪਰ ਸਤਿਗੁਰੂ ਜੀ ਵਲੋਂ 10 ਕੜੇ ਪ੍ਰਾਪਤ ਹੋ ਗਏ। ਵਾਲਾਂ ਦੀਆਂ ਤੰਦਾਂ ਜੋੜ-ਜੋੜ ਮੋਟੀਆਂ ਤੰਦਾਂ 5-5 ਕਰਕੇ ਖਾਸ ਤਰ੍ਹਾਂ ਦੀਆਂ ਗੰਢਾਂ ਦੇ ਕੇ ਇਹ ਕਾਲੇ ਕੜੇ ਨਿਰਮਿਤ ਕੀਤੇ ਗਏ ਸਨ। ਪੰ: ਦੁਰਗਾ ਲਾਲ ਨੇ ਦੱਸਿਆ ਕਿ ਇਹ ਸਿਹਤ ਸਵਸਥ ਰਖਣ ਵਾਸਤੇ ਬਣਾਏ ਜਾਂਦੇ ਹਨ। ਉਨ੍ਹਾਂ ਨੇ ਆਪਣੇ ਹੱਥ ਪਿਆ ਕੜਾ ਵਖਾ ਕੇ ਦੱਸਿਆ ਕਿ ਇਸ ਨਾਲ ਚੜ੍ਹਦੀ ਕਲਾ ਬਣੀ ਰਹਿੰਦੀ ਹੈ।

ਗੱਲ ਬਾਤ ਚਲਦਿਆਂ ਮਲ੍ਹਾਰ ਦੀ ਸ਼ੁੱਧਤਾ ਤੇ ਆ ਗਈ ਅਤੇ ਸਤਿਗੁਰੂ ਜੀ ਨੇ ਵੈਸੇ ਹੀ ਸੁਰਾਂ ਲਗਾ ਕੇ ਮਲ੍ਹਾਰ ਦੀ ਸ਼ਕਲ ਉਜਾਗਰ ਕੀਤੀ। ਇਸ ਤੇ ਕੁਝ ਹੋਰ ਵਿਦਵਾਨਾਂ ਦੀਆਂ ਰਾਵਾਂ ਸ੍ਰੀ ਰਾਜਨ ਨੇ ਵੀ ਦਿੱਤੀਆਂ। ਸ੍ਰੀ ਰਾਜਨ ਦਾ ਵਿਚਾਰ ਸੀ ਕਿ ਮੀਏਂ ਦੀ ਮਲ੍ਹਾਰ ਹੀ ਸ਼ੁਧ ਮਲ੍ਹਾਰ ਹੈ। ਸਤਿਗੁਰੂ ਜੀ ਦਾ ਬਚਨ ਸੀ ਫਿਰ ਮੀਏਂ ਦੀ ਕਿਉਂ ? ਵਿਦਵਾਨ ਸੰਗੀਤਕਾਰ ਨੇ ਕੁਝ ਕਾਰਣ ਉਪਸਥਿਤ ਕੀਤੇ। ਕਦੀ ਇਕ ਦੋ ਘੱਟ ਵੱਧ ਸੁਰਾਂ ਲਾਏ ਮੀਆਂ ਤਾਨਸੈਨ ਨੇ ਗੰਵੀਆਂ ਹੋਣਗੀਆਂ ਤੇ ਉਹਦੇ ਆਮ ਗਾਇਨ ਤੋਂ ਮੀਆਂ ਦਾ ਨਾਮ ਨਾਲ ਜੁੜ ਗਿਆ ਹੋਵੇਗਾ।

ਸ੍ਰੀ ਰਾਜਨ ਪਿਛਲੀ ਜੀਵਨ ਨਗਰ ਫੇਰੀ ਨੂੰ ਯਾਦ ਕਰਕੇ ਬਲਿਹਾਰ ਹੋਏ ਪਏ ਸਨ। ਉਨ੍ਹਾਂ ਸ੍ਰੀ ਦੁਰਗਾ ਲਾਲ ਨੂੰ ਦਸਿਆ ਕਿ ਸਤਿਗੁਰੂ ਜੀ ਨੇ ਇਕ ਸ਼ਾਮ ਲਗਾਤਾਰ ਤਿੰਨ ਘੰਟੇ ਗੰਵਿਆ। ਏਨੀ ਸੁਰੀਲੀ ਆਵਾਜ਼, ਤ੍ਰੈ ਤਾਲ ਦੇ ਧ੍ਰਪਦ, ਨਾਯਾਬ ਰਾਗਾਂ ਵਿਚ, ਅੱਜ ਵੀ ਕੰਨਾਂ ਵਿਚ ਉਹਦਾ ਰਸ ਹੈ। ਦੁਰਗਾ ਲਾਲ ਜੀ ਦਾ ਮ੍ਰਿਦੰਗਵਾਦਨ ਸਤਿਗੁਰਾਂ ਯਾਦ ਕੀਤਾ, ਖਾਸ ਕਰ ਪਿੰਕੀ ਨਾਲ ਕੰਪਨੀ ਵਾਲਾ। ਸਤਿਗੁਰੂ ਜੀ ਨਿਮ੍ਰਤਾ ਪੂਰਵਕ ਕਹਿਣ ਲਗੇ: ਜਦੋਂ ਤੁਸੀ ਸੰਗੀਤ ਵਿਦਵਾਨ ਮੇਰੀ ਪ੍ਰਸੰਸਾ ਕਰਦੇ ਹੋ ਤਾਂ ਸੰਗਾ ਵੀ ਲਗਦੀ ਹੈ ਤੇ ਡਰ ਵੀ—ਪਰ ਫਿਰ ਸਮਝੀਦਾ ਹੈ। ਕਿ ਤੁਸੀ ਹੌਸਲਾ ਵਧਾਂਦੇ ਹੋ। ਬਚਨ ਬਿਲਾਸ ਚਲਦਿਆਂ ਇਕ ਦੋ ਬੰਦਸ਼ਾਂ-ਸ਼ਬਦ-ਸ੍ਰੀ ਰਾਜਨ ਨੇ ਸਤਿਗੁਰਾਂ ਪਾਸੋਂ ਸਿਖਣ ਲਈ ਕਹਿਆ। ਅਤੇ ਸਤਿਗੁਰੂ ਜੀ ਦੀ ਗਵਾਇਸ਼ ਲੈਅ ਤਾਰ ਦੀ ਸਮਝ ਅਤੇ ਊਣੀਆਂ-ਪੌਣੀਆਂ ਮਾਤ੍ਰਾਂ ਦੀਆਂ ਚੀਜ਼ਾਂ ਨੂੰ ਧਿਆਨ ਵਿਚ ਲਿਆ ਕੇ ਕੰਨਾਂ ਨੂੰ ਹੱਥ (ਸਤਿਕਾਰ ਵਜੋਂ) ਲਾ ਸਤਿਗੁਰੂ ਜੀ ਦੇ ਸੰਗੀਤ ਗਿਆਨ ਦਾ ਲੋਹਾ ਮੰਨਿਆ।

ਚਲਦੀ ਗੱਲੇ ਸੱਚੇ ਪਾਤਸ਼ਾਹ ਜੀ ਨੇ ਦੋਹਾਂ ਕਲਾਕਾਰਾਂ ਨੂੰ ਮਨਾਇਆ ਕਿ ਉਹ 16 ਅਗਸਤ ਤੋਂ 25 ਅਗਸਤ ਤਕ ਜੀਵਨ ਨਗਰ ਵਿਚ ਆਉਣ। ਦੋਹਾਂ ਨੇ ਸਹਰਸ਼ ਪਰਵਾਨ ਕੀਤਾ। ਦੁਰਗਾ ਲਾਲ ਦੇ ਮ੍ਰਿਦੰਗ ਬਾਰੇ ਸਤਿਗੁਰਾਂ ਦੱਸਿਆ ਕਿ 4 ਜੁਲਾਈ ਨੂੰ ਗੁਰਦੇਵ ਸਿੰਘ ਹੀਥਰੋ ਤੇ ਲੈ ਕੇ ਪੁੱਜਾ ਸੀ ਪਰ ਜਿਸ ਹੱਥ ਆਉਣਾ ਸੀ ਉਹ ਕੁਝ ਮਿੰਟ ਪਹਿਲਾਂ ਜਹਾਜ਼ ਵੱਲ ਜਾ ਚੁੱਕਾ ਸੀ। ਪਿੰਕੀ ਨੂੰ ਨਵਾਂ ਮ੍ਰਿਦੰਗ ਬਣਾਣ ਲਈ ਆਦੇਸ਼ ਦਿੱਤਾ ਤਾਂਕਿ ਤਦ ਤਕ ਨਵਾਂ ਮ੍ਰਿਦੰਗ ਲੈ ਕੇ ਆਵੇ।

8.45 ਹੋਏ ਤਾਂ ਧਰਮ ਸਿੰਘ ਚਾਵਲਾ ਨੇ ਸਤਿਗੁਰੂ ਜੀ ਨੂੰ ਆ ਸੂਚਤ ਕੀਤਾ: ਨੈਰੋਬੀਓਂ ਸ. ਸੁਰਿੰਦਰ ਸਿੰਘ ਘੋਘਾ ਦਾ ਫੋਨ ਹੈ ਜੀ। ਸਤਿਗੁਰੂ ਜੀ ਸਕੱਤਰ

ਨੂੰ ਭੇਜ ਆਪ ਇਕ ਮਿੰਟ ਬਾਅਦ ਫੋਨ ਪਾਸ ਗਏ। ਸ਼ਾਇਦ ਕੱਟਿਆ ਗਿਆ ਸੀ, ਆਪ ਛੇਤੀ ਆਏ ਤੇ ਫਿਰ ਇਕ ਕਮਰੇ ਵਿਚ ਸ੍ਰੀ ਰਾਜਨ ਮਿਸ਼ਰਾ ਨੂੰ ਬੁਲਾਇਆ। ਦੋ ਮਿੰਟ ਬਾਅਦ ਸੰਤ ਪ੍ਰੀਤਮ ਸਿੰਘ ਤੇ ਅਤੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਨੂੰ ਵੀ ਓਸੇ ਅੰਦਰ ਬੁਲਾ ਲਿਆ। ਜਾਪਦਾ ਹੈ ਕਿ ਰਾਜਨ ਮਿਸ਼ਰਾ ਦੇ ਮਕਾਨ ਲੈ ਕੇ ਦੇਣ ਬਾਰੇ ਹੀ ਗੱਲ ਕੱਥ ਹੋਈ ਹੋਵੇਗੀ।

ਸੰਗੀਤਕਾਰਾਂ ਨਾਲ ਚਰਚਾ ਸਮੇਂ ਸਾਰਾ ਹਾਲ ਕਮਰਾ ਦਰਸ਼ਨ ਪ੍ਰੇਮੀਆਂ ਨਾਲ ਭਰਪੂਰ ਸੀ। ਇਸ ਸਮੇਂ ਇਕ ਦੋ ਪਰਵਾਰ ਥਾਈਲੈਂਡ ਤੋਂ ਵੀ ਆਏ ਜਿਨ੍ਹਾਂ ਦੇ ਨਾਵਾਂ ਤੋਂ ਮੈਂ ਵਾਕਫ਼ ਨਹੀ। ਹਾਂ ਸ੍ਰੀ ਜਵੰਦ ਸਿੰਘ ਨਾਮ ਦਾ ਇਕ ਅਤੀ ਮੋਟਾ ਜਵਾਨ ਮੱਥਾ ਟੇਕਣ ਆਇਆ ਤਾਂ ਸਤਿਗੁਰੂ ਜੀ ਨੇ ਹਾਸੇ ਦੇ ਮੂਡ ਵਿਚ ਉਸ ਦੀ ਨਮਸਕਾਰ ਪਰਵਾਨ ਕਰਕੇ ਆਪਣੇ ਪਿਛੇ ਬਿਠਾ ਲਿਆ। ਹੁਣ ਭਾਵੇਂ ਹੋਰ ਸਾਰੇ ਚਲੇ ਜਾਣ ਜਵੰਦ ਕੱਲੇ ਨਾਲ ਕਮਰਾ ਭਰਿਆ ਭਰਿਆ ਲੱਗੇਗਾ।

9 ਵੱਜ ਗਏ ਸਨ। ਥੋੜ੍ਹੀ ਜਿਹੀ ਸਭਾ ਸਮਾਪਤੀ ਦੀ ਹਿਲਜੁਲ ਹੋਈ ਤਾਂ ਪੰ: ਦੁਰਗਾ ਲਾਲ ਨੇ ਭਾਸਕਰ ਬੋਸ ਨੂੰ ਪੇਸ਼ ਕੀਤਾ: ਇਹ ਨੌਜਵਾਨ ਵਧੀਆ ਸਰੋਦ ਵਾਦਕ ਹੈ ਕਿਤੇ ਆਪ ਜੀ ਸੁਣੋ।

ਸਤਿਗੁਰੂ ਜੀ ਨੇ 7.8.85 ਨੂੰ ਰਾਤੀ 7 ਵਜੇ ਏਸੇ ਹਾਲ ਵਿਚ ਪੰ: ਦੁਰਗਾ ਲਾਲ ਸ੍ਰੀ ਰਾਜਨ ਮਿਸ਼ਰਾ ਨੂੰ ਆਉਣ ਅਤੇ ਭਾਸਕਰ ਬੋਸ ਨੂੰ ਸੁਣਨ ਦਾ ਬਚਨ ਕੀਤਾ।

ਏਥੋਂ ਉਠਦਿਆਂ ਹੀ ਸੱਚੇ ਪਾਤਸ਼ਾਹ ਮੈਨੂੰ ਅਤੇ ਹਰਭਜਨ ਨੂੰ ਨਾਲ ਲਗਦੇ ਕਮਰੇ ਵਿਚ ਲੈ ਗਏ! ਜਿਥੇ ਗੁਰਦੇਵ ਸਿੰਘ ਸਰੋਦ ਬਾਰੇ ਫਿਕਰਮੰਦੀ ਸਤਿਗੁਰਾਂ ਪਹਿਲੀ ਲਿਖੀ ਗੱਲ ਬਾਤ ਅਨੁਸਾਰ ਹੀ ਕੀਤੀ। ਅਤੇ 9.20 ਦੇ ਕਰੀਬ ਸਾਨੂੰ ਵੀ ਘਰ ਜਾਣ ਦੀ ਆਗਿਆ ਮਿਲ ਗਈ।

ਟੈਲੀਫੋਨ ਕਮਰਾ ਮਸਰੂਫ਼ ਹੈ ਨੰਬਰ ਘੁੰਮ ਰਹੇ ਹਨ। ਅਮਰੀਕਾ, ਅਫਰੀਕਾ, ਯੂ.ਕੇ. ਸਭ ਤਰਫ਼ ਸਤਿਗੁਰੂ ਜੀ ਨਾਲ ਸੰਪਰਕ ਬਣਾਏ ਜਾ ਰਹੇ ਹਨ। ਪਤਾ ਨਹੀ ਸੱਚੇ ਪਾਤਸ਼ਾਹ ਕਦੋਂ ਬਿਰਾਜਣ।

## 2 ਅਗਸਤ 1985, ਸ਼ੁੱਕਰਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ ਸ. ਰਾਮ ਰਤਨ ਸਿੰਘ ਸਪੁੱਤਰ ਸ. ਆਤਮਾ ਸਿੰਘ-ਲੀਲਾਵੰਤੀ ਰਾਵਲ ਪਿੰਡੀ ਵਾਲਿਆਂ ਦੀ ਕੋਠੀ ਪ੍ਰਤਾਪ ਬਾਗ ਵਿਖੇ ਸੀ। ਰਮੇਸ਼ ਨਗਰੋਂ 3.30 ਵਜੇ ਇਕ ਬੱਸ ਏਥੋਂ ਦੀ ਸੰਗਤ ਲੈ ਕੇ ਗਈ।

ਸ੍ਰੀ ਸਤਿਗੁਰੂ ਜੀ, ਮਾਤਾ ਜੀ, ਬੀਬੀ ਜੀ ਨੇ ਰਾਮ ਰਤਨ ਸਿੰਘ ਜੀ ਦਾ ਗ੍ਰਹਿ ਪਾਵਨ ਪਵਿੱਤਰ ਕੀਤਾ। ਸਾਧ ਸੰਗਤ ਵਲੋਂ ਵੀ ਸਵੇਰ ਦੇ ਦੀਵਾਨ ਵਿਚ ਭਰਪੂਰਤਾ ਸੀ।

ਸੂਰਜ ਦੇ ਚੜ੍ਹੇ ਦੇ ਨਾਲ ਹੀ ਵਾਰ ਦੀ ਅਰਦਾਸ ਹੋ ਕੇ ਦੀਨ ਦਿਆਲ ਜੀ UU37 ਪੀਤਮਪੁਰਾ ਵਿਖੇ ਸ. ਜੁਗਿੰਦਰ ਸਿੰਘ ਦੇ ਘਰ ਦਰਸ਼ਨ ਦਿਤੇ। ਇਹ ਸ. ਜਗਮੋਹਨ ਸਿੰਘ ਹੰਸਪਾਲ ਦੇ ਸਹੁਰਿਆਂ ਦਾ ਘਰ ਹੈ। ਜੁਗਿੰਦਰ ਸਿੰਘ ਜੀ ਨੇ ਆਪਣੇ ਇਕ ਮਿੱਤਰ ਦੇ ਘਰ ਵੀ ਚਰਨ ਪੁਆਏ ਜਿਸਦਾ ਘਰ ਏਥੇ ਨੇੜੇ ਹੀ ਸੀ।

ਮੈਂ 9 ਵਜੇ ਕੋਠੀ ਪੂਸਾ ਰੋਡ ਵਿਖੇ ਹੀ ਸ੍ਰੀ ਹਜ਼ੂਰ ਦੇ ਦਰਸ਼ਨ ਕੀਤੇ। ਆਪ ਇਸ ਸਮੇਂ ਸ. ਬਲਦੇਵ ਸਿੰਘ ਚਾਵਲਾ ਨਾਲ ਅਮਰੀਕਾ ਵਿਖੇ ਟੈਲੀਫੋਨ ਤੇ ਬਚਨ ਕਰ ਰਹੇ ਸਨ।

ਅੱਜ ਠਾਕੁਰ ਉਦੈ ਸਿੰਘ ਜੀ ਤੇ ਬੀਬੀ ਗੁਰਸ਼ਰਨ ਕੌਰ ਜੀ ਵੀ ਆਏ ਹੋਏ ਹਨ। ਉਹ ਮੈਨੂੰ ਕੋਠੀ ਦੇ ਫਾਟਕ ਵਿਚ ਦਾਖਲ ਹੁੰਦਿਆਂ ਕਾਰ ਰਾਹੀ ਬਾਹਰ ਜਾਂਦੇ ਮਿਲੇ। ਬੈਂਗਲੋਰੋਂ ਹੀ ਆਏ ਹੋਣਗੇ।

ਹਾਲ ਕਮਰੇ ਵਿਚ 9.15 ਵਜੇ ਉਸਤਾਦ ਅਮਜਦ ਅਲੀ ਜੀ ਆਏ ਬੈਠੇ ਸਨ। ਆਪ ਦੇ ਕੋਲ ਠਾਕਰ ਦਲੀਪ ਸਿੰਘ ਜੀ ਸਤਿਕਾਰ ਦੇ ਤੌਰ ਤੇ ਸਨ ਜਦੋਂ ਸੱਚੇ ਪਾਤਸ਼ਾਹ ਜੀ ਨੇ ਏਥੇ ਦਰਸ਼ਨ ਦਿਤੇ। ਏਥੇ ਹੌਲੀ ਹੌਲੀ ਠਾਕਰ ਜੀ ਛੋਟੇ, ਸ. ਹੰਸਪਾਲ, ਸਕੱਤਰ ਤਰਸੇਮ ਸਿੰਘ, ਸੰਤ ਪੂਰਬਾ ਅਤੇ ਧਰਮ ਸਿੰਘ ਚਾਵਲਾ ਵੀ ਆ ਬੈਠੇ।

ਉਸਤਾਦ ਅਮਜਦ ਅਲੀ ਨੇ ਉਠ ਕੇ ਚਰਨਾਂ ਵੱਲ ਝੁਕ ਸਤਿਗੁਰੂ ਜੀ ਦਾ ਅਭਿਵਾਦਨ ਕੀਤਾ। ਅਤੇ ਫਿਰ ਸਤਿਗੁਰੂ ਜੀ ਵਲੋਂ ਏਨਾਂ ਲੰਮਾ ਅਰਸਾ ਮਿਲ ਨਾ ਸਕਣ ਤੇ ਸੰਪਰਕ ਨਾ ਹੋ ਸਕਣ ਤੋਂ ਗੱਲ ਬਾਤ ਸ਼ੁਰੂ ਹੋਈ। ਇਸ ਸਾਲ ਫਰਾਂਸ ਵਿਚ ਹੋਏ ਭਾਰਤ ਮੇਲੇ ਦੇ ਉਦਘਾਟਨ ਸਮਾਰੋਹ ਜਿਸ ਨੂੰ ਪ੍ਰਧਾਨ ਮੰਤਰੀ ਰਾਜੀਵ ਨੇ ਉਦਘਾਟਤ ਕਰਨਾ ਸੀ, ਇਸ ਵਿਚ ਖਾਂ ਸਾਹਿਬ ਦਾ ਪ੍ਰੋਗਰਾਮ ਵੀ ਸੀ। ਅਖਬਾਰਾਂ ਕਾਰਡਾਂ ਵਿਚ ਛੱਪ ਚੁੱਕਾ ਸੀ। ਪਰ ਇਹਨਾਂ ਐਨ ਵੇਲੇ ਸਿਰ ਇਨਕਾਰ ਕਰ ਦਿੱਤਾ। ਅਖਬਾਰਾਂ ਵਿਚ ਕਾਰਨ ਭਾਵੇਂ ਕੁਝ ਦੱਸਿਆ ਗਿਆ ਪਰ ਖਾਂ ਸਾਹਿਬ ਨੇ ਕਿਹਾ: ਸਾਨੂੰ ਤਾਅਜ਼ੁਬ ਇਸ ਗੱਲ ਦਾ ਹੈ ਕਿ ਪੰ: ਰਵੀ ਸ਼ੰਕਰ ਬਿਨਾਂ ਭਾਰਤ ਵਿਚ ਹੋਰ ਕੋਈ ਉੱਚ ਪਾਏ ਦਾ ਕਲਾਕਾਰ ਹੀ ਨਹੀ? ਜਦੋਂ ਵੀ ਕਿਸੇ ਕਲਾ ਸਮਾਗਮ ਦਾ, ਸਭਿਆਚਾਰਕ ਮੇਲੇ ਦਾ ਉਦਘਾਟਨ ਹੋਣਾ ਹੁੰਦਾ ਹੈ ਓਦੋਂ ਰਵੀ ਸ਼ੰਕਰ ਜੀ ਨੂੰ ਮਾਣ ਦਿੱਤਾ ਜਾਂਦਾ ਹੈ। ਮੈਂ ਆਪਣਾ ਜ਼ਿਕਰ ਤਾਂ ਨਹੀ ਕਰਦਾ ਪਰ ਕੀ ਵਲਾਇਤ ਖਾਂ ਸਾਹਿਬ ਨੂੰ ਵੀ ਇਹ ਸਤਿਕਾਰ ਨਹੀ ਦਿੱਤਾ ਜਾ ਸਕਦਾ। ਇਸੇ ਰੋਸ ਵਜੋਂ ਮੈਂ ਆਪਣਾ ਪ੍ਰੋਗਰਾਮ ਡ੍ਰਾਪ ਕਰ ਲਿਆ।

ਖਾਂ ਸਾਹਿਬ ਨੇ ਦੱਸਿਆ—ਮੈਂ ਅਮਰੀਕਾ ਜਾਂ ਵਿਦੇਸ਼ਾਂ ਵਿਚ ਘਰੋਗੀ ਬੈਠਕਾਂ ਵਿਚ ਵਜਾਣਾ ਬੰਦ ਕਰ ਦਿੱਤਾ ਹੈ। ਉਹ ਲੋਕ ਸਾਨੂੰ ਹਿੰਦੂ ਸਤਾਨੀਆਂ ਨੂੰ ਏਥੇ ਮੰਗਣ ਆਇਆ ਹੀ ਸਮਝਦੇ ਹਨ।

ਫੈਸਟੀਵਲ ਕਮੇਟੀ ਜਿਨ੍ਹਾਂ ਚਹੁੰ ਬੰਦਿਆਂ ਤੇ ਅਧਾਰਤ ਸੀ ਉਨ੍ਹਾਂ ਵਿਚ ਇਕ ਨਾਰਾਇਣ ਮੈਨਨ ਹਨ ਜੋ ਰਵੀ ਸ਼ੰਕਰ ਜੀ ਦੇ ਕਾਫ਼ੀ ਨੇੜੇ ਦੇ ਆਦਮੀ ਹਨ। ਉਹ ਬੰਦਾ ਮੈਨੂੰ ਸ਼ੁਰੂ ਬਚਪਨ ਤੋਂ ਹੀ ਜਚਿਆ ਨਹੀ। ਮੈਂ ਕਦੇ ਉਸਦੇ ਨੇੜੇ ਹੋਣ ਦਾ ਜਤਨ ਨਹੀ ਕੀਤਾ, ਉਹ ਰਵੀ ਸ਼ੰਕਰ ਦਾ ਪੱਖ ਪੂਰਨ ਵਿਚ ਲੱਗਾ ਰਹਿੰਦਾ ਹੈ। ਇਸ ਵਾਰ ਉਸਤਾਦ ਵਲਾਇਤ ਖਾਂ ਸਾਹਿਬ ਨੇ ਵੀ ਫੈਸਟੀਵਲ ਵਿਚ ਬੁਲਾਉਣ ਤੋਂ ਬਾਈਕਾਟ ਕਰ ਦਿੱਤਾ। ਉਹਨਾਂ ਦੀ ਚਿੱਠੀ ਵੀ ਜ਼ਿੰਦਗੀ ਵਿਚ ਸ਼ਾਇਦ ਪਹਿਲੀ ਵਾਰ ਆਈ ਹੈ।

ਸੱਚੇ ਪਾਤਸ਼ਾਹ ਚਲਦੀ ਗੱਲ ਵਿਚ ਹੁੰਗਾਰਾ ਭਰਦਿਆਂ ਫਿਰ ਆਪ ਬਚਨ ਕੀਤਾ: ਅਜਿਹੇ ਕੰਮ ਲਈ ਲਾਬੀ ਚਾਹੀਦੀ ਹੈ। ਸਰਕਾਰ ਦੇ ਸਾਰੇ ਕੰਮ ਤਕੜੀਆਂ ਲਾਬੀਆਂ ਵਾਲੇ ਕਰਵਾ ਜਾਂਦੇ ਹਨ। ਤੁਸੀ ਆਪਣੀ ਲਾਬੀ ਵਲ ਧਿਆਨ ਨਹੀਂ ਦਿੰਦੇ ਪੰਡਤ ਜੀ ਨੂੰ ਇਸ ਕਲਾ ਦਾ ਵਧੇਰੇ ਗਿਆਨ ਹੈ।

ਸਤਿਗੁਰੂ ਜੀ ਨੇ ਆਪਣੀ ਮਿਸਾਲ ਦਿਤੀ: ਇਹ ਵੇਖੋ ਹੰਸਪਾਲ ਜੀ ਅਸਾਂ ਇਸ ਦੇ ਲਈ ਇਕ ਦੋ ਵਾਰ ਜਤਨ ਕੀਤੇ ਕਿ ਸਰਕਾਰੀ ਮਸ਼ੀਨਰੀ ਵਿਚ ਕਿਤੇ ਫਿਟ ਹੋ ਜਾਇ ਪਰ ਤਕੜੀ ਲਾਬੀ ਵਾਲਿਆਂ ਕੋਈ ਪੇਸ਼ ਨ ਜਾਣ ਦਿੱਤੀ। ਇੰਦਰਾ ਜੀ ਹੁੰਦੇ ਤਾਂ ਕੋਈ ਪਰੇਸ਼ਾਨੀ ਨਹੀਂ ਸੀ ਹੋਣੀ। ਸੰਜੇ ਗਾਂਧੀ ਵੀ ਸਹੀ ਪਛਾਣਦਾ ਸੀ ਪਰ ਰਾਜੀਵ ਗਾਂਧੀ ਪਾਸ ਐਸੀ ਲਾਬੀ ਕੰਮ ਕਰਦੀ ਹੈ ਕਿ ਹੰਸਪਾਲ ਜੀ ਲਈ ਜਗਾਹ ਬਣ ਨਹੀ ਸਕੀ।

ਫਿਰ ਸਤਿਗੁਰੂ ਜੀ ਨੇ ਦੂਜਾ ਉਦਾਹਰਣ ਦਿੱਤਾ: ਸਾਡਾ ਖਿਆਲ ਸੀ ਅਸੀ ਦੇਸ਼ ਭਰ ਵਿਚ, ਗਊਆਂ ਦੀ ਵਧੇਰੇ ਸੰਭਾਲ ਅਤੇ ਦੁਧ ਉਪਜ ਲੈਂਦੇ ਹਾਂ ਪਰ ਜਦੋਂ ਵੇਖਦਾ 'ਗੋਪਾਲ ਰਤਨ' ਖਿਤਾਬ ਕਿਸੇ ਹੋਰ ਨੇ ਲੈ ਜਾਣਾ। ਇਹ ਸਭ ਲਾਬੀ ਦੀ ਕਰਾਮਾਤ ਸੀ, ਇਕ ਵਾਰ ਅਸਾਂ ਵੀ ਫੈਸਲਾ ਕਰ ਲਿਆ ਕਿ ਸਰਕਾਰੀ ਤਰੀਕੇ ਅਨੁਸਾਰ ਕੰਮ ਕਰਕੇ, ਲਾਬੀ ਬਣਾ ਕੇ ਵੇਖਣੀ ਹੈ। ਇਸ ਨਾਲ ਸਾਨੂੰ ਵੀ ਉਸੇ ਸਾਲ 'ਗੋਪਾਲ ਰਤਨ' ਮਿਲ ਗਿਆ ਸਰਕਾਰ ਨੂੰ ਮਨਾਣ ਲਈ ਲਾਬੀ ਪੈਦਾ ਕਰਨੀ ਜ਼ਰੂਰੀ ਹੈ।

ਲਾਬੀ ਦੀ ਜ਼ਰੂਰਤ ਤੇ ਜ਼ੋਰ ਦਿੰਦਿਆਂ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਪ੍ਰੇਮ ਚੋਪੜੇ ਦੀ ਕਿਸੇ ਮਦਦ ਦਾ ਜ਼ਿਕਰ ਵੀ ਕੀਤਾ ਪਰ ਮੇਰੇ ਕੰਮ ਦੀ ਇਕ ਜ਼ਰੂਰੀ ਗੱਲ ਇਹ ਸੀ ਕਿ ਸਤਿਗੁਰਾਂ ਸ੍ਰੀ ਕਰਮਚੰਦ ਚੋਪੜਾ ਇਕ ਅਧਿਕਾਰੀ ਦਾ ਜ਼ਿਕਰ ਕੀਤਾ ਜਿਸ ਨੇ ਸ੍ਰੀ ਭੈਣੀ ਸਾਹਿਬ ਵਿਚ ਪਹਿਲਾਂ ਡਾਕਖਾਨਾ ਖੁਲ੍ਹਵਾਇਆ।

ਅੱਧਾ ਘੰਟਾ ਹੋਰ ਹੋਰ ਗੱਲਾਂ ਕਰਦਿਆਂ ਬੀਤ ਗਿਆ।

ਸਤਿਗੁਰੂ ਜੀ ਨੇ ਪਿੰਕੀ ਬਲਜੀਤ ਦੀ ਪਲੈਨ ਵੀ ਦੱਸੀ ਕਿ ਉਹ ਵੀ

ਮੇਰੇ ਪਾਸੋਂ ਵਲਾਇਤ ਜਾਣ ਦੀ ਆਗਿਆ ਮੰਗਦੇ ਹਨ। ਮੈਂ ਰੋਕ ਦਿਤਾ ਹੈ ਕਿ ਅਜੇ ਹੁਣੇ ਸਮਾਂ ਨਹੀਂ।

ਅਤੇ ਗੱਲ ਪਿੰਕੀ ਤੇ ਛਿੜ ਪਈ। ਖਾਂ ਸਾਹਿਬ ਨੇ ਦੱਸਿਆ ਕਿ ਕੱਲ ਪਿੰਕੀ ਉਨ੍ਹਾਂ ਪਾਸ ਗਿਆ ਸੀ: ਸੁਹਣਾ ਵਜਾਂਦਾ ਹੈ। 10 ਅਗਸਤ ਨੂੰ ਖਾਂ ਸਾਹਿਬ ਆਪਣੇ ਸ਼ਾਗਿਰਦਾਂ ਦੇ ਦੂਜੇ ਬੈਚ ਨੂੰ, ਜਿਸ ਵਿਚ ਤਿੰਨ ਸਰੋਦੀਏ ਤੇ ਤਿੰਨ ਚਾਰ ਸਿਤਾਰੀਏ ਹੋਣਗੇ, ਨਾਲ ਬੈਠ ਕੇ ਵਜਾਣਗੇ ਅਤੇ ਪਬਲਿਕ ਦੇ ਪੇਸ਼ ਕਰਨਗੇ। ਖਾਂ ਸਾਹਿਬ ਨੇ ਪਿੰਕੀ ਨੂੰ ਉਸ ਦਿਨ ਕਮਾਨੀ ਆਡੀਟੋਰੀਅਮ ਆਉਣ ਲਈ ਕਿਹਾ ਸੀ ਤਾਂ ਕਿ ਜੇ ਹੋ ਸਕੇ ਤਾਂ ਉਸਦੀ ਤਬਲਾ ਸੰਗਤ ਤੋਂ ਲਾਭ ਉਠਾਇਆ ਜਾਇ। ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਜੇ ਆਪ ਦਰਸ਼ਨ ਦੇ ਸਕਣ। ਸਤਿਗੁਰੂ ਜੀ ਸਕੱਤਰ ਵਲ ਮੁਖਾਤਬ ਹੋਏ। ਉਸ ਦੱਸਿਆ ਕਿ ਡਾਲਟਨ ਗੰਜ ਤੋਂ 10 ਨੂੰ ਦਿੱਲੀ ਹੀ ਆਉਣਾ ਹੈ। ਰਾਤ ਨੂੰ 6.30 ਵਜੇ ਪ੍ਰੋਗਰਾਮ ਸੁਣਿਆ ਜਾ ਸਕੇਗਾ।

ਖਾਂ ਸਾਹਿਬ ਨੇ ਥੋੜਾ ਵਕਫ਼ਾ ਦੇ ਕੇ ਸਤਿਗੁਰੂ ਜੀ ਨੂੰ ਕਿਹਾ: "ਮੇਰੇ ਵਲੋਂ ਆਪ ਜੀ ਨੇ ਕਿਸ਼ਨ ਮਹਾਰਾਜ ਜੀ ਕੋ ਮੁਬਾਰਕ ਦੇਣਾ। ਪਿੰਕੀ ਨੂੰ ਉਨ੍ਹਾਂ ਮਿਹਨਤ ਨਾਲ ਸਿਖਾਇਆ ਹੈ ਤੇ ਪਿੰਕੀ ਆਪ ਜੀ ਦੀ ਕਿਰਪਾ ਨਾਲ ਕਾਫ਼ੀ ਉੱਚਾ ਉਠਣ ਵਾਲਾ ਹੈ।"

ਸਤਿਗੁਰੂ ਜੀ ਨੇ ਪਿੰਕੀ ਬਾਰੇ ਖਾਂ ਸਾਹਿਬ ਨਾਲ ਬਹੁਤ ਕੁਝ ਸਾਂਝਾ ਕੀਤਾ। ਗੱਲ ਫਿਰ ਗੁਰਦੇਵ ਸਿੰਘ ਤੇ ਆ ਗਈ। ਸਤਿਗੁਰੂ ਜੀ ਚਾਹੁੰਦੇ ਸਨ ਉਸਤਾਦ ਹੀ ਆਪਣੇ ਸ਼ਾਗਿਰਦ ਨੂੰ ਸਮਝਾਏ ਬੁਝਾਏ ਤੇ ਰਾਹੇ ਰਾਸਤੀ ਤੇ ਲਾਏ। ਫੈਸਲਾ ਇਹ ਹੋਇਆ ਕਿ ਉਸਨੂੰ ਵਾਪਸ ਬੁਲਾਇਆ ਜਾਏ ਤੇ ਏਥੇ ਉਹ ਸਰੋਦ ਦਾ ਰਿਆਜ਼ ਹੋਰ ਕਰੇ ਤੇ ਭਾਰਤ ਵਿਚ ਹੀ ਪ੍ਰੋਗਰਾਮ ਕਰੇ। ਜਦੋਂ ਸਤਿਗੁਰਾਂ ਕਹਿਆ ਕਿ ਖਾਂ ਸਾਹਿਬ ਉਸਨੂੰ ਫੋਨ ਕਰਨ ਤਾਂ ਖਾਂ ਸਾਹਿਬ ਨੇ ਅਰਜ਼ ਕੀਤੀ: ਮੈਂ ਕਹਾਂਗਾ ਤਾਂ ਉਹ, ਹੋ ਸਕਦੈ, ਵਿਸ਼ਵਜੀਤ ਮੇਰੇ ਇਕ ਹੋਰ ਸ਼ਾਗਿਰਦ ਵਾਂਗ ਇਹ ਕਹਿਣ ਲੱਗ ਪਏ ਕਿ ਮੈਨੂੰ ਉਸਤੋਂ ਖ਼ਤਰਾ ਹੈ, ਆਪ ਜੀ ਹੀ ਕਿਰਪਾ ਕਰੋ।

ਸ੍ਰੀ ਸਤਿਗੁਰੂ ਜੀ ਨੇ ਆਪ ਹੀ ਜ਼ਿੰਮੇ ਲੈ ਲਿਆ, ਪਰ ਉਸਦੇ ਉਸਤਾਦ ਨੂੰ ਪੂਰੇ ਵਿਸ਼ਵਾਸ ਵਿਚ ਲੈ ਕੇ। ਗੱਲ ਬਾਤ ਏਨੇ ਖੁਲ੍ਹੇ ਰੂਪ ਵਿਚ ਹੋਈ ਕਿ 10.30 ਹੋ ਗਏ। ਖਾਂ ਸਾਹਿਬ ਨੂੰ ਰੁਖ਼ਸਤ ਕਰਨ ਲਈ ਸਤਿਗੁਰੂ ਜੀ ਨੇ ਠਾਕੁਰ ਉਦੈ ਸਿੰਘ ਜੀ ਨੂੰ ਨਾਲ ਭੇਜਿਆ।

ਬਾਹਰ ਸ. ਰਜਿੰਦਰ ਸਿੰਘ ਭਾਟੀਆ ਸੰਪਾਦਕ ਕੌਮੀ ਏਕਤਾ ਉਡੀਕ ਵਿਚ ਸੀ। ਉਸ ਨਾਲ ਗੱਲ ਬਾਤ ਕਰਨ ਲਈ ਸਾਰਿਆਂ ਨੂੰ ਬਾਹਰ ਕਰ ਦਿੱਤਾ ਗਿਆ। ਮੈਂ ਅਤੇ ਹੰਸਪਾਲ ਜੀ ਅੰਦਰ ਰਹੇ। ਠਾਕਰ ਜੀ ਵੱਡੇ ਨਾਤੇ ਛੋਟੇ, ਪੂਰਥਾ ਅਤੇ ਸੇਠ ਧਰਮ ਸਿੰਘ ਚਾਵਲਾ ਹੌਲੀ ਹੌਲੀ ਅੰਦਰ ਆ ਗਏ। ਸ੍ਰੀ ਸਤਿਗੁਰੂ ਜੀ ਕੁਝ ਮਿੰਟਾਂ ਲਈ ਬਾਹਰ ਗਏ ਸਨ। ਆਏ ਤਾਂ ਭਾਟੀਆ ਜੀ ਨੇ ਉਠ ਕੇ ਗੋਡੀ

ਹੱਥ ਲਾਕੇ ਨਮਸਕਾਰ ਕੀਤੀ। ਗੱਲਾਂ ਬਾਤਾਂ ਦੇ ਦੌਰਾਨ ਉਹ ਨਾਮਧਾਰੀਆਂ ਵਾਂਗ "ਸੱਚੇ ਪਾਤਸ਼ਾਹ" ਸ਼ਬਦ ਦੀ ਵਰਤੋਂ ਵੀ ਸਤਿਗੁਰੂ ਜੀ ਵਾਸਤੇ ਕਰਦਾ ਰਿਹਾ।

ਸਿੱਖ ਪਾਲਿਟਿਕਸ ਤੇ ਗੱਲ ਚੱਲੀ ਕਿਵੇਂ ਸੰਤ ਭਿੰਡਰਾਂਵਾਲੇ ਨੂੰ ਪੁੱਠਾ ਗੇੜਾ ਦੇ ਕੇ ਸਿੱਖ ਸਿਆਸਤ ਦਾ ਭੱਠਾ ਬਹਾ ਦਿੱਤਾ, 10-15 ਹਜ਼ਾਰ ਸਿੱਖ ਮਰਵਾ ਦਿੱਤਾ। ਅਕਾਲ ਤਖ਼ਤ ਢੁਹਾ ਦਿੱਤਾ। ਇਸ ਗੱਲ ਨੂੰ ਸਿੱਖ ਮਾਫ਼ ਨਹੀ ਕਰਨਗੇ। ਸਰਕਾਰ ਦੇ ਖਿਲਾਫ਼ ਅਕਾਲ ਤਖ਼ਤ ਤੋਂ ਸਿੱਖਾਂ ਦੇ ਮਨ ਵਿਚ ਨਫ਼ਰਤ ਹੈ। ਅਤੇ ਜਿਨ੍ਹਾਂ ਦੇ ਮਾਤਾ ਪਿਤਾ ਭੈਣ ਭਰਾ ਬਲੂ ਸਟਾਰ ਐਕਸ਼ਨ ਦੌਰਾਨ ਤੇ ਫਿਰ ਦੇਸ਼ ਵਿਆਪੀ ਕਤਲੇਆਮ ਵਿਚ ਮਾਰੇ ਗਏ ਹਨ, ਉਹ ਵੀ ਜ਼ਰੂਰ ਬਦਲਾ ਲਊ ਕਾਰਵਾਈਆਂ ਕਰਨਗੇ। ਹਿਟ ਲਿਸਟ ਉਤੇ ਜਿਨ੍ਹਾਂ ਦੇ ਨਾਮ ਹਨ ਟੈਰਿਰਿਸਟ ਉਨ੍ਹਾਂ ਨੂੰ ਬਖ਼ਸ਼ਣਗੇ ਨਹੀਂ। ਪਾਕਿਸਤਾਨ ਵਿਚ 12 ਤੋਂ 15 ਹਜ਼ਾਰ ਤਕ ਸਿੱਖ ਭੱਜ ਕੇ ਗਏ ਹੋਏ ਹਨ ਤੇ ਉਹ ਅਜਿਹੀਆਂ ਕਾਰਵਾਈਆਂ ਲਈ ਸ਼ਹਿ ਦਿੰਦਾ ਹੀ ਰਹੇਗਾ।

ਇਸ ਗੱਲ ਬਾਤ ਦੌਰਾਨ ਭਾਟੀਆ ਜੀ ਦੀ ਸਤਿਗੁਰੂ ਜੀ ਨੂੰ ਬੇਨਤੀ ਸੀ ਕਿ ਉਹ ਕਿਸੇ ਖਾਸ ਮਸਲੇ ਤੇ ਸਿੱਖਾਂ ਅਤੇ ਸਰਕਾਰ ਦੇ ਦਰਮਿਆਨ ਪੈਣ। ਸ਼ਾਇਦ ਉਸਦਾ ਵਿਚਾਰ ਸਿੱਖ ਨੌਜਵਾਨਾਂ ਲਈ ਆਮ ਮੁਆਫ਼ੀ ਦਿਵਾਣਾ ਹੋਵੇ! ਸਤਿਗੁਰੂ ਜੀ ਨੇ ਪਿਛਲਾ ਲੰਬਾ ਇਤਿਹਾਸ ਸੁਣਾ ਕੇ ਆਖਿਆ ਕਿ ਸਿੱਖਾਂ ਦੇ ਅਜਿਹੇ ਅਨਸਰ ਦਾ ਮੁਢਲਾ ਨਿਸ਼ਾਨਾ ਤਾਂ ਨਾਮਧਾਰੀ ਹੀ ਬਣਨ ਵਾਲੇ ਸਨ। ਨਿਰੰਕਾਰੀਆਂ ਵਲ ਟਾਲਾ ਹੋ ਕੇ ਤੇ ਫਿਰ ਸਰਕਾਰ ਨਾਲ ਉਲਝ ਕੇ ਸਾਡੇ ਵਲੋਂ ਧਿਆਨ ਹਟ ਗਿਆ। ਉਹ ਸਮਝਦੇ ਹਨ ਅਸੀ ਕਾਂਗਰਸੀ ਹਾਂ। ਪਰ ਕਾਂਗਰਸੀ ਅਸੀਂ ਹੋਈਏ ਜਾਂ ਨਾ ਤਰਫ਼ਦਾਰ ਤਾਂ ਹਾਂ ਹੀ। ਵੱਡੀ ਗੱਲ ਤਾਂ ਸਾਡੀ ਦੇਹਧਾਰੀ ਗੁਰੂ ਦੀ ਮਾਨਤਾ ਹੈ ਜਿਸਨੂੰ ਉਹ ਆਪਣੀਆਂ ਜ਼ਿਆਦਤੀਆਂ ਲਈ ਸਦਾ ਹੀ ਸਹਿਯੋਗੀ ਸਮਝਦੇ ਹਨ।

ਸਤਿਗੁਰੂ ਜੀ ਨੇ ਗੰਭੀਰਤਾ ਪੂਰਨ ਆਖਿਆ: ਮਜ਼ੇਦਾਰ ਗੱਲ ਤਾਂ ਇਹ ਹੈ ਕਿ ਕਾਂਗ੍ਰਸੀ ਵੀ ਸਾਨੂੰ ਆਪਣਾ ਨਹੀ ਸਮਝਦੇ। ਪਰ ਸਾਡਾ ਇਕ ਰੋਲ ਹੈ ਜੋ ਅਸਾਂ ਅਦਾ ਕਰਨਾ ਹੈ ਤੇ ਉਹ ਰੋਲ ਹੈ ਦੇਸ਼ ਹਿਤ ਦਾ। ਅਸੀ ਦੇਸ਼ ਨੂੰ ਸਰਵੋਚਤਾ ਦਿੰਦੇ ਹਾਂ।

ਗੱਲ ਬਾਤ ਦੌਰਾਨ ਸਤਿਗੁਰੂ ਜੀ ਨੇ ਅਕਾਲੀ ਪਾਰਟੀ ਦੇ ਇਕ ਆਗੂ ਤਲਵੰਡੀ ਦਾ ਜ਼ਿਕਰ ਵੀ ਕੀਤਾ ਜੋ ਭੈਣੀ ਸਾਹਿਬ ਵਿਚ ਗੁਰੂ ਘਰ ਦੇ ਵਿਰੋਧੀਆਂ ਵਲੋਂ ਬਣਾਏ ਗਏ ਇਕ ਕੋਠੜੀ ਦੇ ਗੁਰਦੁਆਰੇ ਦਾ ਉਦਘਾਟਨ ਕਰਨ ਚਲਾ ਗਿਆ। ਉਸ ਏਨੀ ਖੇਚਲ ਵੀ ਨਾ ਕੀਤੀ ਕਿ ਉਦਘਾਟਨ ਸਮੇਂ ਸਾਡੇ ਬੰਦਿਆਂ ਨੂੰ ਵੀ ਬੁਲਾ ਲੈਂਦਾ? ਅਸੀ ਫੇਰ ਵੀ ਸਾਂਝ ਦੀ ਕੜੀ ਟੁਟਣ ਦੇਣ ਦੇ ਹੱਕ ਵਿਚ ਨਹੀ। ਇਸ ਮੌਕੇ ਸਰਦਾਰ ਭਾਟੀਏ ਨੇ ਕਿਹਾ: ਸੱਚੇ ਪਾਤਸ਼ਾਹ, ਏਸੇ ਕਾਰਨ ਦੀ ਤਲਾਫ਼ੀ ਲਈ ਹੀ ਤਾਂ ਮੈ ਜਥੇਦਾਰ ਜਗਦੇਵ ਸਿੰਘ ਤਲਵੰਡੀ (ਪ੍ਰਧਾਨ) ਤੇ ਗੁਰਚਰਨ ਸਿੰਘ ਟੌਹੜਾ

(ਪ੍ਰਧਾਨ ਸ੍ਰੋ:ਗੁ:ਪ੍ਰ: ਕਮੇਟੀ) ਨੂੰ ਲੈ ਕੇ ਏਥੇ ਕੋਠੀ ਹਾਜ਼ਰ ਹੋਇਆ ਸਾਂ। ਅਤੇ ਅਸੀ ਮਹਾਰਾਜ ਬੀਰ ਸਿੰਘ ਜੀ ਨੂੰ ਮਿਲੇ ਸਾਂ, ਤਲਵੰਡੀ ਪਛਤਾਂਦਾ ਸੀ ਤੇ ਕਹਿੰਦਾ ਸੀ ਕਿ ਮੈਨੂੰ ਤਾਂ ਕੇਵਲ ਉਦਘਾਟਨ ਬਾਰੇ ਦੱਸਿਆ ਗਿਆ ਸੀ ਵਿਚਲੇ ਵਿਰੋਧ ਦਾ ਪਤਾ ਨਹੀ ਸੀ।

ਸਤਿਗੁਰੂ ਜੀ ਨੇ ਤਲਵੰਡੀ ਦੇ ਚਹੇਤੇ ਬਦਮਾਸ਼ਾਂ ਉਜਾਗਰ ਸੁਦਾਗਰ ਦਾ ਨਾਂ ਲੈ ਕੇ ਚੌਤੇ (ਤਹਿ ਸਮਰਾਲਾ) ਵਿਚ ਜ਼ਮੀਨ ਦੇ ਕਬਜ਼ੇ ਤੇ ਮੁੜ ਆਪਣੇ ਬੰਦਿਆਂ ਦੇ ਕਬਜ਼ੇ ਤੇ ਉਨ੍ਹਾਂ ਬਦਮਾਸ਼ਾਂ ਦੇ ਭਜਾ ਦੇਣ ਦੀ ਗੱਲ ਵੀ ਕੀਤੀ।

ਭਾਟੀਆ ਸਰਦਾਰ ਚਾਹੁੰਦਾ ਸੀ ਕਿ ਸਤਿਗੁਰੂ ਜੀ ਸਿੱਖ ਨੌਜਵਾਨਾਂ (ਟੈਰੇਸਿਸਟਾਂ ਅਤੇ ਕੱਢੇ ਗਏ ਫੌਜੀਆਂ) ਦੀ ਆਮ ਮੁਆਫ਼ੀ ਬਾਰੇ ਵਿਚੋਲਗਿਰੀ ਕਰਨ। ਸਤਿਗੁਰੂ ਜੀ ਨੇ ਬਹੁਤ ਸਪਸ਼ਟ ਸ਼ਬਦਾਂ ਵਿਚ ਡੀਟੇਲ ਦੱਸ ਕੇ ਫ਼ਰਮਾਇਆ ਅਜੇ ਮੇਰੇ ਕਹਿਣ ਦਾ ਸਮਾਂ ਨਹੀ। ਏਧਰ ਤਾਂ ਮੈ ਜਿਨ੍ਹਾਂ ਬਾਰੇ ਸਿਫਾਰਸ਼ ਕਰਨੀ ਹੈ ਉਹਨਾਂ ਦੀ ਕੋਈ ਤਾਕਤ ਮੇਰੇ ਹੱਥ ਨਹੀ ਦੂਜੇ ਪਾਸੇ ਸਰਕਾਰ ਦੇ ਆਗੂ ਵੀ ਸਾਡੇ ਏਨੇ ਕਰੀਬ ਨਹੀ। ਠੀਕ ਸਮਾਂ ਆਉਣਾ ਤੇ ਸਭ ਕੁਝ ਹੋ ਸਕਦਾ ਹੈ।

ਫਿਰ ਭਾਟੀਆ ਨੇ ਆਖਿਆ: ਮੈ ਹੰਸਪਾਲ ਜੀ ਨਾਲ ਤਾਂ ਗੱਲਬਾਤ ਕਰਦਾ ਹੀ ਰਹਿੰਦਾ ਹਾਂ, ਆਪ ਜੀ ਨਾਲ, ਭੈਣੀ ਸਾਹਿਬ ਆ ਕੇ ਅਰਜ਼ ਕਰਾਂਗਾ, ਆਪ ਹੀ ਵੱਡੇ ਵਿਗਾੜ ਵਿਚ ਰੇਖ ਵਿਚ ਮੇਖ ਮਾਰਨ ਦੇ ਸਮਰਥ ਹੋ।

ਗੱਲਾਂ ਬਾਤਾਂ ਇਕ ਘੰਟਾ ਭਰ ਸ਼ਾਂਤ ਮਾਹੌਲ ਵਿਚ ਹੋਈਆਂ। ਅੰਤ 11.30 ਵਜੇ ਤੋਂ ਦੋ ਮਿੰਟ ਪਿਛੋਂ ਉਸਨੇ ਫਿਰ ਸਤਿਗੁਰੂ ਜੀ ਪਾਸੋਂ ਇਕੱਲਿਆਂ ਗੱਲ ਕਰਨ ਲਈ ਇਕਾਂਤ ਲਈ। ਅਸੀ ਬਾਕੀ ਦੇ ਬਾਹਰ ਆ ਗਏ। ਪੰਜ ਮਿੰਟ ਪਿਛੋਂ ਸ੍ਰੀ ਸਤਿਗੁਰੂ ਜੀ ਤੇ ਸ. ਭਾਟੀਆ ਵੀ ਅੰਦਰੋਂ ਨਿਕਲ ਆਏ।

ਭਾਟੀਆ ਸਰਦਾਰ ਤਾਂ ਚਲਾ ਗਿਆ। ਪਰ ਪੌੜੀਆਂ ਪਾਸ ਦੇ ਲਾਂਘੇ ਪਾਸ ਸੰਤ ਬਲਵੰਤ ਸਿੰਘ ਸੋਖੀ ਅਤੇ ਉਸਦੇ ਬੱਚੇ ਪਰਸ਼ਾਦ ਲਈ ਖਲੋਤੇ ਸਨ। ਏਥੇ ਹੀ ਪੂਰਬੇ ਦੁਆਰਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੋਖੀ ਹੁਰਾਂ ਦੀ ਕਿਸੇ ਫੈਕਟਰੀ ਲਈ ਅਰਦਾਸ ਹੋ ਗਈ। ਏਥੇ ਕਿੰਨੇ ਸਾਰੇ ਸਰੀਰ ਹੋਰ ਵੀ ਖਲੋਤੇ ਸਨ।

ਅੱਜ ਗੁਰੂ ਪਰਵਾਰ ਦੇ ਦੋਵੇਂ ਸਾਹਿਬਜ਼ਾਦੇ ਉਨ੍ਹਾਂ ਦੇ ਘਰੋਂ, ਬੀਬਾ ਜੀ ਦੇ ਕਾਕਾ ਜੀ ਅਤੇ ਮਾਤਾ ਜੀ ਏਥੇ ਹੋਣ ਕਰਕੇ ਖਾਸੀ ਰੌਣਕ ਹੈ। ਸਤਿਗੁਰੂ ਜੀ ਦੇ ਇਸ਼ਨਾਨ ਨੂੰ ਉਡੀਕਿਆ ਜਾ ਰਿਹਾ ਹੈ ਪ੍ਰਸਾਦ ਛਕਣ ਨੂੰ!

ਮੈ ਮੁੜ ਦਰਸ਼ਨ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੀ ਧਰਮਸ਼ਾਲਾ ਵਿਚ ਹੀ ਕੀਤੇ। ਸ੍ਰੀ ਸਤਿਗੁਰੂ ਜੀ ਆਸਣ ਸ਼ੁਸ਼ੋਭਤ, ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਸਿਮਰਨੀਆਂ ਫਿਰ ਰਹੀਆਂ ਸਨ। ਮੱਥਾ ਟੇਕਣ ਵਾਲੇ ਆ ਜਾ ਰਹੇ ਸਨ। ਹਾਲ ਸੰਗਤ ਨਾਲ ਭਰਪੂਰ ਸੀ। ਅੱਜ ਵਿਸ਼ੇਸ਼ਾਂ ਵਿਚੋਂ ਸਨ ਸ੍ਰੀ ਧਰਮਪਾਲ ਮਰਵਾਹਾ ਤਨਜ਼ਾਨੀਆ, ਸ. ਕਰਤਾਰ ਸਿੰਘ (86) ਪੱਥਰਾਂ ਵਾਲੇ ਸ. ਧਿਆਨ ਸਿੰਘ ਦੇ

ਸਪੁੱਤਰ (ਮਹਾਰਾਜ ਨਿਹਾਲ ਸਿੰਘ ਜੀ ਦਾ ਸਾਲਾ), ਸ. ਹਰਜਿੰਦਰ ਸਿੰਘ ਸਟੀਲਮੈਨ, ਅਵਤਾਰ ਸਿੰਘ ਅੰਮ੍ਰਿਤਸਰੀ (ਚੈਕ ਅਪ ਕਰਵਾਣ ਆਇਆ ਹੈ ਦਿੱਲੀ)। ਸਤਿਗੁਰੂ ਜੀ ਨੇ ਸਿਮਰਨ ਉਪਰੰਤ ਹਰੇਕ ਨਾਲ ਇਕ ਇਕ ਦੋ ਦੋ ਬਚਨ ਕੀਤੇ।

ਉਸਤਾਦ ਹਰਭਜਨ ਸਿੰਘ, ਸੰਤ ਖਜ਼ਾਨ ਸਿੰਘ ਆਦਿ ਨੇ ਜੋਗੀ ਜਤੀ ਬ੍ਰਹਮਚਾਰੀ ਦਾ ਕੀਰਤਨ ਕੀਤਾ। ਪੌਣਾ ਘੰਟਾ ਕੀਰਤਨ ਉਪ੍ਰੰਤ ਸ੍ਰੀ ਸਤਿਗੁਰੂ ਜੀ ਸੰਗਤ ਪ੍ਰਤੀ ਸੰਬੋਧਨ ਕੀਤਾ:

'ਮੇਰੇ ਤੇ ਸਤਿਗੁਰਾਂ ਕ੍ਰਿਪਾ ਕੀਤੀ, ਕੱਲ ਮੈਥੋਂ 1 ਵਜੇ ਉਠ ਕੇ ਰਾਤੀ ਇਸ਼ਨਾਨ ਪਾਣੀ ਭਜਨ ਬਾਣੀ ਕਰਨ ਲਈ ਸਾਧ ਸੰਗਤ ਪ੍ਰਤੀ ਅਖਵਾਇਆ, ਸਾਧ ਸੰਗਤ ਨੇ ਇਸ ਦਾ ਬੜਾ ਚੰਗਾ ਹੁੰਗਾਰਾ ਭਰਿਆ ਹੈ। ਕਾਲੋਨੀਆਂ ਦੀਆਂ ਕਾਲੋਨੀਆਂ ਨੇ ਪੰਦਰੀ ਦਿਨੀ ਅੱਧੀ ਰਾਤ ਦੇ ਇਸ਼ਨਾਨ ਤੇ ਭਜਨ ਕਰਨ ਨੂੰ ਪਰਵਾਨ ਕੀਤਾ ਹੈ। ਕਈਆਂ ਨੇ ਹਰ ਹਫਤੇ ਇਹ ਨੇਮ ਲਾਗੂ ਕੀਤਾ ਹੈ ਕੁਝ ਸਰੀਰਾਂ ਰੋਜ਼ ਹੀ ਰਾਤ ਦੇ ਇਸ਼ਨਾਨ ਭਜਨ ਕਰਨ ਬਾਰੇ ਦੱਸਿਆ ਹੈ। ਇਹ ਸਾਰੀ ਗੱਲ ਸਾਡੇ ਜਿਉਂਦੇ ਰਹਿਣ ਦੀ ਨਿਸ਼ਾਨੀ ਹੈ। ਮੈਨੂੰ ਬਹੁਤ ਖੁਸ਼ੀ ਹੋਈ ਹੈ ਸਾਧ ਸੰਗਤ ਦਾ ਉਦਮ ਸੁਣ ਵੇਖਕੇ।

'ਆਪਣੇ ਆਪ ਨੂੰ ਇਸ ਪਾਸੇ ਪਰੇਰਨ ਲਈ ਕਈ ਉਦਾਹਰਣ ਲਏ ਦਿੱਤੇ ਜਾ ਸਕਦੇ ਹਨ। ਤੁਹਾਡੇ ਕੋਲ ਹੀ, ਏਥੇ ਧਰਮਸ਼ਾਲਾ ਵਿਚ, ਅੱਜ ਕਲ ਜ਼ੇਰਿ ਇਲਾਜ, ਸੰਤ ਸਾਧੂ ਸਿੰਘ ਠੇਕੇਦਾਰ ਹੈ। ਇਸ ਨੂੰ ਸਰੀਰਕ ਤਕਲੀਫ਼ ਵੀ ਬਹੁਤ ਹੈ (ਕੈਂਸਰ ਹੈ)। ਇਹ ਜੀਵਨ ਨਗਰ ਵੀ ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ ਕਰਦਾ ਹੁੰਦਾ ਸੀ। ਅੱਜ ਕਲ ਵੀ ਸੁਣਨ ਵਿਚ ਆਇਆ ਹੈ ਕਿ ਆਸਾ ਦੀ ਵਾਰ ਏਥੇ ਲਾਉਂਦਾ ਹੈ। ਸਿੰਘ ਦੀ ਨਿਸ਼ਚਾ ਦਾ ਖਿਆਲ ਕਰੋ, ਅਜਿਹੀ ਸਰੀਰਕ ਦਸ਼ਾ ਵਿਚ ਵੀ ਉਹ ਆਪਣਾ ਨੇਮ ਨਹੀ ਛੱਡ ਰਿਹਾ।

''ਸਾਰੀ ਸੰਗਤ ਨੂੰ ਇਹ ਬੇਨਤੀ ਹੈ ਕਿ ਹਰ ਵਿਅਕਤੀ ਇਕ ਇਕ ਭਜਨ ਭਗਉਤੀ ਦੀ ਮਾਲਾ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰੋ ਕਿ ਸਾਧੂ ਸਿੰਘ ਉਤੇ ਕਿਰਪਾ ਹੋਏ, ਉਸ ਦੇ ਕਸ਼ਟ ਦੀ ਨਵਿਰਤੀ ਹੋਵੇ।

''ਅਮਰ ਸਿੰਘ ਜੀ ਜਲੰਧਰ ਵਾਲੇ ਅੱਧੀ ਰਾਤ ਦਾ ਇਸ਼ਨਾਨ ਤੇ ਭਜਨ ਨੇਮ ਨਾਲ ਕਰਿਆ ਕਰਦੇ ਸਨ। ਉਨ੍ਹਾਂ ਦਾ ਅੰਤ ਸਮਾਂ ਆਇਆ ਤਾਂ ਪਰਿਵਾਰ ਨੇ ਉਨ੍ਹਾਂ ਦੀ ਕਿਸੇ ਮਨ ਪਸੰਦ ਵਸਤੂ ਬਾਰੇ ਪੁੱਛਿਆ ਜੋ ਉਹਨਾਂ ਨੂੰ ਚਾਹੀਦੀ ਹੋਵੇ। ਉਨ੍ਹਾਂ ਦੱਸਿਆ ਕਿ ਜੋ ਵਸਤੂ ਸਤਿਗੁਰੂ ਜੀ ਨੇ ਮੈਨੂੰ ਦਿੱਤੀਆਂ ਹਨ ਉਹੋ ਜਿਹੀਆਂ ਦੁਨੀਆਂ ਵਿਚ ਹੋਰ ਕੋਈ ਵੀ ਨਹੀ। ਅਮਰ ਸਿੰਘ ਹੁਰਾਂ ਅਗਾਊਂ ਆਪਣੀ ਮ੍ਰਿਤੂ ਦਾ ਸਮਾਂ ਦੱਸਿਆ ਤੇ ਕਸਟਮ ਡਿਊਟੀ ਤੋਂ ਬਰੀ ਹੋ ਗਏ। ਉਹਨਾਂ ਪਾਸ ਮਨ ਦੀ ਸ਼ੁਧੀ ਦੀ ਸਿਖਰ ਸੀ।

ਲੋਕਾਂ ਪਿਛੇ ਨਾ ਲਗੋ। ਆਪਣਾ ਅਚਾਰਣ ਉੱਚਾ ਕਰੋ। ਕਬੀਰ ਨੇ ਕਿਹਾ

ਸੁਹਣਾ ਕਿਹਾ ਹੈ: ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ। ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ। ਇਸ ਉਚਾਈ ਵਲ ਵਧੋ।

"ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ।

ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ।

ਦੀਵਾਨ ਦੀ ਸਮਾਪਤੀ ਹੋਈ ਤਾਂ ਸੱਚੇ ਪਾਤਸ਼ਾਹ ਜੀ ਇਕੱਲੇ ਦੁਕੱਲੇ ਸਰੀਰਾਂ ਨਾਲ ਬਚਨ ਕਰਦੇ ਕਰਾਂਦੇ ਗੱਡੀ ਵਿਚ ਜਾ ਬੈਠੇ ਕੋਠੀ ਜਾਣ ਲਈ। ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਗੁਰਦੇਵ ਸਿੰਘ ਪਤਨੀ ਗੁਰਮੀਤ ਕੌਰ ਤੇ ਉਹਦੇ ਬੱਚਿਆਂ ਨੂੰ ਕੋਠੀ ਬੁਲਾਇਆ ਹੈ। ਮੈਂ ਵੀ ਕੋਠੀ ਗਿਆ ਸਾਂ। ਓਥੋਂ ਵਾਪਸੀ ਤੇ ਉਸ ਦੱਸਿਆ ਸਤਿਗੁਰੂ ਜੀ ਨੇ ਗੁਰਮੀਤ ਕੌਰ ਨੂੰ ਹੁਕਮ ਕੀਤਾ ਹੈ, 7 ਤਾਰੀਖ਼ ਨੂੰ ਬੱਚਿਆਂ ਨੂੰ ਨਾਲ ਲੈ ਕੇ ਆਵੇ ਉਹਦੀ ਸਰੋਦ ਵੀ ਨਾਲ ਲਿਆਵੇ। ਲਾਡੀ (ਗੁਰਦੇਵ ਸਿੰਘ ਦੇ ਵੱਡੇ ਲੜਕੇ) ਨੂੰ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਸ਼ਾਗਿਰਦ ਬੈਠਾਣਾ ਹੈ।

ਸੱਚੇ ਪਾਤਸ਼ਾਹ 7.8.85 ਨੂੰ ਦਿੱਲੀ ਪਧਾਰ ਰਹੇ ਹਨ। ਏਥੋਂ 8 ਨੂੰ ਆਪ ਡਾਲਟਨ ਗੰਜ ਲਈ ਹਵਾਈ ਸਫਰ ਕਰਨਗੇ ਰਾਂਚੀ ਤਕ ਓਥੋਂ ਕਾਰ ਦੁਆਰਾ ਡਾਲਟਨ ਗੰਜ ਪਹੁੰਚਣਗੇ ਸੰਤ ਬਲਵੰਤ ਸਿੰਘ ਦੇ ਭੋਗ ਨਮਿਤ ਸੋ 7.8.85 ਨੂੰ ਰਾਤੀਂ ਸੰਗੀਤਕਾਰਾਂ ਨੂੰ ਕੋਠੀ ਬੁਲਾਇਆ ਗਿਆ ਹੈ।

## 3 ਅਗਸਤ 1985, ਸ਼ਨੀਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਅੱਜ ਸਵੇਰੇ 6-8 ਦੇ ਦਰਮਿਆਨ ਸ੍ਰੀ ਭੈਣੀ ਸਾਹਿਬ, ਹਵਾਈ ਜਹਾਜ਼ ਦੁਆਰਾ ਚਲੇ ਗਏ ਹਨ। ਠਾਕਰ ਦਲੀਪ ਸਿੰਘ ਜੀ 3-4 ਦਿਨ ਦਿੱਲੀ ਰਹਿਣਗੇ। ਠਾਕਰ ਜੀ ਤੇ ਮਾਤਾ ਜੀ, ਛੋਟੀ ਨੂੰਹ ਨਾਲ ਸਤਿਗੁਰੂ ਜੀ ਦੀ ਤਾਬਿਆਂ ਵਿਚ ਗਏ ਹੋਣਗੇ।

ਹਰਭਜਨ ਸਿੰਘ ਸਿਤਾਰ ਨੇ ਮੈਨੂੰ 10 ਵਜੇ ਆਣ ਦੱਸਿਆ ਕਿ ਸਤਿਗੁਰੂ ਜੀ ਨੇ ਪਹਿਲਾਂ ਉਸਨੂੰ ਗੁਰਦੇਵ ਸਿੰਘ ਨਾਲ ਟੈਲੀਫੋਨ ਸੰਪਰਕ ਕਰਕੇ ਹਾਲਾਤ ਤੋਂ ਅਗਾਹ ਕਰਨ ਲਈ ਬਚਨ ਕੀਤਾ ਹੈ, ਮੈਂ ਵੀ ਨਾਲ ਚੱਲਾਂ। ਅਸੀ ਪਹਿਲਾਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਗਏ। ਅੱਗੇ ਬੀਬੀ ਬੇਅੰਤ ਕੌਰ ਪ੍ਰਿੰਸੀਪਲ ਬੜੇ ਆਫ਼ ਮੂਡ ਵਿਚ ਬੈਠੀ ਸੀ ਕਿ ਸਾਡੇ ਅਚਾਨਕ ਚਲੇ ਜਾਣ ਤੇ ਰੀਮਾਰਕਸ ਨਾਲ ਖਿੜ ਖਿੜਾ ਕੇ ਹੱਸ ਪਈ। ਫੇਰ ਇਕਦਮ ਉਸਦੀਆਂ ਅੱਖਾਂ ਸੇਜਲ ਹੋ

ਗਈਆਂ। ਰੋਣ ਦਾ ਕਾਰਨ ਪੁੱਛਿਆ ਤਾਂ ਉਸ ਦੱਸਿਆ ਕਿ ਸੰਤ ਰਤਨ ਸਿੰਘ ਦਾ ਕੁਲਦੀਪ ਸਿੰਘ ਰੋਜ਼ਾਨਾ ਦੋ ਦੋ ਘੰਟੇ ਉਸ ਪਾਸ ਬੈਠਾ ਉਸਦਾ ਵਕਤ ਜ਼ਾਇਆ ਕਰਦਾ ਹੈ। ਹੱਤਕ ਆਮੇਜ਼ ਬੋਲੀ ਵੀ ਬੋਲਦਾ ਹੈ ਪਰ ਹੰਸਪਾਲ ਜੀ ਹੁਰੀ ਉਸਦੀ ਆਵਾਜਾਈ ਬੰਦ ਨਹੀ ਕਰ ਰਹੇ। ਉਹ ਆਪਣੇ ਬੱਚੇ ਦੀ ਨਿਕਾਸੀ ਮੰਗਦਾ ਹੈ। ਹੰਸਪਾਲ ਜੀ ਨੇ ਕਹਿ ਰੱਖਿਆ ਹੈ ਕਿ ਉਹਦੇ ਕਹੇ ਬਿਨਾ ਬੱਚੇ ਨੂੰ ਸਰਟੀਫੀਕੇਟ ਨਹੀ ਦੇਣਾ, ਪਰ ਉਹ ਇਹਦੇ ਕੋਲ ਆ ਕੇ ਇਸਨੂੰ ਪਰੇਸ਼ਾਨ ਕਰਦਾ ਹੈ।

ਫਿਰ ਜ਼ਰਾ ਰਉਂ ਵਿਚ ਆਇਆਂ ਪ੍ਰਿੰਸੀਪਲ ਨੇ ਦੱਸਿਆ ਕਿ ਕੱਲ ਸ੍ਰੀ ਮਾਤਾ ਚੰਦ ਕੌਰ ਜੀ ਸਕੂਲ ਵਿਚ ਦਰਸ਼ਨ ਦੇ ਗਏ ਹਨ। ਉਹਨਾਂ ਦੇ ਪਾਸ ਉਹਨਾਂ ਦਾ ਦੁਹਤਾ (ਸ੍ਰੀ ਜੈ ਸਿੰਘ) ਸੀ। ਉਸਨੂੰ ਪੜ੍ਹਾਈ ਸ਼ੁਰੂ ਕਰਵਾਣ ਲਈ ਕਾਪੀਆਂ ਕਿਤਾਬਾਂ ਲੈ ਗਏ ਹਨ। ਕਾਕਾ ਜੀ ਨੂੰ ਏਸੇ ਸਕੂਲ ਵਿਚ ਭਰਤੀ ਕਰਨ ਬਾਰੇ ਸੋਚਿਆ ਗਿਆ ਹੈ। ਇਹ ਪਹਿਲਾਂ ਤਾਂ ਮੇਰੇ ਪਾਸ ਆਉਂਦੇ ਨਹੀਂ ਸਨ ਪਰ ਜਦੋਂ ਮੈ ਇਕ ਵਾਰ ਮਾਤਾ ਜੀ ਤੋਂ ਲੈ ਲਏ ਤਾਂ ਅੱਧੇ ਪੌਣੇ ਘੰਟੇ ਵਿਚ ਹੀ ਏਨੇ ਰਚਮਿਚ ਗਏ ਕਿ ਫਿਰ ਜਾਣ ਤੇ ਜੀ ਨਹੀ ਸੀ ਕਰਦਾ।

ਧਰਮ ਸਿੰਘ ਚਾਵਲਾ ਦੇ ਦਫਤਰ ਪੂਸਾ ਰੋਡ ਵਿਚ ਜਾ ਕੇ ਗੁਰਦੇਵ ਸਿੰਘ ਨੂੰ ਯੂ.ਕੇ. ਵਿਚ ਟੈਲੀਫੋਨ ਮਿਲਾਂਦਿਆਂ ਇਕ ਵਜ ਗਿਆ। ਬਾਹਰ ਬਾਰਸ਼ ਹੋ ਰਹੀ ਸੀ। ਹਰਭਜਨ ਸਿੰਘ ਨੇ 15 ਮਿੰਟ ਗੱਲ ਬਾਤ ਕੀਤੀ ਸਤਿਗੁਰੂ ਜੀ ਤੇ ਉਸਤਾਦ ਅਮਜਦ ਅਲੀ ਜੀ ਦੇ ਉਸ ਬਾਰੇ ਭਾਵ ਦੱਸੇ। ਗੁਰਦੇਵ ਸਿੰਘ ਪਰੇਸ਼ਾਨ ਹੋ ਉਠਿਆ ਕਿਉਂਕਿ ਇੰਗਲੈਂਡ ਵਿਚ ਉਸਨੇ ਆਪਣੇ ਮਿੱਤਰ ਸ਼ਰਮਾ ਦੀ ਮਦਦ ਨਾਲ ਮੱਤੂ ਅਤੇ ਰਾਣੀ ਦੀ ਰਸ ਰਸਾਈ ਕਰਵਾ ਦਿੱਤੀ ਹੈ। ਮੱਤੂ ਰਾਣੀ ਨਾਲ ਉਸ ਦੇ ਘਰ ਮਿਲਣ ਆਇਆ ਸੀ। ਤੇ ਫਿਰ ਈਸਟ ਹੈਮ ਗੁਰਦੁਆਰੇ ਵਿਖੇ ਉਹਨਾਂ ਇਕੱਠਾ ਪ੍ਰੋਗਰਾਮ ਦਿੱਤਾ ਹੈ ਜਿਸ ਤੋਂ ਪ੍ਰਸੰਨ ਹੋ ਨਾਮਧਾਰੀ ਸੰਗਤ ਦੇ ਸਕੱਤਰ ਨੇ ਮੱਤੂ ਨੂੰ ਤੇ ਇਸ ਨੂੰ ਵੀ ਸੰਗਤ ਵਿਚ ਸਿਰੋਪਾ ਦਿੱਤਾ। ਏਥੇ ਦੇਸ਼ ਵਿਚ ਕੀ ਬਖੇੜਾ ਖੜਾ ਹੋ ਗਿਆ। ਉਹ ਦੋਵੇਂ ਜੀ ਆਪਣੇ ਘਰ ਰਾਜ਼ੀ, ਮੈ ਆਪਣੇ ਘਰ ਰਾਜ਼ੀ। ਹਰਭਜਨ ਨੇ ਉਸਨੂੰ ਸਲਾਹ ਦਿੱਤੀ ਕਿ ਉਹ ਮੱਤੂ ਪਾਸੋਂ ਸਤਿਗੁਰੂ ਜੀ ਨੂੰ 7-8-85 ਨੂੰ ਸਭ ਅੱਛਾ ਦਾ ਫੋਨ ਕਰਵਾ ਦੇਵੇ।

ਸ਼ਾਮੀ 5.30 ਵਜੇ ਘਰ ਆਇਆ ਰਾਜੌਰੀ ਗਾਰਡਨ ਤਾਂ ਵਰਿਆਮ ਸੰਪਾਦਕ ਜਗਦੀਸ਼ ਸਿਘ ਅਤੇ ਉਸਦੀ ਸੁਪਤਨੀ ਬਖਸ਼ੀਸ਼ ਕੌਰ ਮੇਰੀ ਇੰਤਜ਼ਾਰ ਵਿਚ ਕਦੋਕਣੇ ਬੈਠੇ ਹੋਏ ਸਨ। ਇਹ ਸਵੇਰੇ ਹੀ ਜਲੰਧਰ ਨੂੰ ਜਾ ਰਹੇ ਹਨ। ਨੈਰੋਬੀ ਦੀ ਗੱਲ ਬਾਤ ਸੁਣਾਂਦਿਆਂ ਜਗਦੀਸ਼ ਸਿਘ ਨੇ ਦੱਸਿਆ ਕਿ ਪਿਛਲੇ ਦਿਨੀ ਨੈਰੋਬੀ ਵਿਚ ਇਕ ਵਰਲਡ ਵੂਮੈਨ ਕਾਨਫਰੰਸ ਹੋਈ ਹੈ। ਸ੍ਰੀ ਸਤਿਗੁਰੂ ਨੂੰ ਹੰਸਪਾਲ ਜੀ ਦੁਆਰਾ ਇਸਦਾ ਪਤਾ ਲੱਗਾ ਤਾਂ ਸੱਚੇ ਪਾਤਸ਼ਾਹ ਜੀ ਨੇ ਨੈਰੋਬੀ ਦੀ ਸੰਗਤ ਨੂੰ ਇਸਦੇ ਪ੍ਰਧਾਨ ਸ. ਸੋਖੀ ਦੁਆਰਾ ਭਾਰਤੀ ਡੈਲੀਗੇਸ਼ਨ ਦਾ ਸੁਆਗਤ ਤੇ

ਰੋਟੀ ਕਰਨ ਦੀ ਆਗਿਆ ਭੇਜੀ। ਉਹਨੀ ਦਿਨੀ ਤਨਜ਼ਾਨੀਆਂ ਤੋਂ ਜਗਦੀਸ਼ ਸਿੰਘ ਵੀ ਨੈਰੋਬੀ ਆਪਣੇ ਕੁੜਮ, ਸ. ਗੁਰਚੈਨ ਸਿੰਘ ਫਲੋਰਾ, ਪਾਸ ਪੁਜਾ ਹੋਇਆ ਸੀ। ਸਾਧ ਸੰਗਤ ਵਲੋਂ ਭਰਪੂਰ ਸੁਆਗਤ ਕੀਤਾ ਗਿਆ। ਭਾਰਤੀ ਇਸਤਰੀਆਂ ਦਾ। ਸ਼ੀਲਾ ਦੀਦੀ, ਅਮਰਜੀਤ ਕੌਰ ਆਦਿ ਇਹਦੀ ਜਾਣਕਾਰੀ ਦੀਆਂ ਪੰਜਾਬਣਾਂ ਵੀ ਵਿਚ ਸਨ। ਤਕਰੀਰਾਂ ਦੇ ਸਿਲਸਿਲੇ ਵਿਚ ਜਗਦੀਸ਼ ਸਿੰਘ ਵੀ ਸਹਿਯੋਗੀ ਹੋਇਆ।

ਸ. ਜਗਦੀਸ਼ ਸਿੰਘ ਨੇ ਸਿੱਖ ਸਮਾਜ ਦਾ ਇਸਤ੍ਰੀ ਪ੍ਰਤੀ ਵਤੀਰੇ ਦਾ ਆਧਾਰ ਗੁਰੂ ਨਾਨਕ ਦੇਵ ਜੀ ਦਾ ਫਰਮਾਨ 'ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ" ਦੱਸਿਆ ਤੇ ਫਿਰ ਗੁਰੂ ਰਾਮ ਸਿੰਘ ਜੀ ਦਾ ਇਸਤਰੀਆਂ ਨੂੰ ਅਮਲੀ ਤੌਰ ਤੇ ਬਚਾਣ ਦਾ ਅਭਿਆਨ ਦਸਕੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹੁੰਚ ਨੂੰ ਦਰਸਾਇਆ, ਜਿਨ੍ਹਾਂ ਮਾਮੂਲੀ ਜਿਹੀ ਭਿਣਕ ਪੈਣ ਤੇ ਕਿ ਇਸਤਰੀ ਕਾਜ ਲਈ ਨੈਰੋਬੀ ਵਿਖੇ ਸੰਸਾਰ ਕਾਨਫਰੰਸ ਜੁੜ ਰਹੀ ਹੈ ਭਾਰਤੀ ਬੀਬੀਆਂ ਨਾਲ ਤੁਰੰਤ ਸੰਪਰਕ ਕਾਇਮ ਕਰਕੇ ਉਨ੍ਹਾਂ ਨੂੰ ਮਾਣ ਦੇਣ ਲਈ ਨੈਰੋਬੀ ਦੀ ਸੰਗਤ ਨੂੰ ਆਦੇਸ਼ ਦਿੱਤੇ! ਗੁਰੂ ਘਰ ਇਸਤ੍ਰੀ ਪ੍ਰਤੀ ਆਦਰ ਦੀ ਭਾਵਨਾ ਰਖਦਾ ਹੈ।

## 4 ਅਗਸਤ 1985, ਐਤਵਾਰ
## ਨਵੀਂ ਦਿੱਲੀ

10 ਵਜੇ ਤਕ ਸ. ਜਗਦੀਸ਼ ਸਿੰਘ ਵਰਿਆਮ ਮੇਰੇ ਪਾਸ ਆ ਗਿਆ: ਚਲੋ ਕਵੀ ਜੀ, ਕੁਇਕ ਟ੍ਰੈਵਲਜ਼ ਦੇ ਸ਼ੇਰ ਸਿੰਘ ਚਾਵਲਾ ਨੂੰ ਮਿਲਣਾ ਹੈ। ਡਾਲਰ ਵਾਪਸੀ ਦਾ ਮਸਲਾ ਹੈ। ਮੈਂ ਸਫ਼ਰ ਤਾਂ ਤਨਜ਼ਾਨੀਆਂ ਤੇ ਕੀਨੀਆ ਦਾ ਕਰ ਆਇਆ ਹਾਂ ਪਰ ਡਾਲਰ ਖਰਚ ਨਹੀ ਕੀਤੇ।

ਅਤੇ ਅਸੀ ਬਰਸਾਤੀ ਮੌਸਮ ਵਿਚ ਹੀ ਪੂਸਾ ਰੋਡ ਚਲੇ ਗਏ। ਸਕੂਟਰ ਉਸਦੇ ਪਾਸ ਸੀ। ਸ. ਚਾਵਲਾ ਨੂੰ ਮਿਲਿਆਂ ਗੱਲ 6 ਤਾਰੀਖ਼ ਤੇ ਜਾ ਪਈ ਅਤੇ ਮੈਂ ਜਗਦੀਸ਼ ਸਿੰਘ ਨੂੰ ਦੱਸ ਦਿੱਤਾ ਕਿ ਸੰਤ ਬਲਵੰਤ ਸਿੰਘ ਡਾਲਟਨ ਗੰਜ ਸਵਰਗਵਾਸ ਹੋ ਗਏ ਹਨ ਤੇ ਮੈਂ 6 ਨੂੰ ਭੋਗ ਤੇ ਜਾਣ ਵਾਸਤੇ ਰਾਂਚੀ ਐਕਸਪ੍ਰੈਸ ਤੇ ਚੜ੍ਹਨ ਵਾਲਾ ਹਾਂ।

ਡਾਲਟਨ ਗੰਜ ਵਾਲਿਆਂ ਨਾਲ ਸੰਬੰਧਾਂ, ਖਾਸ ਕਰ ਸੰਤ ਬਲਵੰਤ ਸਿੰਘ ਜੀ ਦੀ ਪਿਛਲੇ ਸਮੇਂ ਦੀ ਮਿਲਵਰਤੋਂ ਤੋਂ 'ਵਰਿਆਮ' ਮੇਰੇ ਨਾਲ ਡਾਲਟਨ ਗੰਜ ਜਾਣ ਨੂੰ ਤਿਆਰ ਹੋ ਗਿਆ।

ਮੁੜਦੀ ਵਾਰ ਅਸੀਂ ਸ. ਗੁਰਭਜਨ ਸਿੰਘ ਨੂੰ ਮਿਲਣ ਰਾਜਿੰਦਰ ਨਗਰ ਚਲੇ ਗਏ। ਘਰ ਵੜਦਿਆਂ ਹੀ ਬਾਰਸ਼ ਸ਼ੁਰੂ ਹੋ ਗਈ। ਗੁਰਭਜਨ ਸਿੰਘ ਨੇ ਦੱਸਿਆ ਕਿ ਉਹ ਵੀ ਹੁਣੇ-ਹੁਣੇ ਏਅਰਪੋਰਟ ਤੋਂ ਆਇਆ ਹੈ। ਕੱਲ ਸੱਚੇ ਪਾਤਸ਼ਾਹ ਜੀ ਨਾਲ ਹੰਸਪਾਲ ਜੀ, ਮਨਚੰਦਾ ਹੁਰੀਂ ਅਤੇ ਉਹ ਵੀ ਹਵਾਈ ਉਡਾਰੀ ਨਾਲ ਭੈਣੀ ਸਾਹਿਬ ਗਏ ਸਨ। ਮੇਰਾ ਦਾਮਾਦ ਕੇਹਰ ਸਿੰਘ, ਲੜਕੀ ਕੁਲਵੰਤ ਤੇ ਦੁਹਤਾ ਦੁਹਤੀਆਂ ਮੋਹਾਲੀ ਤੋਂ ਸ੍ਰੀ ਹਜ਼ੂਰ ਦੇ ਦਰਸ਼ਨਾਂ ਨੂੰ ਗਏ ਸਨ।

ਗੁਰਭਜਨ ਸਿੰਘ ਨੇ ਦੱਸਿਆ: ਅੱਜ ਸਵੇਰੇ ਸ. ਪ੍ਰਕਾਸ਼ ਸਿੰਘ ਬਾਦਲ ਵੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨਾਂ ਨੂੰ ਆਏ ਸੀ। ਇਹ ਤਾਂ ਪਤਾ ਨਹੀਂ ਪਰਸਪਰ ਕੀ ਗੱਲ ਬਾਤ ਹੋਈ ਪਰ ਜਾਪਦਾ ਹੈ ਸਰਕਾਰ ਅਕਾਲੀ ਸਮਝੌਤਾ ਹੀ ਏਜੰਡੇ ਉਤੇ ਹੋਵੇਗਾ।

ਅਸਾਂ ਦੋਹਾਂ ਗੁਰਭਜਨ ਸਿੰਘ ਪਤਨੀ ਬੀਬੀ ਸਤਪਾਲ ਕੌਰ ਦਾ ਸੁੰਦਰ ਪ੍ਰੇਮਿਆ ਸਵਾਦਿਸ਼ਟ ਭੋਜਨ ਛਕਿਆ ਅਤੇ ਬਰਸਾਤ ਹਟਣ ਪਿਛੋਂ ਆਪਣੇ ਰਾਹੇ ਪਏ।

## 5 ਅਗਸਤ 1985, ਸੋਮਵਾਰ
## ਨਵੀਂ ਦਿੱਲੀ

ਸਵੇਰੇ 7.10 ਵਜੇ ਤੇ ਮੇਰੇ ਘਰ ਹੰਸਪਾਲ ਜੀ ਦਾ ਵੱਡਾ ਲੜਕਾ ਸੁਰਅੰਮ੍ਰਿਤ ਸਿੰਘ ਟਿੱਕਾ ਮੈਨੂੰ ਲੈਣ ਲਈ ਆ ਗਿਆ। ਮੈਨੂੰ ਦੋ ਕੁ ਮਿੰਟ ਪਹਿਲਾਂ ਹੀ ਯਾਦ ਆਇਆ ਕਿ ਸ. ਹੰਸਪਾਲ ਨੇ 5 ਅਗਸਤ ਨੂੰ ਸਵੇਰੇ 7 ਵਜੇ ਤਿਆਰ ਰਹਿਣ ਲਈ ਦੂਜੀ ਤਾਰੀਖ ਦਾ ਆਖਿਆ ਹੋਇਆ ਹੈ। ਅੱਜ ਪ੍ਰਧਾਨ ਮੰਤਰੀ ਨੂੰ ਮਿਲਣ ਜਾਣਾ ਸੀ। ਨਾਮਧਾਰੀ ਸੰਗਤ ਵਲੋਂ ਦਿੱਲੀ ਦੇ ਸ਼ਹਿਰੀਆਂ ਸਰਕਾਰ-ਅਕਾਲੀ ਸਮਝੌਤੇ ਦਾ ਸੁਆਗਤ ਕਰਨਾ ਸੀ।

ਰਮੇਸ਼ ਨਗਰ ਵਿਚੋਂ 8 ਕਾਰਾਂ, ਇਕ ਜੋਂਗਾ, ਬਣ ਕੇ ਰੇਸ ਕੋਰਸ ਰੋਡ ਤੇ ਪ੍ਰਧਾਨ ਮੰਤਰੀ ਨਿਵਾਸ ਪਾਸ ਜਾ ਰੁਕਿਆ। ਚੌਕ ਤੇ ਪੁਲਿਸ ਦਾ ਤੇ ਸੀ.ਆਈ.ਡੀ. ਵਾਲਿਆਂ ਦਾ ਮੁਨਾਸਬ ਪ੍ਰਬੰਧ ਸੀ। 2-3 ਕਾਰਾਂ ਸਾਡੇ ਕਾਫਲੇ ਵਿਚ ਹੋਰ ਰਲ ਗਈਆਂ ਸਨ। ਜਦੋਂ ਬਰਸਾਤੀ ਮੌਸਮ ਵਿਚ ਸਫੈਦ ਬਸਤਰਾਂ ਵਾਲਿਆਂ ਦੇ 60-65 ਆਦਮੀ ਇਕ ਜਗਾਹ ਜੁੜ ਕੇ ਖਲੋਤੇ ਤਾਂ ਇਕ ਸ਼ਾਨ ਤੇ ਪ੍ਰਭਾਵ ਸੀ।

ਅੱਜ ਪ੍ਰਧਾਨ ਮੰਤਰੀ ਨੂੰ ਮਿਲਣ ਜਾਣ ਵਾਲੇ, ਸ. ਹੰਸਪਾਲ ਜੀ ਦੀ ਗਿਣਤੀ ਅਨੁਸਾਰ 65 ਸਨ ਜਿਨ੍ਹਾਂ ਚੋਂ ਲਿਖਣ ਵੇਲੇ ਤਕ ਮੈਨੂੰ ਹੇਠ ਲਿਖੇ ਨਾਮ ਯਾਦ ਹਨ। 1. ਠਾਕੁਰ ਉਦੈ ਸਿੰਘ, 2. ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ., 3. ਸ. ਸੁਲੱਖਣ ਸਿੰਘ ਮੈਟਰੋ ਪਾਲੀਟਨ ਕਾਊਂਸਲਰ, 4. ਸ੍ਰੀ ਧਰਮਪਾਲ ਮਰਵਾਹਾ

ਇਰੀਗਾ ਤਨਜ਼ਾਨੀਆਂ, 5. ਮਾ: ਨਿਹਾਲ ਸਿੰਘ ਪੰਥ ਰਤਨ, ਪ੍ਰਧਾਨ ਨਾਮਧਾਰੀ ਦਰਬਾਰ, 6. ਸ. ਰਾਜਾ ਸਿੰਘ, 7. ਸ਼. ਬਲਦੇਵ ਸਿੰਘ ਚਾਨਾ, 8. ਸੰਤ ਰਤਨ ਸਿੰਘ, 9. ਸੰਤ ਬਲਵੰਤ ਸਿੰਘ ਬਾਲੀ ਨਗਰ, 10. ਸੰਤ ਗੁਰਬਚਨ ਸਿਘ ਠੇਕੇਦਾਰ, 11. ਸ. ਸੁਰਿੰਦਰ ਸਿਘ ਮਲੂਵਾਲੀ, 12. ਸੰਤ ਮੋਹਣ ਸਿੰਘ ਨਾਰਾਇਣਾ, 13. ਸੰਤ ਅਮਰ ਸਿੰਘ ਨਿਰਮਾਣ, 14. ਸ. ਮਨਮੋਹਨ ਸਿੰਘ ਕ੍ਰਿਸ਼ਨਾ ਨਗਰ, 15. ਸੇਠ ਧਰਮ ਸਿੰਘ ਚਾਵਲਾ, 16. ਸ. ਜੰਗ ਬਹਾਦਰ ਸਿੰਘ, 17. ਸ. ਜਗਮੋਹਨ ਸਿੰਘ, 18. ਸ. ਸਤਪਾਲ ਸਿੰਘ ਕਾਲਾ, 19. ਸੰਤ ਗੁਰਦੀਪ ਸਿੰਘ ਢੋਡਾ, 20. ਸੰਤ ਗਿਆਨ ਸਿੰਘ ਖਾਰਾ, 21. ਸ. ਰਾਜਿੰਦਰ ਸਿੰਘ ਮਾਨਸਰੋਵਰ ਗਾਰਡਨ, 22. ਸਾਧਾ ਸਿੰਘ, 23. ਸ. ਜੁਗਿੰਦਰ ਸਿੰਘ ਬਾਲੀ ਨਗਰ, 24. ਸੰਤ ਹਰਬੰਸ ਸਿੰਘ, 25. ਸੰਤ ਸੁਰਿੰਦਰ ਸਿੰਘ ਰਮੇਸ਼ ਨਗਰ, 26. ਗਿਆਨੀ ਬਲਬੀਰ ਸਿੰਘ, 27. ਡਾ. ਬਲਵੰਤ ਸਿੰਘ, 28. ਸੰਤ ਗੁਰਦਿਆਲ ਸਿੰਘ ਕਿਲੇ ਵਾਲਾ, 29. ਸੰਤ ਅਜੀਤ ਸਿੰਘ ਮਸਤਾਨਾ, 30. ਸ. ਅਵਤਾਰ ਸਿੰਘ ਪਥਰਾਂ ਵਾਲੇ(86), 31. ਸੰਤ ਗਿਆਨ ਸਿੰਘ ਬਲੋਂਵਾਲੀਆ, 32. ਸੰਤ ਦਸਵਿੰਦਰ ਸਿੰਘ ਗੁੰਬੀ, 33. ਸੰਤ ਬਾਲ ਸਿੰਘ ਸੇਵਕ।

ਪ੍ਰਧਾਨ ਮੰਤਰੀ ਹਾਊਸ ਖੇਤਰ ਵਿਚ ਵਾਕੀ ਟਾਕੀ, ਡੀਟੈਕਟਰ, ਸਟੇਨ ਗੰਨਾਂ ਤੇ ਅੰਦਰੂਨ ਪਸਤੌਲਾਂ ਵਾਲੇ ਕਾਫ਼ੀ ਸਨ। ਅਸੀ 8.30 ਨੂੰ ਉਸ ਲਾਂਘੇ ਵਿਚ ਸਾਂ ਜਿਥੋਂ ਕੱਲੇ ਕੱਲੇ ਬੰਦੇ ਦੀ ਟੋਹ ਹੋ ਕੇ, ਡੀਟੈਕਟਰ ਛੁਹ ਦੇ ਕੇ ਅਗੇ ਜਾਣ ਦੇਣਾ ਸੀ। ਜੇਬੀ ਤਲਾਸ਼ੀ ਸਮੇਂ ਮੇਰੇ ਪਾਸੋਂ ਇਕ ਛੋਟਾ ਜਿੰਨਾ ਚਾਕੂ ਨਿਕਲਿਆ। ਨੇਮ ਪੂਰਵਕ ਡਿਊਟੀ ਤੇ ਲੱਗੇ ਬੰਦੇ ਨੇ 'ਫੇਰ ਆ ਕੇ ਲੈ ਜਾਣਾਂ ਕਹਿ ਕੇ ਰੱਖ ਲਿਆ।

ਮੈਨੂੰ ਜਾਪਿਆ ਜਿਵੇਂ ਪ੍ਰਧਾਨ ਮੰਤਰੀ, ਸ਼ੇਰਾਂ ਵਾਂਗੂੰ ਪਿੰਜਰੇ ਵਿਚ ਕੈਦ ਹੋਵੇ ਕਿਉਂਕਿ ਉਸ ਨਾਲ ਸੰਬੰਧਤ ਸਥਾਨ ਲੋਹੇ ਦੀ ਤਿਖੀਆਂ ਨੋਕਾਂ ਵਾਲੇ ਸੀਖਚਿਆਂ ਨਾਲ ਬੰਦ ਕੀਤਾ ਗਿਆ ਸੀ। ਸੰਗੀਨ ਪਹਿਰੇ ਨਹੀ ਸਟੇਨ ਗੰਨਾਂ ਤੇ ਮਸ਼ੀਨ ਗੰਨਾਂ ਵਾਲੇ ਪਹਿਰੇਦਾਰ ਸਨ। ਸਾਦਾ ਵਰਦੀ ਵਿਚ ਤਿਖੀਆਂ ਨਜ਼ਰਾਂ ਵਾਲੇ ਸਿਪਾਹੀਆਂ ਵਿਚਦੀ ਗੁਜ਼ਰਦੇ ਪ੍ਰਧਾਨ ਮੰਤਰੀ ਦੇ ਨਾਲ ਦੀ ਕੋਠੀ ਵਿਚ ਅਸੀ ਪਹੁੰਚੇ। ਇਹ ਵੀ ਪ੍ਰਧਾਨ ਮੰਤਰੀ ਖੇਤਰ ਦਾ ਹਿੱਸਾ ਹੈ।

ਏਥੇ ਰੁੱਖਾਂ ਦੇ ਘੇਰੇ ਵਿਚ ਇਕ ਲਾਨ ਅੰਦਰ ਡੱਠੀਆਂ ਸੈਂਕੜੇ ਕੁਰਸੀਆਂ ਤੇ ਪ੍ਰਧਾਨ ਮੰਤਰੀ ਨੂੰ ਮਿਲਣ ਵਾਲੇ ਬੈਠੇ ਸਨ। ਫੁਲ ਹਾਰ, ਖਾਦੀ ਦੇ ਹਾਰ, ਤਾਨਪੁਰੇ, ਪੁਸਤਕਾਂ ਅਨੇਕਾਂ ਵਸਤਾਂ ਨਾਲ ਪ੍ਰਧਾਨ ਮੰਤਰੀ ਨੂੰ ਮਿਲਣ ਦੇ ਚਾਹਵਾਨ ਇੰਤਜ਼ਾਰ ਵਿਚ ਸਨ। ਕੈਮਰਾ ਮੈਨ ਦੂਰ ਦਰਸ਼ਨ ਵਾਲੇ, ਪ੍ਰੈਸ ਰਿਪੋਟਰ ਵੀ ਤਿਆਰ ਬਰ ਤਿਆਰ ਸਨ। ਸਾਨੂੰ ਅੰਦਰ ਗਿਆਂ ਏਨੀ ਕੁ ਵਿਸ਼ੇਸ਼ਤਾ ਮਿਲ ਗਈ ਕਿ ਇਸ ਕੋਠੀ ਦੇ ਵੱਡੇ ਕਮਰੇ ਵਿਚ ਕੁਰਸੀਆਂ ਡੱਠੀਆਂ ਮਿਲ ਗਈਆਂ। ਸਾਨੂੰ ਉਨ੍ਹਾਂ ਤੇ ਬੈਠਾ ਦਿੱਤਾ ਗਿਆ।

ਪੂਰੇ 9 ਵਜੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਆਪਣੇ ਨਿਵਾਸ ਵਿਚੋਂ ਨਿਕਲਿਆ।

ਟਾਈਮ ਭਾਵੇਂ 9 ਵਜੇ ਦਾ ਸਾਡੇ ਲਈ ਨਿਸਚਿਤ ਸੀ, ਪਰ ਉਸਨੇ ਬਾਹਰ ਬੈਠਿਆਂ ਨੂੰ ਤਰਜੀਹ ਦਿੱਤੀ ਕਿਉਂਕਿ ਬਾਰਸ਼ ਕਿਸੇ ਸਮੇਂ ਵੀ ਉੱਤਰ ਸਕਦੀ ਸੀ।

ਮਿਲਣ ਵਾਲੇ ਇਹ ਵੱਡੇ ਛੋਟੇ 5 ਗਰੁੱਪ ਸਨ। ਅਸਾਂ ਮੰਗਲ ਗੀਤ ਦੀ ਧੁਨ ਵੀ ਸੁਣੀ ਤੇ ਪ੍ਰਧਾਨ ਮੰਤਰੀ ਦੇ ਗਲੋਂ ਲੱਥ ਕੇ ਆਏ ਹਾਰ ਵੀ ਵੇਖੇ। ਤੇ ਪੁਸਤਕਾਂ ਦੇ ਥੱਬੇ ਵੀ ਕੋਠੀ ਨੂੰ ਆਏ।

ਸ. ਹੰਸਪਾਲ ਨੇ ਨਾਮਧਾਰੀ ਸੰਗਤ ਨੂੰ ਸਪਸ਼ਟ ਕੀਤਾ ਸਾਡੇ ਗਰੁੱਪ ਨੂੰ ਅੰਦਰ ਬੈਠਾਇਆ ਜਾਣਾ ਉਸਦੇ ਅਸਰ ਰਸੂਖ਼ ਦੀ ਗੱਲ ਨਹੀ ਸਤਿਗੁਰੂ ਜੀ ਦੀ ਕ੍ਰਿਪਾ ਹੈ। ਸਾਡੇ ਸਮੂਹੇ ਪ੍ਰਭਾਵ ਨੂੰ ਸਤਿਕਾਰ ਮਿਲਿਆ ਹੈ। ਅੱਜ ਮੈਂ ਵੀ ਪ੍ਰਧਾਨ ਮੰਤਰੀ ਲਈ ਵੱਡੀ ਕੁਰਸੀ ਦੇ ਸਾਹਵੇਂ ਦੀ ਪਹਿਲੀ ਕਤਾਰ ਵਿੱਚ ਦੂਜੀ ਸੀਟ ਮੱਲ ਲਈ। ਮੇਰੇ ਖੱਬੇ ਪੰਥ ਰਤਨ ਮਾ: ਨਿਹਾਲ ਸਿੰਘ ਜੀ, ਸੱਜੇ ਸ. ਰਾਜਾ ਸਿੰਘ ਖਾਲਸਾ ਟੈਂਟ ਹਾਊਸ, ਉਨ੍ਹਾਂ ਨਾਲ ਠਾਕਰ ਉਦੈ ਸਿੰਘ ਜੀ, ਸ. ਹੰਸਪਾਲ, ਸ. ਸੁਲੱਖਣ ਸਿੰਘ ਤੇ ਸ. ਬਲਦੇਵ ਸਿੰਘ ਬੈਠੇ।

ਸਭ ਨੂੰ ਭੁਗਤ ਕੇ 9.40 ਤੇ ਪ੍ਰਧਾਨ ਮੰਤਰੀ ਸਾਡੇ ਕਮਰੇ ਵਿਚ ਆਏ। ਸਭ ਨੇ ਉਠ ਕੇ ਤਾਲੀਆਂ ਮਾਰ ਸਵਾਗਤ ਕੀਤਾ। ਉਹ ਨੀਲੀ ਭਾਹ ਮਾਰਦੇ ਯੂਰਪੀਨ ਲਿਬਾਸ ਵਿਚ ਸੀ—ਇਕ ਤਰ੍ਹਾਂ ਦਾ ਸਫਾਰੀ ਸੂਟ। ਉੱਚਾ ਲੰਮਾ, ਗੋਰਾ ਨਛੋਹ, ਸੁਹਣੀ ਮੁਸਕਾਨ ਵਾਲਾ ਤੇ ਸਾਦਾ ਦੰਦ ਜੜਤ ਨਾਲੋਂ ਥੋੜੇ ਫਰਕ ਵਾਲੀ ਪਰ ਮੋਹਕ ਛਬ ਵਾਲੀ। ਸਾਫ਼ ਅੱਖਾਂ ਨਾਲ ਉਸ ਸਭ ਵਲ ਨਜ਼ਰ ਮਾਰੀ ਤੇ ਆਉਂਦਿਆਂ ਸਾਰ ਨੋਟ ਕੀਤਾ, ਅੰਦਰ ਗਰਮੀ ਹੈ, ਏ.ਸੀ. ਨਹੀਂ ਲਾਇਆ ਗਿਆ, ਬਾਰੀਆਂ ਨਹੀ ਖੋਲ੍ਹੀਆਂ ਗਈਆਂ। ਨਾਂ ਲੈ ਲੈ ਬੰਦਿਆਂ ਨੂੰ ਕਹਿ ਵਾਤਾਵਰਣ ਸੁਖਾਵਾਂ ਬਣਾਇਆ।

ਪਰ ਬੈਠਣ ਤੋਂ ਪਹਿਲੋਂ ਠਾਕੁਰ ਉਦੈ ਸਿੰਘ ਜੀ ਨੇ ਸੁਆਗਤ ਵਜੋਂ ਉੱਨ ਦੀ ਮਾਲਾ ਗਲੇ ਪਹਿਨਾਈ। ਹੰਸਪਾਲ ਜੀ ਨੇ ਦੱਸਿਆ: ਇਹ ਵਿਲੱਖਣਤਾ ਹੈ ਦੂਜਿਆਂ ਨਾਲੋਂ ਸਾਡੀ। ਮਾਸਟਰ ਜੀ ਬੋਲੇ; ਅਸੀ ਹਾਰ ਕਿਉਂ ਗਲ ਪਾਈਏ ਨਿਤ ਪਾਉਂਦੇ ਹਾਂ। ਠਾਕਰ ਜੀ ਬਾਰੇ ਸ. ਹੰਸਪਾਲ ਜੀ ਨੇ ਵਾਕਫ਼ੀ ਦਿਤੀ ਤੇ ਫਿਰ ਤਨਜ਼ਾਨੀਆ ਦੇ ਨਾਮਧਾਰੀ ਸ੍ਰੀ ਧਰਮਪਾਲ ਮਰਵਾਹਾ ਬਾਰੇ ਦੱਸਿਆ ਗਿਆ। ਮਰਵਾਹਾ ਜੀ ਨੇ ਥੱਲੇ ਖਲੋਤਿਆਂ ਚੰਦ ਸ਼ਬਦ ਅੰਗਰੇਜ਼ੀ ਵਿਚ ਕਹਿ ਕੇ ਤਨਜ਼ਾਨੀਆ ਵਿਚ ਆਪਣੇ ਸਥਾਨ ਤੇ ਸਥਿਤੀ ਦੀ ਜਾਣਕਾਰੀ ਦਿੱਤੀ।

ਪ੍ਰਧਾਨ ਮੰਤਰੀ ਨੇ ਸ. ਹੰਸਪਾਲ ਨੂੰ ਸੁਚੇਤ ਕੀਤਾ ਕਿ ਉਹ 10 ਵਜੇ ਦਫਤਰ ਹੋਣਾ ਚਾਹੁੰਦੇ ਹਨ। ਇਸ ਤਰ੍ਹਾਂ ਗੱਲ ਬਾਤ ਹੋਏ ਕਿ ਜਾਣ ਜੋਗਾ ਸਮਾਂ ਬਚ ਰਹੇ। ਪ੍ਰਧਾਨ ਮੰਤਰੀ ਪਾਸ ਖਲੋ ਕੇ ਸ. ਹਰਵਿੰਦਰ ਸਿੰਘ ਨੇ ਤੁਰੰਤ ਬੋਲਣਾ ਸ਼ੁਰੂ ਕਰ ਦਿੱਤਾ, ਸੰਖਿਪਤ ਜ਼ਰੂਰੀ ਤੇ ਮੌਕਾ ਮਹੌਲ ਮੁਤਾਬਿਕ। ਹੰਸਪਾਲ ਜੀ ਨੇ ਕਿਹਾ:

"ਪ੍ਰਧਾਨ ਮੰਤਰੀ ਜੀ ਅਸੀ ਸਾਰੇ, ਨਾਮਧਾਰੀਆਂ ਵਲੋਂ ਆਪਦੇ ਅਤੇ ਸੰਤ

ਲੌਂਗੋਵਾਲ ਦੇ ਦਰਮਿਆਨ ਹੋਏ ਸਮਝੌਤੇ ਦਾ ਸੁਆਗਤ ਕਰਨ ਲਈ ਆਏ ਹਾਂ। ਇਹ ਸਮਝੌਤਾ ਹਿੰਦੁਸਤਾਨ ਦੀ ਏਕਤਾ, ਤੇ ਪ੍ਰਗਤੀ ਵਾਸਤੇ ਲਾਭਕਾਰੀ ਰਹੇਗਾ। ਅਸੀ ਨਾਮਧਾਰੀ ਸ਼ਾਂਤੀ ਦੇ ਸਮਰਥਕ ਹਾਂ। ਅੱਜ ਤੋਂ ਹੀ ਨਹੀਂ 1857 ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਨੀਂਹ ਰਖੀ ਤੰਦ ਤੋਂ ਹੀ ਵੱਡੀ ਕਿਰਪਾਨ ਦੀ ਥਾਂ ਪ੍ਰਤੀਕ ਰੂਪ ਵਿਚ ਛੋਟੀ ਜਿਹੀ ਕਿਰਪਾਨ ਕੰਘੇ ਨੂੰ ਲਗਾ ਦਿੱਤੀ ਗਈ ਤਾਂਕਿ ਪੰਜ ਕੇ. (ਪੰਜ ਕਕਾਰ) ਬਰਕਰਾਰ ਰਖੇ ਜਾਣ ਅਤੇ ਹੱਥ ਵਿਚ ਮਾਲਾ ਫੜਾ ਦਿੱਤੀ। ਇਹ ਸਾਡੇ ਲਈ ਅਹਿੰਸਕ ਲੜਾਈ ਦਾ ਦਿਸ਼ਾ-ਨਿਰਦੇਸ਼ ਸੀ।

ਨਾਮਧਾਰੀਆਂ ਨੇ ਸੁਤੰਤਰਤਾ ਲਈ ਜੂਝਦਿਆਂ ਅਨੇਕਾਂ ਕੁਰਬਾਨੀਆਂ ਦਿੱਤੀਆਂ। ਸਬੱਬ ਨਾਲ ਅੱਜ ਉਹ ਦਿਨ ਹੈ ਜਦੋਂ ਰਾਇਕੋਟ ਵਿਖੇ ਹੋਏ ਸ਼ਹੀਦਾਂ ਦਾ ਦਿਨ ਮਨਾਇਆ ਜਾ ਰਿਹਾ ਹੈ।

ਮੈਂ ਕੱਲ ਨਾਮਧਾਰੀ ਹੈੱਡ ਕੁਆਟਰ, ਭੈਣੀ ਸਾਹਿਬ ਵਿਚ ਸਾਂ। ਮੈਂ ਗੁਰੂ ਜੀ ਨੂੰ ਦੱਸਿਆ ਕਿ ਅਸੀ ਕੱਲ ਪ੍ਰਧਾਨ ਮੰਤਰੀ ਜੀ ਨੂੰ ਮਿਲਣ ਵਾਲੇ ਹਾਂ ਆਪ ਜੀ ਨੇ ਅਸ਼ੀਰਵਾਦ ਦਿੱਤਾ। ਕੱਲ ਦੋ ਹੋਰ ਵਿਸ਼ੇਸ਼ ਵਿਅਕਤੀ ਵੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਏ ਸਨ। ਉਨ੍ਹਾਂ ਨਾਲ ਗੱਲਬਾਤ ਦੀ ਰਿਪੋਰਟ ਮੈਂ ਫੇਰ ਦਿਆਂਗਾ। (ਅਤੇ ਫਿਰ ਪ੍ਰਧਾਨ ਮੰਤਰੀ ਦੇ ਕੰਨ ਕੋਲ ਜਾਕੇ ਉਨ੍ਹਾਂ ਵਿਅਕਤੀਆਂ ਦੇ ਨਾਮ ਦੱਸੇ-ਪ੍ਰਧਾਨ ਮੰਤਰੀ ਨੇ ਕਲ ਮਿਲਣ ਲਈ ਹੰਸਪਾਲ ਜੀ ਨੂੰ ਕਿਹਾ।)

ਇਸ ਵੇਲੇ ਅਸੀ ਨਾਮਧਾਰੀ ਪੰਥ ਵਲੋਂ ਸਰਕਾਰ ਤੇ ਅਕਾਲੀ ਸਮਝੌਤੇ ਨੂੰ ਹੁੰਗਾਰਾ ਭਰਨ ਲਈ ਆਏ ਹਾਂ। ਇਕ ਵਾਰ ਫਿਰ ਸਪਸ਼ਟ ਕਰਦੇ ਹਾਂ ਕਿ ਅਸੀ ਬੀਤੇ ਵਿਚ ਕਾਂਗ੍ਰਸ ਦੇ ਨਾਲ ਰਹੇ ਹਾਂ, ਹੁਣ ਭੀ ਅਸੀ ਕਾਂਗ੍ਰਸ ਦੇ ਤਰਫਦਾਰ ਹਾਂ ਅਤੇ ਅੱਗੇ ਵੀ ਸਾਨੂੰ ਕਾਂਗ੍ਰਸ ਦੇ ਨਾਲ ਹੀ ਦੇਖੋਗੇ।"

ਇਹਨਾਂ ਸ਼ਬਦਾਂ ਨੂੰ ਰਿਕਾਰਡ ਸ਼ਾਇਦ ਟੀ.ਵੀ. ਵਾਲਿਆਂ ਕੀਤਾ ਹੋਵੇ ਪਰ ਜਾਪਿਆ ਨਹੀ ਕਿਉਂਕਿ ਇਸ ਪਾਸੇ ਪ੍ਰਧਾਨ ਮੰਤਰੀ ਨੇ ਉਨ੍ਹਾਂ ਨੂੰ ਸੁਚੇਤ ਕੀਤਾ। ਜਦੋਂ ਪ੍ਰਤਿਉਤਰ ਵਿਚ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਬੋਲਣ ਲੱਗੇ ਤਾਂ ਮਾਈਕ ਨਜ਼ਦੀਕ ਸੀ। ਪ੍ਰਧਾਨ ਮੰਤਰੀ ਬੋਲੇ:

ਸ੍ਰੀ ਹੰਸਪਾਲ ਜੀ ਤੇ ਆਏ ਹੋਏ ਸੱਜਣੋਂ! ਤੁਹਾਨੂੰ ਸਰਕਾਰ-ਅਕਾਲੀ ਸਮਝੌਤੇ ਦੇ ਪੱਖ ਵਿਚ ਆਇਆਂ ਵੇਖ ਖੁਸ਼ੀ ਹੋਈ ਹੈ। ਅਸਲ ਵਿਚ ਮੈਂ ਅਤੇ ਸੰਤ ਲੌਂਗੋਵਾਲ ਤਾਂ ਕੇਵਲ ਦਸਤਖ਼ਤ ਕਰਨ ਵਾਲੇ ਸਾਂ, ਜਿਹੜੇ ਅਸੀ ਮਿਲ ਕੇ ਬੈਠੇ ਤੇ ਦਸਤਖ਼ਤ ਹੋ ਗਏ। ਇਸ ਪਿਛੇ ਜਿਹੜੇ ਹੋਰ ਬਹੁਤ ਸਾਰੇ ਵਿਅਕਤੀਆਂ ਨੇ ਭੱਜ ਨੱਠ ਤੇ ਪਹੁੰਚ ਕੀਤੀ ਹੈ, ਮੈਂ ਉਹਨਾਂ ਸਭਨਾਂ ਲਈ ਹੀ ਕ੍ਰਿਤਗਯ ਹਾਂ।

ਪੰਜਾਬ ਦੇ ਮਸਲਿਆਂ ਤੇ ਜੋ ਸਰਕਾਰ ਅਕਾਲੀ ਸਮਝੌਤਾ ਹੋਇਆ ਹੈ ਉਸ ਨਾਲ ਸੁਖਦ ਮਾਹੌਲ ਪੈਦਾ ਹੋਵੇਗਾ। ਪਰ ਇਹ ਸਮਝੌਤਾ ਤਾਂ ਹੀ ਠੀਕ ਤਰ੍ਹਾਂ,

ਸਿੱਧ ਹੋ ਸਕਦਾ ਹੈ ਜੇ ਸਾਰੇ ਹੀ ਦੇਸ਼ ਦੇ ਨਾਗਰਿਕ, ਹਿੰਦੂ, ਸਿੱਖ, ਮੁਸਲਿਮ, ਈਸਾਈ ਆਦਿ ਧਰਮਾਂ ਨੂੰ ਮੰਨਣ ਵਾਲੇ ਇਸ ਦੀ ਸਫਲਤਾ ਲਈ ਜਤਨ ਕਰਨ ਤੇ ਉਗ੍ਰਵਾਦ ਨੂੰ ਰੋਕਿਆ ਜਾ ਸਕੇ।

ਅਸਾਂ ਇਹ ਵੇਖ ਲਿਆ ਹੈ ਕਿ ਪੰਜਾਬ ਦੀ ਜਨਤਾ ਤੇ ਦੇਸ ਦੇ ਲੋਕ ਤਾਂ ਸ਼ਾਂਤੀਮਈ ਤਰੀਕਿਆਂ ਨਾਲ ਚਲਣਾ ਚਾਹੁੰਦੇ ਹਨ, ਪਰ ਦੇਸੋਂ ਬਾਹਰ ਬੈਠਾ ਅਨਸਰ ਤੇ ਵਿਦੇਸ਼ੀ ਤਾਕਤਾਂ ਸਾਨੂੰ ਵਸਦਿਆਂ ਵੇਖਣ ਦੇ ਹੱਕ ਵਿਚ ਨਹੀ।

ਤੁਸੀ ਜਿਹੜੇ ਸਰਕਾਰ-ਅਕਾਲੀ ਸਮਝੌਤੇ ਦਾ ਸੁਆਗਤ ਕਰਨ ਏਥੇ ਆਏ ਹੋ, ਮੈ ਕਹਾਂਗਾ ਕਿ ਤੁਸੀ ਸਾਰੇ ਹੀ ਉਗ੍ਰਵਾਦ ਦੇ ਖਿਲਾਫ਼ ਮੁਹਿੰਮ ਵਿਚ ਦੇਸ਼ ਦੇ ਨਾਲ ਹੋਵੋ ਤਾਂਕਿ ਉਸਨੂੰ ਕਿਸੇ ਪਰਕਾਰ ਦੀ ਪਨਪਣ ਦੀ ਗੁੰਜਾਇਸ਼ ਨਾ ਮਿਲੇ। ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਨੂੰ ਤੁਹਾਨੂੰ ਮਿਲ ਕੇ ਖੁਸ਼ੀ ਹੋਈ ਹੈ।

ਪ੍ਰਧਾਨ ਮੰਤਰੀ ਨੇ ਮੁਸਕ੍ਰਾਂਦਿਆਂ ਕਥਨ ਰੋਕਿਆ ਤਾਂ ਉਠਕੇ ਸ੍ਰੀ ਰਾਜੀਵ ਗਾਂਧੀ ਦੇ ਜਾਣ ਸਮੇ ਤਾਲੀਆਂ ਦੀ ਕੜਕੁਟ ਹੋਈ। ਉਹ ਨਾਲ ਦੇ ਕਮਰੇ ਦਾ ਬੂਹਾ ਖੁਲ੍ਹਾ ਕੇ ਅੰਦਰ ਗਏ ਤਾਂ ਏਧਰ ਸਾਡੇ ਲੋਕਾਂ ਨੇ ਨਿਕਲਣਾ ਸ਼ੁਰੂ ਕੀਤਾ, ਸਬੱਬ ਨਾਲ ਪ੍ਰਧਾਨ ਮੰਤਰੀ ਸਾਡੀ ਭੀੜ 'ਚੋਂ ਲੰਘ ਕੇ ਫੇਰ ਏਸੇ ਬੂਹਿਓਂ ਨਿਕਲੇ। 10 ਮਿੰਟ ਘੱਟ 10 ਵਜੇ ਤਕ ਅਸੀਂ ਕਮਰਾ ਛੱਡ ਕੇ ਬਾਹਰ ਆ ਗਏ। ਹੁਣ ਕੰਪਾਉਂਡ ਵਿਚ ਕੇਵਲ ਅਸੀ ਹੀ ਸਾਂ ਜਾਂ ਬੰਗਲੇ ਦੇ ਕਰਮਚਾਰੀ।

ਮੈਨੂੰ ਇਸ ਗੱਲ ਦੀ ਵਿਸ਼ੇਸ਼ ਪ੍ਰਸੰਨਤਾ ਹੋਈ ਕਿ ਮੇਰੇ ਪਾਸੋਂ ਚਾਕੂ ਰਖਵਾਣ ਵਾਲਾ ਵਿਅਕਤੀ ਭੱਜਾ ਆਇਆ ਤੇ ਪਛਾਣ ਕੇ ਕਹਿਣ ਲਗਾ: ਤੁਸਾਂ ਆਪਣਾ ਚਾਕੂ ਲੈ ਲਿਆ? ਮੇਰੇ ਨਹੀ ਕਹਿਣ ਤੇ ਉਸ ਦੱਸਿਆ: ਉਸ ਅਫਸਰ ਮਿਲਟਰੀ ਪਾਸ ਤੁਹਾਡਾ ਚਾਕੂ ਪਿਆ ਤੇ ਜਾਕੇ ਲੈ ਲਓ। ਮੈ ਫਿਰ ਪ੍ਰਥਮ ਲਾਂਘੇ ਪਾਸ ਗਿਆ ਜਿਥੇ ਹਥਿਆਰਬੰਦ ਆਦਮੀ ਨਿਗਰਾਨੀ ਲਈ ਤੈਨਾਤ ਸਨ ਤੇ ਉਨ੍ਹਾਂ ਦੇ ਅਧਿਕਾਰੀ ਨੇ ਮੇਰੇ ਪੁਛਣ ਤੇ ਚਾਕੂ ਮੇਰੇ ਹਵਾਲੇ ਕਰ ਦਿੱਤਾ। ਨਿੱਕੇ ਜਿਹੇ ਚਾਕੂ ਵੱਲ ਵੱਡਾ ਸਾਰਾ ਧਿਆਨ-ਸੰਭਾਲਣ ਵਿਚ ਵੀ ਤੇ ਮੁੜ ਪਕੜਾਣ ਵਿਚ ਵੀ ਪ੍ਰਧਾਨ ਮੰਤਰੀ ਦੇ ਨਿਵਾਸ ਦੇ ਸੁਚੇਤ ਕਰਮੀਆਂ ਦਾ ਕ੍ਰਿਸ਼ਮਾ ਹੈ।

ਸਾਡੇ, ਘਰਾਂ ਤਕ ਪੁਜਦਿਆਂ ਨੂੰ ਭਰਪੂਰ ਬਾਰਸ਼ ਛਿੜ ਪਈ।

## 7 ਅਗਸਤ 1985, ਬੁੱਧਵਾਰ
## ਡਾਲਟਨ ਗੰਜ

ਕਲ ਦਿੱਲੀ ਦੀ ਭਰਪੂਰ ਬਰਸਾਤ ਵਿਚ ਹੀ ਮੈਂ ਨਵੀ ਦਿੱਲੀ ਸਟੇਸ਼ਨ ਤੇ 1.30 ਵਜੇ ਦੁਪਹਿਰੇ ਬਸ ਤੋਂ ਲੱਥਾ। ਅਜੇ 5 ਨੰਬਰ ਪਲੇਟ ਫਾਰਮ ਦੀਆਂ ਪੌੜੀਆਂ

ਲੱਥਾ ਹੀ ਸਾਂ ਕਿ ਮੇਰੇ ਪਿਛੇ ਸ. ਜਗਦੀਸ਼ ਸਿੰਘ "ਵਰਿਆਮ" ਆ ਖਲੋਤਾ। ਬੇ-ਫਿਕਰ ਹੋ ਗਿਆ। ਸੀਟਾਂ ਸਾਡੀਆਂ ਦੋਹਾਂ ਦੀ ਰੀਜ਼ਰਵ ਸਨ ਐਸ 6 ਵਿਚ ਉਹਦੀ 13 ਮੇਰੀ 28। ਗੱਡੀ, ਰਾਂਚੀ ਐਕਸਪ੍ਰੈਸ ਨੇ ਡਾਲਟਨ ਗੰਜ ਲਈ ਚਲਣਾ ਸੀ। ਪਰ ਉਹ ਅਜੇ ਨਹੀ ਸੀ ਆਈ। ਹੋਰ 10 ਮਿੰਟ ਬਾਅਦ ਪਹੁੰਚੀ ਤਾਂ ਸਾਡੇ ਪਾਸ ਸਤਿਗੁਰੂ ਜੀ ਦਾ ਅੰਗ ਰਖਿਅਕ ਸ਼ਿੰਦਰ ਸਿੰਘ ਆ ਗਿਆ। ਉਸ ਦੱਸਿਆ ਉਸ ਦੇ ਨਾਲ ਗੁਰਦੇਵ ਸਿੰਘ ਸੰਤ ਨਗਰ ਵੀ ਹੈ ਅਤੇ ਉਹ ਚੰਡੀਗੜ੍ਹੋਂ ਆਏ ਹਨ। ਥੋੜ੍ਹੇ ਚਿਰ ਬਾਦ ਸ. ਨਰਿੰਦਰ ਸਿੰਘ ਖੁਰਾਣਾ, ਉਸ ਦਾ ਪਿਤਾ ਸੰਤ ਗੁਰਬਖਸ਼ ਸਿੰਘ ਸਮੇਤ ਪਤਨੀ, ਸੰਤ ਸਵਰਨ ਸਿੰਘ ਮੰਡੀ ਅਤੇ ਫਿਰ ਸ. ਰਾਮ ਰਤਨ ਸਿੰਘ ਅਤੇ ਬੀਬੀ ਰਤਨਾ ਦਾ ਵੀ ਪਤਾ ਲੱਗ ਗਿਆ। ਗੱਡੀ ਵਿਚ ਇਕ ਕੂਪੇ ਅੰਦਰ ਭੈਣ ਗੁਰਤੇਜ ਕੌਰ ਦਿੱਲੀ, ਸ. ਮਹਿੰਦਰ ਸਿੰਘ ਮਿਲਾਪ ਵਾਲਿਆਂ ਦੀ ਪਤਨੀ, ਅਤੇ ਇਸਦਾ ਭਰਾ ਸ. ਸੰਤੋਖ ਸਿੰਘ ਡਾਲਟਨ ਗੰਜ ਵਾਲੇ ਬੈਠੇ ਸਨ। ਬੱਸ ਸਾਡਾ ਮੇਲਾ ਬਣ ਗਿਆ। ਸਾਰਿਆਂ ਹੀ ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲਿਆਂ ਦੇ ਭੋਗ ਲਈ ਜਾਣਾ ਸੀ।

ਸਾਡੀ ਗੱਡੀ ਪ੍ਰਗਤੀ ਮੈਦਾਨ ਲੰਘ ਜਮਨਾ ਦੇ ਪੁਲ ਤੇ ਚਕਰ ਕਟਕੇ ਭਉਂਕੇ ਸਾਹਿਬਾਬਾਦ ਵਾਲੀ ਲਾਈਨ ਤੇ ਆ ਚੜ੍ਹੀ। ਅਲੀਗੜ੍ਹ, ਟੂੰਡਲਾ, ਕਾਨਪੁਰ ਤੱਕ ਦਾ ਯੂ.ਪੀ. ਦਾ ਇਲਾਕਾ ਵੇਖਿਆ। ਬਾਰਸ਼ਾਂ ਨਾਲ ਤਰੋਤਰ ਤੇ ਹਰਾ ਭਰਾ। ਸਾਵਣ ਨੇ ਹਰਿਆਲੀ ਦੀ ਬਹਾਰ ਲਿਆਂਦੀ ਹੋਈ ਹੈ। 9.30 ਵੱਜ ਗਏ ਤੇ ਅਸੀਂ ਬਰਥਾਂ ਸੌਣ ਲਈ ਮੱਲ ਲਈਆਂ।

ਅੱਜ ਸਵੇਰੇ ਵੀ ਰਾਂਚੀ ਐਕਸਪ੍ਰੈਸ ਅਜੇ ਯੂ.ਪੀ. ਦੇ ਇਲਾਕੇ ਵਿਚ ਹੀ ਵਿਚਰ ਰਹੀ ਸੀ। ਰਾਬਰਟਸ ਗੰਜ ਤੇ ਰੁਕਦਿਆਂ ਭਰ ਵਗਦੀ ਸੋਨ ਨਦੀ ਲੰਘ ਚੋਪਲ ਸਟੇਸ਼ਨ ਤੇ 7 ਵਜੇ ਆ ਰੁਕੇ। ਅਜੇ ਵੀ ਉਤਰ ਪ੍ਰਦੇਸ਼ ਦਾ ਇਲਾਕਾ ਜਾਰੀ ਸੀ। ਚਮਕਦੇ ਸੂਰਜ ਦਾ ਪ੍ਰਕਾਸ਼ ਤੇ ਧੁਪ ਆਕਾਸ਼ ਮੰਡਲ ਤੇ ਸੀ ਹੇਠਾਂ ਧਰਤੀ ਵਰਖਾ ਨਾਲ ਰੱਜੀ ਪੁੱਜੀ ਹਰੇ ਹਰੇ ਜੰਗਲਾਂ ਤੇ ਡੂੰਘੀਆਂ ਖੱਡਾਂ ਦਾ ਨਜ਼ਾਰਾ ਪੇਸ਼ ਕਰ ਰਹੀ ਸੀ। ਇਹ ਕੁਛ ਬਿਹਾਰ ਵਰਗਾ ਹੀ ਇਲਾਕਾ ਹੈ।

8.40 ਵਜੇ ਤੇ ਅਸੀ ਡੇਅਰੀ ਨਗਰ ਅਪੜੇ ਤਾਂ ਮੈਨੂੰ ਸੰਤੋਖ ਸਿੰਘ ਹੁਰਾਂ ਦੱਸਿਆ ਕਿ ਇਸ ਸਟੇਸ਼ਨ ਤੋਂ ਬਿਹਾਰ ਰਾਜ ਜਾਰੀ ਹੁੰਦਾ ਹੈ। ਏਥੇ ਫਿਰ ਬਰਸਾਤ ਦਾ ਜ਼ੋਰ ਛਿੜਿਆ। ਵਿੰਢਮ ਗੰਜ ਤੇ ਹੋਰ ਸਟੇਸ਼ਨ ਲੰਘ ਗਢਵੇ ਆ ਗਏ 10.10 ਤੇ, ਅਤੇ ਠੀਕ 11.15 ਵਜੇ ਅਸੀ ਸਟੇਸ਼ਨ ਡਾਲਟਨ ਗੰਜ ਤੇ ਸਾਂ।

ਸੁਆਗਤ ਲਈ ਸ. ਸੰਤੋਖ ਸਿੰਘ ਹਾਜ਼ਰ ਸਨ। ਜਿਉਂ ਸਵਾਰੀਆਂ ਰਿਕਸ਼ਿਆਂ ਕਾਰਾਂ ਵਿਚ ਬੈਠੀਆਂ ਮੈਨੂੰ ਤੇ ਜਗਦੀਸ਼ ਸਿੰਘ ਪੈਦਲ ਤੁਰਨ ਦੇ ਸ਼ੁਕੀਨਾਂ ਨੂੰ ਵਰਖਾ ਨੇ ਘੇਰ ਲਿਆ ਦੋਬਾਰਾ ਗੱਡੀ ਭੇਜ ਸਾਨੂੰ ਘਰ ਲਿਆਂਦਾ ਗਿਆ।

ਅਗੇ ਕਾਫ਼ੀ ਪ੍ਰਾਹੁਣਚਾਰੀ ਸੀ, ਸੰਤ ਬਲਵੰਤ ਸਿੰਘ ਜੀ ਦੀਆਂ ਚਾਰੇ ਧੀਆਂ, ਰਛਪਾਲ, ਬੇਅੰਤ, ਬਲਬੀਰ ਤੇ ਹਰਭਜਨ, ਜੁਆਤਰਾ ਜੰਗ ਸਿੰਘ, ਬੀਬੀ ਪਵਨਜੀਤ

ਕੌਰ, ਸ. ਕੁਲਦੀਪ ਸਿੰਘ (ਵੱਡਾ ਦਾਮਾਦ) ਦੀ ਮਾਤਾ ਆਦਿ। ਲੰਗਰ ਜਾਰੀ ਹੋ ਗਏ।

ਸੱਚੇ ਪਾਤਸ਼ਾਹ ਜੀ ਦੀ ਤੀਬਰਤਾ ਨਾਲ ਉਡੀਕ ਹੋ ਰਹੀ ਹੈ।

ਸ਼ਾਮੀ 7 ਵਜੇ ਤੋਂ 8 ਤਕ ਸਾਧ ਸੰਗਤ ਨਾਮ ਸਿਮਰਨ ਕਰਦੀ ਹੈ ਸੰਤ ਬਲਵੰਤ ਸਿੰਘ ਜੀ ਦੇ ਘਰ ਅਤੇ ਪੰ: ਹਰਭਜਨ ਸਿੰਘ ਹੁਰੀ, ਪਿੰਡ ਝੱਲਾਂ ਦੇ ਭੁਪਿੰਦਰ ਸਿੰਘ ਦੇ, ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ, ਦੇ ਪਾਠ ਦੁਆਰਾ ਵਿੱਦਵਤਾ ਭਰੀ ਤੇ ਹਿਰਦੇ ਵਿਚ ਉਤਰ ਜਾਣ ਵਾਲੀ ਕਥਾ ਹੁੰਦੀ ਹੈ। ਇਕ ਜੋਟੀਆਂ ਦੇ ਸ਼ਬਦ ਅਤੇ ਕੀਰਤਨ ਸੋਹਲੇ ਦੇ ਪਾਠ ਉਪ੍ਰੰਤ ਅਰਦਾਸ ਨਾਲ ਸਮਾਪਤੀ ਹੁੰਦੀ ਹੈ। ਇਹ ਕ੍ਰਮ ਪਿਛਲੇ ਇਕ ਹਫਤੇ ਤੋਂ ਜਾਰੀ ਹੈ।

## 8 ਅਗਸਤ 1985, ਵੀਰਵਾਰ
## ਡਾਲਟਨ ਗੰਜ

ਅੰਮ੍ਰਿਤ ਵੇਲੇ ਤੋਂ ਗੁਰਦੁਆਰਾ (ਨਾਮਧਾਰੀ) ਵਿਖੇ, ਸੰਤ ਬਲਵੰਤ ਸਿੰਘ ਤੇ ਉਨ੍ਹਾਂ ਦੇ ਲੜਕੇ ਅਮਰਜੀਤ ਸਿੰਘ ਵਾਜੇ ਅਤੇ ਢੋਲਕੀ ਨਾਲ ਅਤੇ ਡਾਲਟਨ ਗੰਜ ਦੀ ਸਮੁੱਚੀ ਸੰਗਤ ਖਾਸ ਕਰ, ਸੇਠ ਕਿਰਪਾਲ ਸਿੰਘ ਭਰਾਵਾਂ ਦੇ ਗਾਇਨ ਨਾਲ ਆਸਾ ਦੀ ਵਾਰ ਦਾ ਛੰਤਾਂ-ਸ਼ਬਦਾਂ ਸਮੇਤ ਅਨੰਦ-ਦਾਇਕ ਕੀਰਤਨ ਹੋਇਆ। 7 ਤੋਂ 8 ਤਕ ਪੰ: ਹਰਭਜਨ ਸਿੰਘ ਦੁਆਰਾ ਮਨ ਮੱਲਵੀ ਕਥਾ-ਵਾਰਤਾ ਨਾਲ ਸਮਾਂ ਸੁਭਾਇਮਾਨ ਰਿਹਾ। ਸੰਤ ਬਲਵੰਤ ਸਿੰਘ ਜਿਨ੍ਹਾਂ ਦੇ ਸ਼ਬਦ ਗਾਇਨ ਵਿਚ ਇਕ ਜਾਦੂ ਹੈ, ਦੇ ਮੰਚ ਸਕੱਤਰ ਬਣ ਜਾਣ ਨਾਲ ਮੈਨੂੰ ਅਤੇ ਸ. ਜਗਦੀਸ਼ ਸਿੰਘ ਨੂੰ 15-15 ਮਿੰਟ ਸੰਤ ਬਲਵੰਤ ਸਿੰਘ ਜੀ ਨੂੰ ਸ਼ਰਧਾਂਜਲੀ ਦੇਣ ਦਾ ਅਵਸਰ ਮਿਲਿਆ। ਸਵਰਗਵਾਸੀ ਸੰਤਾਂ ਦੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੀਤ ਅਤੇ ਸਾਧ ਸੰਗਤ ਪ੍ਰਤੀ ਸੇਵਾ ਭਾਵਨਾ ਦਾ ਜ਼ਿਕਰ ਹਰੇਕ ਦੀ ਜ਼ੁਬਾਨ 'ਤੇ ਸੀ। ਜਗਦੀਸ਼ ਸਿੰਘ ਦਾ ਕਹਿਣਾ ਸੀ ਕਿ ਬਲਵੰਤ ਸਿੰਘ ਜੀ ਦੀ ਹਲੀਮੀ ਅਤੇ ਸ਼ੁਭ ਭਾਵਨਾ ਸਦਾ ਹੀ ਉਸਨੂੰ ਪ੍ਰੇਰਿਤ ਕਰਦੀ ਰਹੀ। ਬੀਬੀ ਮਹਿੰਦਰ ਕੌਰ ਨੇ ਕੱਲ੍ਹ ਮੈਨੂੰ ਦੱਸਿਆ ਸੀ ਕਿ ਸੰਤ ਜੀ ਆਖਰੀ ਸੁਆਸ ਤਕ ਆਨੰਦ ਦੀ ਅਵਸਥਾ ਵਿਚ ਰਹੇ ਹਨ। ਉਹਨਾਂ ਹਾਇ, ਸੀ, ਨਹੀ ਕੀਤੀ ਸਗੋਂ ਜਦੋਂ ਵੀ ਕਿਸੇ ਨੇ ਸਰੀਰ ਦੀ ਦਸ਼ਾ ਬਾਰੇ ਪੁੱਛਿਆ ਉਨ੍ਹਾਂ ਦਾ ਉਤਰ ਹੌਸਲਾ ਵਧਾਊ ਹੁੰਦਾ। ਉਹ ਕਿਹਾ ਕਰਦੇ ਮੈਂ ਅਨੰਦ ਪ੍ਰਸੰਨ ਹਾਂ, ਮੈਨੂੰ ਕੋਈ ਤਕਲੀਫ ਨਹੀਂ। ਠੀਕ ਹਾਂ। ਪਰ ਅੰਤਮ ਸਵਾਸਾਂ ਸਮੇਂ ਮੇਰੇ ਹੱਥਾਂ ਵਿਚ ਹੀ ਬਿਨਾਂ ਕੋਈ ਔਖਾ ਸਾਹ ਲਿਆਂ ਪਲਕਾਂ ਦੇ ਤਖਤੇ ਢੋ ਲਏ, ਮੁੱਖ ਦੁਆਰ ਬੰਦ ਕਰ ਲਏ ਤੇ ਦੂਰ ਦੇਸ ਦੀ ਯਾਤਰਾ

ਤੇ ਚਲੇ ਗਏ, ਜਿਥੋਂ ਉਹ ਸਾਡੇ ਲਈ ਮੁੜ ਕੇ ਨਹੀ ਆਉਣਗੇ।

ਸੱਚੇ ਪਾਤਸ਼ਾਹ ਜੀ ਨੇ ਪਹਿਲੀ ਅਗਸਤ ਨੂੰ ਏਅਰਪੋਰਟ ਪਾਲਮ ਤੋਂ ਆਉਂਦਿਆਂ ਮੈਨੂੰ ਦੱਸਿਆ ਸੀ ਕਿ ਬਲਵੰਤ ਸਿੰਘ ਜੀ ਉਚ ਮਾਨਸਿਕ ਅਵਸਥਾ ਵਿਚ ਰਹੇ ਹਨ। ਉਹਨਾਂ ਨੀਵੇਂ ਪੱਧਰ ਜਾਂ ਪਰਵਾਰਕ ਪੱਧਰ ਦੀ ਕੋਈ ਗੱਲ ਨਹੀ ਕੀਤੀ। ਸਦਾ "ਮੈਂ ਠੀਕ ਹਾਂ, ਆਪ ਜੀ ਦੀ ਕਿਰਪਾ ਹੈ" ਹੀ ਕਿਹਾ ਜੀਵਨ ਨਾਲ ਮੋਹ ਦੀਆਂ ਤੰਦਾਂ ਵਿਚ ਉਹ ਨਹੀ ਫਸੇ।

ਸਤਿਗੁਰੂ ਜੀ ਨੇ 22 ਜੁਲਾਈ 85 ਨੂੰ ਜਦੋਂ ਸੰਤਾਂ ਨੂੰ ਦਰਸ਼ਨ ਦਿੱਤੇ ਆਪ ਨੇ ਪਰਵਾਰ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੱਤਾ ਸੀ ਤੇ ਸਪਸ਼ਟ ਦੱਸ ਦਿੱਤਾ ਸੀ ਕਿ ਸੰਤ ਚਾਰ ਕੁ ਦਿਨਾਂ ਦੇ ਪ੍ਰਾਹੁਣੇ ਹਨ।

ਅੱਜ ਸਵੇਰੇ ਹੀ ਸੰਤ ਅਮਰ ਸਿੰਘ ਬੀਬੀ ਜੀਤਾਂ ਦਾ ਸਾਹਿਬਜ਼ਾਦਾ ਗੁਰ ਸੰਗਤ ਸਿੰਘ, ਉਪਕਾਰ ਸਿੰਘ, ਸ. ਨਰਿੰਦਰ ਸਿੰਘ, ਸ. ਅਜੀਤ ਸਿੰਘ ਤੇ ਗੁਰਦੇਵ ਸਿੰਘ ਹੁਰੀ ਤਿੰਨ ਕਾਰਾਂ ਅਤੇ ਦੋ ਅੰਗ ਰਖਿਅਕਾਂ ਨੂੰ ਨਾਲ ਲੈ ਕੇ ਰਾਂਚੀ ਨੂੰ ਗਏ ਤਾਂਕਿ ਸ੍ਰੀ ਸਤਿਗੁਰੂ ਜੀ ਨੂੰ ਅਤੇ ਸੇਵਾ ਵਿਚ ਆਇਆਂ ਹੋਰ ਵਿਅਕਤੀਆਂ ਨੂੰ ਸਤਿਕਾਰ ਪੂਰਵਕ ਡਾਲਟਨ ਗੰਜ ਲੈ ਆਂਦਾ ਜਾਇ।

ਸਵੇਰੇ ਨਾਸ਼ਤਾ ਕਰਨ ਲਈ ਮੈਨੂੰ ਸ. ਜਗਦੀਸ਼ ਸਿਘ 'ਵਰਿਆਮ' ਅਤੇ ਆਪਣੇ ਭਰਾ ਸ. ਅਮਰ ਸਿੰਘ ਨੂੰ ਸ. ਇੰਦਰ ਸਿੰਘ ਆਪਣੇ ਘਰ ਲੈ ਗਏ। ਏਥੇ ਭਾਰਤੀ ਜਨਤਾ ਪਾਰਟੀ ਦੇ ਸਾਬਕਾ ਐਮ.ਐਲ.ਏ. ਨੇ ਗੜ੍ਹਵਾ ਜ਼ਿਲਾ ਪਲਾਮੂ ਵਿਚ ਸਥਾਪਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਜ, ਜੋ 1978 ਵਿਚ ਚਾਲੂ ਹੋਇਆ ਦਾ ਪ੍ਰਾਸਪੈਕਟ ਦਿੰਦਿਆਂ ਦੱਸਿਆ ਕਿ ਇਸ ਕਾਲਜ ਵਿਚ ਇਸ ਸਾਲ 2500 ਵਿਦਿਆਰਥੀ ਅਤੇ 60 ਪ੍ਰੋਫੈਸਰ ਹਨ। ਕਾਲਜ ਮਾਨਤਾ ਪ੍ਰਾਪਤ ਹੈ ਅਤੇ ਇਸਦੇ ਅੱਜਕਲ ਦੇ ਪ੍ਰਾਚਾਰਯ ਸ਼੍ਰੀ ਭਗਵਾਨ ਤਿਵਾਰੀ ਹਨ।

ਇਹ ਕਾਲਜ ਸੰਤ ਜੋਧ ਸਿੰਘ ਜੀ ਦੀ ਸੰਤਾਨ (ਅਤੇ ਪੁੱਤਰ) ਦੇ ਉਦਮ ਨਾਲ ਬਣਿਆ ਤੇ ਚਾਲੂ ਹੋਇਆ, ਡਾਲਟਨ ਗੰਜ ਦੇ ਹੋਰ ਸਿੱਖ ਅਤੇ ਹਿੰਦੂ ਵੀ ਇਸਦੇ ਮਾਇਕ ਮੱਦਦਗਾਰ ਹਨ। ਸਰਕਾਰ ਇਸਨੂੰ 100% ਖਰਚਾ ਅਦਾ ਕਰਦੀ ਹੈ।

ਸੰਤ ਅਮਰ ਸਿੰਘ ਨੇ ਦੱਸਿਆ ਕਿ ਕਿਰਪਾਲ ਸਿੰਘ, ਇੰਦਰ ਸਿੰਘ, ਅਜੀਤ ਸਿੰਘ ਭਰਾਵਾਂ ਦੇ ਉਦਮ ਨਾਲ 100 ਬੈੱਡ ਦਾ ਡਾਲਟਨ ਗੰਜ ਵਿਖੇ ਇਕ ਹਸਪਤਾਲ ਬਣਾਇਆ ਜਾ ਰਿਹਾ ਹੈ, ਪਿਤਾ ਸੰਤ ਜੋਧ ਸਿੰਘ ਨਾਮਧਾਰੀ ਦੇ ਨਾਮ ਤੇ। ਬਾਅਦ ਵਿਚ ਕਿਰਪਾਲ ਸਿੰਘ ਜੀ ਨੇ ਕਿਹਾ: ਨੇਕ ਕੰਮ ਦੀ ਮਦਦ ਕਰਨ ਲਈ ਸਤਿਗੁਰੂ ਲੋਕਾਂ ਨੂੰ ਅੰਦਰੋਂ ਪ੍ਰੇਰਿਤ ਕਰ ਦਿੰਦੇ ਹਨ। ਡਾਲਟਨ ਗੰਜ ਦੇ ਲੋਕਾਂ ਨੇ, ਇੰਦਰਾ ਕਤਲ ਕਾਂਡ ਤੋਂ ਪਿਛੋਂ ਉਠੇ ਦੇਸ਼ ਵਿਆਪੀ ਤੂਫ਼ਾਨ ਦੀ ਪਰਵਾਹ ਨ ਕਰਦਿਆਂ ਜੋ ਕੁਝ ਅਸਾਂ ਨਾਮਧਾਰੀਆਂ ਹਸਪਤਾਲ ਉਸਾਰੀ ਵਿਚ ਦਿਲਚਸਪੀ ਲਈ, ਇਸ ਵਾਸਤੇ ਲੋਹਾ, ਚੂਨਾ, ਸੀਮੈਂਟ ਬੱਜਰੀ ਆਦਿ ਦੀ ਆਪਣੇ

ਆਪ ਵਡੇਰੀ ਪੇਸ਼ਕਸ਼ ਕੀਤੀ ਹੈ। ਹਸਪਤਾਲ ਛੇਤੀ ਹੀ ਮੁਕੰਮਲ ਹੋ ਜਾਇਗਾ।

ਸੰਤ ਕਿਰਪਾਲ ਸਿੰਘ ਨੇ ਦੱਸਿਆ ਕਿ ਨਾਮਧਾਰੀਆਂ ਦੀਆਂ ਦੁਕਾਨਾਂ ਭਾਵੇਂ ਲੁੱਟੀਆਂ ਹੀ ਗਈਆਂ ਤਾਂ ਵੀ ਸਾਡੇ ਡਾਲਟਨ ਗੰਜ ਟਿਕੇ ਰਹਿਣ ਲਈ ਸ਼ਹਿਰੀਆਂ ਅਤੇ ਗੁਆਂਢ ਦੇ ਪਿੰਡਾਂ ਵਾਲਿਆਂ ਸਾਥੋਂ ਦੰਗਿਆਂ ਵਿਚ ਹੋਏ ਨੁਕਸਾਨ ਲਈ ਖ਼ਿਮਾ ਮੰਗੀ ਅਤੇ ਅੱਗੇ ਤੋਂ ਐਸਾ ਨਾ ਕਰਨ ਦਾ ਭਰੋਸਾ ਦਿੱਤਾ।

ਕਲ ਕਥਾ ਵਾਰਤਾ ਉਪ੍ਰੰਤ ਮੇਰੇ ਤੇ ਵਰਿਆਮ ਨਾਲ ਨਿਜੀ ਗੱਲ ਬਾਤ ਸਮੇਂ ਸ. ਕਿਰਪਾਲ ਸਿੰਘ ਨੇ ਪਿਛਲੇ ਸਮੇਂ ਭੈਣੀ ਸਾਹਿਬ ਵਿਚ ਉਸਾਰੀ ਜਿੰਮੇ ਲੈਣ ਦਾ ਇਕ ਅਨੁਭਵ ਸੁਣਾਇਆ: ਗੁਰੂ ਕਾ ਖਜ਼ਾਨਾ ਛੇ ਥਾਂ ਵਿਭਕਤ ਸੀ —ਬਲਕਾਰ ਸਿੰਘ ਹਜ਼ੂਰੀ ਸੇਵਕ, ਗੁਲਜ਼ਾਰ ਸਿੰਘ ਹਜ਼ੂਰੀ ਸੇਵਕ, ਮਹਾਰਾਜ ਬੀਰ ਸਿੰਘ ਜੀ, ਮਾਤਾ ਜੀ, ਬੇਬੇ ਜੀ, ਠਾਕੁਰ ਜੀ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਖਜ਼ਾਨਾ ਇਕੋ ਥਾਂ ਹੋਣਾ ਚਾਹੀਦਾ ਹੈ ਤੇ ਓਥੋਂ ਹੀ ਖਰਚ ਹੋਣਾ ਚਾਹੀਦਾ ਹੈ ਮੋਟਾ ਮੋਟਾ ਹਿਸਾਬ ਕਿਤਾਬ ਵੀ ਜ਼ਰੂਰ ਹੋਣਾ ਚਾਹੀਦਾ ਹੈ। ਸਤਿਗੁਰੂ ਜੀ ਨੇ ਮੇਰੀ ਬੇਨਤੀ ਪਰਵਾਨ ਕੀਤੀ ਅਤੇ ਸਭ ਧਿਰਾਂ ਨੇ ਮੈਨੂੰ ਰਕਮਾਂ ਦੇ ਦਿੱਤੀਆਂ। (1977 ਦੀ ਗੱਲ ਹੈ) ਤਿੰਨ ਲਖ ਰੁਪੈ ਤੋਂ ਵੱਧ ਪੈਸੇ ਕੱਠੇ ਹੋ ਗਏ। ਅਤੇ ਓਦੋਂ ਹੀ ਉਸਾਰੀਆਂ ਸ਼ੁਰੂ ਹੋ ਗਈਆਂ, ਸੀਮੈਂਟ ਆਉਣ ਲਗ ਪਏ, ਗਾਡਰ ਸਰੀਏ ਆ ਗਏ।

ਅੰਤ ਉਤੇ ਕਿਰਪਾਲ ਸਿੰਘ ਹੁਰਾਂ ਕਿਹਾ, ਹੁਣ ਮੈਨੂੰ ਪਤਾ ਨਹੀ ਕਿੰਨੇ ਕੁ ਜਣੇ ਗੁਰੂ ਕੇ ਖਜ਼ਾਨੇ ਦੇ ਮਾਲਿਕ ਹਨ।

ਸੰਤ ਕਿਰਪਾਲ ਸਿੰਘ ਹੁਰਾਂ ਇਹ ਵੀ ਦੱਸਿਆ: ਸਤਿਗੁਰੂ ਜਗਜੀਤ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਕਰਕੇ ਵਖਾ ਦਿੱਤਾ ਹੈ। ਏਨਾ ਕੁਛ ਉਸਾਰਿਆ ਅਤੇ ਏਨਾ ਕੁਛ ਬਣਾਇਆ ਹੈ ਕਿ ਮਹਾਰਾਜ ਜੀ ਸੁਪਨਾ ਵੀ ਨਹੀਂ ਸੀ ਲੈ ਸਕਦੇ, ਇਸ ਵਿਚ ਵੀ ਕੋਈ ਸੰਦੇਹ ਨਹੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਾਇਆ ਨਾਲ ਮੋਹ ਨਹੀ, ਸਿੱਖਾਂ ਨਾਲ ਹੀ ਪਿਆਰ ਹੈ।

ਅੱਜ ਚੁਮਾਸਾ ਜ਼ੋਰਾਂ ਤੇ ਸੀ। ਧੁੱਪ ਸਾੜਵੀ ਤੇ ਹਵਾ ਗੁੰਮ ਸੁੰਮ ਸੀ ਕਿ ਸਾਡੀ ਜੋੜੀ ਸ. ਕੁਲਦੀਪ ਸਿੰਘ ਨਾਲ ਕੋਇਲ ਦੇ ਪੁਲ ਵਲ ਨੂੰ ਨਿਕਲੀ। ਕੋਇਲ ਨਦੀ ਡਾਲਟਨ ਗੰਜ ਦੇ ਨਾਲ ਹੀ ਹੈ ਤੇ ਸਾਰੀ ਵਗਦੀ ਪਈ ਸੀ। ਜੇ ਪੰਥਕ ਵਿਚਾਰਾਂ ਕਰਦੇ ਸ਼ਹਿਰ ਵਿਚ ਦਾਖਲ ਹੋਏ ਤਾਂ ਦੋ ਜਵਾਨਾਂ ਤੋਂ ਮਾਲੂਮ ਹੋਇਆ ਸੱਚੇ ਪਾਤਸ਼ਾਹ ਆ ਗਏ ਹਨ। 3 ਵਜੇ ਦਾ ਵਕਤ ਸੀ। ਪਿਛਾਂ ਘਰ ਵਲ ਪਰਤੇ ਸੰਤ ਬਲਵੰਤ ਸਿੰਘ ਸੁਰਗਵਾਸੀ ਦੇ ਘਰ ਹੀ ਉਤਾਰਾ ਸੀ। ਸਾਡੇ ਜਾਂਦਿਆਂ ਨੂੰ ਘਰ ਪਰਵਾਰ ਤੇ ਬਾਹਰੋਂ ਆਏ ਸਰੀਰ ਮੱਥਾ ਟੇਕ ਚੁੱਕੇ ਸਨ। ਸਤਿਗੁਰੂ ਜੀ ਨੇ ਅਜੇ ਪ੍ਰਸ਼ਾਦ ਛਕਣਾ ਸੀ। ਸੋ ਲਾਂਗਰੀ ਸਿੰਘ ਗੁਰਨਾਮ ਅਤੇ ਸੰਪੂਰਨ ਸਿੰਘ ਬੀਬੀਆਂ ਦੀ ਸਹਾਇਤਾ ਨਾਲ ਤੁਰੰਤ ਲੰਗਰ ਤਿਆਰ ਕਰਨ ਲੱਗੇ। ਸੱਚੇ ਪਾਤਸ਼ਾਹ ਇਸ਼ਨਾਨ।

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਸ. ਮਨਚੰਦਾ, ਸੰਤ ਹਰਭਜਨ ਸਿੰਘ ਔਰੰਗਾਬਾਦ ਪੂਨਮ ਬਿਸਕੁਟ ਫੈਕਟਰੀ ਵਾਲੇ, ਸ. ਬਲਵਿੰਦਰ ਸਿੰਘ ਹੈਦਰਾਬਾਦ 'ਅੰਬਰ ਫੂਡ' ਵਾਲੇ ਅਤੇ ਸੇਵਕ ਬਲਦੇਵ ਸਿੰਘ ਤੇ ਪੂਰਬਾ ਨਾਲ ਆਏ। ਸਤਿਗੁਰੂ ਜੀ ਨੇ ਠੇਕੇਦਾਰ ਹਰਭਜਨ ਸਿੰਘ ਔਰੰਗਾਬਾਦ ਨੂੰ ਤਾਂ ਵਿਸ਼ੇਸ਼ ਕਰ ਨਾਲ ਲਿਆਂਦਾ, ਔਰੰਗਾਬਾਦੋਂ ਦਿੱਲੀ ਬੁਲਾਕੇ, ਉਨ੍ਹਾਂ ਅਜੇ ਡਾਲਟਨ ਗੰਜ ਨਹੀਂ ਸੀ ਡਿਠਾ, ਭਾਵੇਂ ਇਸਦੀਆਂ ਨੇੜੇ ਦੀਆਂ ਰੇਲਵੇ ਲਾਈਨਾਂ ਸ਼ੁਰੂ ਹੋਣ ਸਮੇਂ ਪਟੜੀਆਂ ਤੇ ਮਿਟੀ ਪੁਆਣ ਦਾ ਕੰਮ ਕਰਵਾਇਆ ਸੀ।

ਸ੍ਰੀ ਸਤਿਗੁਰੂ ਜੀ ਦਾ ਡਾਲਟਨ ਗੰਜ ਆਗਮਨ ਕੇਵਲ ਸੰਤ ਬਲਵੰਤ ਸਿੰਘ ਜੀ, ਸੰਤ ਜੋਧ ਸਿੰਘ ਜੀ ਦੇ ਵੱਡੇ ਸਪੁੱਤਰ ਦੇ ਨਮਿਤ ਭੋਗ ਪੈਣ ਕਾਰਨ ਸੀ। ਇਹ ਕਿਵੇਂ ਹੁੰਦਾ ਕਿ ਬਲਵੰਤ ਸਿੰਘ ਜੀ ਨਮਿਤ ਭੋਗ ਸ੍ਰੀ ਸਤਿਗੁਰੂ ਜੀ ਦੀ ਅਦਮ ਮੌਜੂਦਗੀ ਵਿਚ ਪੈਂਦਾ! ਸੋ ਸੱਚੇ ਪਾਤਸ਼ਾਹ ਜੀ ਨੇ ਇਕ ਦਿਨ ਪਹਿਲਾਂ ਦਰਸ਼ਨ ਦਿਤੇ।

ਗੁਰਦੁਆਰੇ ਵਿਚ ਅੱਜ 5.30 ਵਜੇ ਪੁਜੇ ਸੰਤ ਬਲਵੰਤ ਸਿੰਘ ਸਾਹਿਬਾਬਾਦ ਆਪਣੇ ਸਪੁਤ੍ਰ ਅਮਰਜੀਤ ਸਿੰਘ ਦੇ ਢੋਲਕੀ ਸਾਥ ਨਾਲ ਹਾਰਮੋਨੀਅਮ ਆਪ ਵਜਾਂਦਿਆਂ ਰਸ ਭਿੰਨਾ, ਭਰਵੀ ਆਵਾਜ਼ ਨਾਲ ਕੀਰਤਨ ਕਰ ਰਹੇ ਸਨ। ਸੇਠ ਕਿਰਪਾਲ ਸਿੰਘ-ਪ੍ਰੀਤਮ ਸਿੰਘ ਅਤੇ ਹੋਰ ਪਿਛੇ ਬੈਠੀ ਸੰਗਤ ਸਾਥ ਬੋਲ ਰਹੇ ਸਨ, 'ਕਵਨ ਗੁਨ ਪ੍ਰਾਣ ਪਤਿ ਮਿਲਉ ਮੇਰੀ ਮਾਈ' ਸ਼ਬਦ ਵਸਿਆ ਹੋਇਆ ਸੀ। ਗੁਰਦੁਆਰਾ ਹਾਲ ਇਸਤਰੀਆਂ-ਪੁਰਸ਼ਾਂ ਨਾਲ ਗਹਿਗਚ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੇਵਕਾਂ ਤੇ ਪਿਆਰੇ ਸਿੱਖਾਂ ਸਮੇਤ 6 ਵਜੇ ਦਰਸ਼ਨ ਦਿੱਤੇ। ਸੰਤ ਬਲਵੰਤ ਸਿੰਘ ਗੁਰੂ ਬਾਲਕ ਸਿੰਘ ਜੀ ਦੇ ਸਮੇਂ ਦੇ ਇਕ ਕੰਬਲ ਦਾਨੀ ਸਿੱਖ ਦਾ ਜ਼ਿਕਰ ਕਰ ਰਹੇ ਸਨ ਤੇ ਵਿਚੋਂ ਸੋਚ ਰਹੇ ਸਨ ਕਿ ਸਿੱਖ ਦਾ ਨਾਮ ਯਾਦ ਨਹੀ, ਕੌਣ ਦੱਸੇ। ਤਦੇ ਖ਼ਬਰ ਸ੍ਰੀ ਸਤਿਗੁਰੂ ਜੀ ਨੇ ਸਿਮਰਨ ਕਰਦਿਆਂ ਇਕ ਰੁੱਕਾ ਲਿਖਿਆ: ਸਿੱਖ ਦਾ ਨਾਮ ਸੰਤ ਸਿੰਘ ਸੀ। ਮੈਨੂੰ ਇਸ਼ਾਰਾ ਕੀਤਾ ਗਿਆ, ਮੈਂ ਉਹ ਰੁੱਕਾ ਬਲਵੰਤ ਸਿੰਘ ਜੀ ਨੂੰ ਦਿੱਤਾ ਤਾਂ ਉਹ ਮਸਤ ਹੋ ਗਏ: ਮੈਂ ਸੋਚਦਾ ਸਾਂ ਕੌਣ ਦੱਸੇ ਮੈਨੂੰ ਸਿੱਖ ਦਾ ਨਾਮ। ਸਤਿਗੁਰੂ ਆਪ ਬਹੁੜੇ ਹਨ। ਅਤੇ ਦੂਜਾ ਸ਼ਬਦ ਸ਼ੁਰੂ ਹੋ ਗਿਆ: ਐਸੇ ਗੁਰ ਕਉ ਬਲਿ ਬਲਿ ਜਾਈਐ...

7.30 ਵਜੇ ਦੀਵਾਨ ਦੀ ਸਮਾਪਤੀ ਹੋ ਗਈ।

ਮੈਨੂੰ ਸ. ਸੁਜਾਨ ਸਿੰਘ ਸਲੂਜਾ ਨੇ ਦੱਸਿਆ ਕਿ ਉਹ ਆਪਣੀ ਸਿਵਲ ਇੰਜਨੀਅਰਿੰਗ ਦੀ ਜਾਬ ਸਾਊਦੀ ਅਰਬ ਤੋਂ 10 ਜੁਲਾਈ ਨੂੰ ਛੱਡ ਆਏ ਹਨ: ਭਾਵੇਂ ਤਨਖਾਹ ਦੇ ਤੌਰ ਤੇ 15000/- ਮਹੀਨਾ ਮਿਲਦਾ ਸੀ। ਪਰ ਪਾਕਿਸਤਾਨੀ ਬੰਦਿਆਂ ਨੇ ਮੇਰੇ ਇਕੱਲੇ ਸਿੱਖ ਦੇ ਖਿਲਾਫ਼ ਇਕ ਸਾਜ਼ਸ਼ ਰਚੀ। ਮੈਂ ਹਸਪਤਾਲ ਭਗੰਦਰ ਵਰਗੀ ਕਿਸੇ ਤਕਲੀਫ਼ ਨਾਲ ਪਿਆ ਸਾਂ ਕਿ ਉਨ੍ਹਾਂ ਮੈਨੂੰ ਗ਼ਲਤ ਟੀਕਾ

ਲਗਾ ਕੇ ਮਾਰ ਦੇਣ ਦਾ ਪ੍ਰੋਗਰਾਮ ਬਣਾ ਲਿਆ। ਇਸ ਵਿਚ ਹਿੰਦੂ ਸਿੱਖ ਮੁਸਲਿਮ ਵਾਲੀ ਤਕਲੀਫ਼ ਤਾਂ ਸੀ ਹੀ ਪਰ ਅਸਲ ਕਾਰਨ ਮੇਰੇ ਪ੍ਰਤੀ ਈਰਖਾ ਭਾਵ ਸੀ। ਮੈਨੂੰ ਇਸ ਸਾਜ਼ਸ਼ ਦੀ ਭਿਣਕ ਪੈ ਗਈ ਤਾਂ ਮੈਂ ਓਥੋਂ ਦੇ ਬਾਦਸ਼ਾਹ ਅਤੇ ਪ੍ਰਧਾਨ ਮੰਤਰੀ ਰਾਜੀਵ ਨੂੰ ਚਿੱਠੀ ਲਿਖੀਆਂ, ਤਾਰਾਂ ਦਿੱਤੀਆਂ, ਸਤਿਗੁਰੂ ਦਾ ਹਜ਼ਾਰ ਵਾਰ ਸ਼ੁਕਰ ਹੈ ਕਿ ਮੇਰੀ ਕੀਤੀ ਕਾਰਵਾਈ ਸਫਲ ਹੋਈ। ਮੁਜਰਮ ਜੇਲ ਬੰਦ ਹੋ ਗਏ ਤੇ ਮੈਨੂੰ ਸੁਰੱਖਿਆ ਮਿਲ ਗਈ। ਹੁਣ 10 ਮਹੀਨੇ ਬੜੀ ਜਬ੍ਹੇ ਨਾਲ ਨੌਕਰੀ ਭੁਗਤਾ ਕੇ ਸਾਊਦੀ ਅਰਬ ਛੱਡ ਆਇਆਂ ਹਾਂ 15000/- ਤਨਖਾਹ ਨਾਲੋਂ ਮੈਨੂੰ ਜ਼ਿੰਦਗੀ ਪਿਆਰੀ ਹੈ। ਭਾਰਤ, ਆਪਣੇ ਦੇਸ਼ ਵਿਚ ਰਹਿ ਕੇ ਰੋਟੀ ਕਮਾਵਾਂਗੇ।

ਦੀਵਾਨ 'ਚੋਂ ਉਠਦਿਆਂ ਹੀ ਮੈਨੂੰ ਜਗਦੀਸ਼ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਆਪਣੇ ਡੇਰੇ ਬੁਲਾਇਆ ਹੈ। ਕੋਈ 8 ਵਜੇ ਰਾਤੀ ਅਸੀ ਹਜ਼ੂਰ ਦੇ ਪੇਸ਼ ਹੋਏ। ਛੱਤ ਉਤੇ ਸ੍ਰੀ ਸਤਿਗੁਰੂ ਜੀ ਵਾਸਤੇ ਪਲੰਘ ਅਤੇ ਵਿਸ਼ੇਸ਼ ਵਿਅਕਤੀਆਂ ਲਈ ਫਰਸ਼ ਤੇ ਦਰੀ ਸੀ। ਸਤਿਗੁਰੂ ਜੀ ਬਿਰਾਜਮਾਨ ਸਨ। ਬਿਜਲੀ ਬੱਤੀ ਦਾ ਸਾਧਾਰਨ ਜਿਹਾ ਚਾਨਣ ਸੀ। ਇਸ ਵਿਚ ਸੇਠ ਕਿਰਪਾਲ ਸਿੰਘ, ਸੰਤ ਅਮਰ ਸਿੰਘ, ਸ. ਮਹਿੰਦਰ ਸਿੰਘ, ਪ੍ਰੀਤਮ ਸਿੰਘ ਤੇ ਸ. ਨਰਿੰਦਰ ਸਿੰਘ ਖੁਰਾਣਾ, ਸ. ਜੋਰਾ ਸਿੰਘ, ਸ. ਕੁਲਦੀਪ ਸਿੰਘ, ਸੰਤ ਹਰਭਜਨ ਸਿੰਘ ਔਰੰਗਾਬਾਦ, ਸ. ਸੁਰਿੰਦਰ ਸਿੰਘ ਮਨਚੰਦਾ, ਜਗਦੀਸ਼ ਸਿੰਘ ਅਤੇ ਮੈਂ ਸਾਂ।

ਅਸਮਾਨ ਨਿਮਨ ਸੀ ਤਾਂ ਵੀ ਦੂਰ ਖਿਤਿਜ ਦੇ ਦਰਮਿਆਨ ਹਲਕੀ ਬੱਦਲ ਵਾਈ ਸੀ। ਤਾਰੇ ਵੇਖੇ ਜਾ ਰਹੇ ਤੇ ਉਨ੍ਹਾਂ ਦੇ ਨਾਮ ਦੱਸੇ ਜਾ ਰਹੇ ਸਨ। ਸਤਿਗੁਰੂ ਜੀ ਧ੍ਰੂ ਬਾਰੇ ਪੁੱਛ ਰਹੇ ਸਨ। ਮੈਨੂੰ ਭਾਵੇਂ ਉਹਦੀ ਸੇਧ ਦਾ ਪਤਾ ਸੀ ਪਰ ਇਸ ਘੜੀ ਮੈਂ ਵੀ ਭੰਬਲ ਭੂਸਿਆਂ ਦਾ ਸ਼ਿਕਾਰ ਸਾਂ। ਤਦੇ ਇਕ ਰੁਖ ਦੀ ਵਡ-ਅਕਾਰੀ ਛਾਇਆ ਦੇ ਉਪਰ ਵਾਰ ਹਲਕਾ ਜਿਹਾ ਚਾਨਣ ਉਠਿਆ। ਸੱਚੇ ਪਾਤਸ਼ਾਹ ਸਭ ਨੂੰ ਦਰਸਾਇਆ: ਇਹ ਉੱਤਰੀ ਧ੍ਰੁਵ ਹੈ। ਦੁਨੀਆਂ ਤੇ ਤਾਰਾ ਮੰਡਲ ਆਪਣਾ ਸਥਾਨ ਬਦਲਦੇ ਰਹਿਣਗੇ ਪਰ ਇਹ ਏਥੇ ਹੀ ਰਹੇਗਾ। ਤਾਂ ਹੀ ਸਤਿਗੁਰੂਆਂ ਨੇ ਲਿਖਿਆ ਹੈ: ਧ੍ਰੂ ਅਟਲ ਅਜ ਹੂ ਨ ਟਲਿਓ।

ਸਪਤ ਰਿਸ਼ੀਆਂ ਦੀ ਕੜਛੀ ਸ਼ਕਲ ਦੀ ਸੇਧ ਵਿਚ, ਇਸਨੂੰ ਵੇਖਿਆਂ ਕਿਸੇ ਮੌਕੇ ਵੀ ਵੇਖਿਆ ਜਾ ਸਕਦਾ ਹੈ। 'ਸਪੂਨ' ਵਾਲੇ ਪਾਸੇ ਹੈ।

ਇਸ ਮੌਕੇ ਸ. ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਜੀ ਨੂੰ ਰਿਪੋਰਟ ਕੀਤਾ ਕਿ ਨੈਰੋਬੀ ਵਿਚ ਹੋਈ ਜੁਲਾਈ ਦੇ ਮਹੀਨੇ ਵਰਲਡ ਵੂਮੈਨ ਕਾਨਫਰੰਸ (ਸੰਸਾਰ ਇਸਤਰੀ ਸੰਮੇਲਨ) ਦੇ ਭਾਰਤੀ ਡੈਲੀਗੇਟਾਂ ਦਾ ਸਤਿਕਾਰ ਕਰਨ ਲਈ ਸ੍ਰੀ ਸਤਿਗੁਰੂ ਜੀ ਦਾ ਨੈਰੋਬੀ ਦੀ ਨਾਮਧਾਰੀ ਸੰਗਤ ਦੇ ਨਾਂ ਸੰਦੇਸ਼ ਪਹੁੰਚਿਆ ਅਤੇ ਸਾਧ ਸੰਗਤ ਨੇ ਸਰਕਾਰੀ ਡੈਲੀਗੇਸ਼ਨ ਦਾ ਸੁਆਗਤ ਇਕ ਹੋਟਲ ਵਿਚ ਖਾਣਾ ਦੇ ਕੇ ਕੀਤਾ—ਇਸ ਵਿਚ ਬੀਬੀ ਅਮਰਜੀਤ ਕੌਰ ਐਮ.ਪੀ. ਵੀ ਸੀ। ਪਰ ਇਕ ਹੋਰ ਗੈਰ ਸਰਕਾਰੀ ਡੈਲੀਗੇਸ਼ਨ ਵੀ ਸੀ ਜਿਸ ਵਿਚ ਸ਼ੀਲਾ ਦੀਦੀ

ਵੀ ਸੀ, ਉਹ ਨਹੀ ਭਾਲਿਆ ਜਾ ਸਕਿਆ। ਜਗਦੀਸ਼ ਸਿੰਘ ਨੇ ਹੋਈਆਂ ਤਕਰੀਰਾਂ ਦੇ ਸਿਲਸਿਲੇ ਵਿਚ ਆਪਣੀ ਤਕਰੀਰ ਗੁਰੂ ਨਾਨਕ ਦੇਵ ਤੋਂ ਲੈ ਸਤਿਗੁਰੂ ਜਗਜੀਤ ਸਿੰਘ ਜੀ ਤਕ ਇਸਤਰੀ ਜਾਤੀ ਦੇ ਧਿਆਨ ਦਾ ਜ਼ਿਕਰ ਵੀ ਕੀਤਾ ਜਿਹੜੇ ਬੀਬੀਆਂ ਦੇ ਇਸ ਉੱਦਮ ਨੂੰ ਸਲਾਹੁੰਦੇ ਸਤਿਕਾਰ ਦਿੰਦੇ ਹਨ।

ਖਿਲਡਿੰਗ ਦੀ ਛੱਤ ਤੇ ਬੈਠਿਆਂ ਹੀ ਸੱਚੇ ਪਾਤਸ਼ਾਹ ਜੀ ਨੇ, ਮੇਰੇ ਛੇੜਨ ਤੇ, ਲਕਸ਼ਮੀ ਕਮਰਸ਼ਲ ਬੈਂਕ ਦੀ ਗੱਲ ਵੀ ਤੋਰੀ। ਪ੍ਰਧਾਨ ਮੰਤਰੀ ਭਾਵੇਂ ਹੰਸਪਾਲ ਜੀ ਦੇ ਹਿਤ ਵਿਚ ਹੈ ਬੈਂਕ ਬਾਰੇ ਪਰ ਇਕ ਪੀ.ਕੇ. ਕੌਲ ਤੇ ਇਕ ਕੇਂਦਰੀ ਮੰਤਰੀ ਆਪਣਾ ਵਧੇਰੇ ਦਬਾਅ ਪਾ ਕੇ ਬੈਂਕ ਖੁਹਾਣਾ ਚਾਹੁੰਦੇ ਹਨ। ਅਜੇ ਤਕ ਏਨੀ ਗੱਲ ਹੀ ਹੋਈ ਹੈ ਕਿ 'ਟੇਕ-ਓਵਰ' ਦਾ ਦਿਨ ਲੰਘਾ ਦਿੱਤਾ ਹੈ। ਗੱਲ ਚਲਦੀ ਪਈ ਹੈ। ਵੇਖੋ ਕੀ ਬਣਦਾ ਹੈ।

ਸੱਚੇ ਪਾਤਸ਼ਾਹ ਜੀ ਨੇ ਸੰਤ ਜੋਧ ਸਿੰਘ ਜੀ ਦੀ ਸੰਤਾਨ ਅੱਠਾਂ ਭਰਾਵਾਂ ਦੇ ਇਕ ਇਕ ਸ਼ਬਦ ਜਾਂ ਲਾਈਨ ਨਾਲ ਚਰਿਤਰ ਬਖਾਨ ਕੀਤੇ ਜਿੰਨੇ ਕੁ ਮੈਨੂੰ ਯਾਦ ਰਹਿ ਸਕੇ ਹਨ, ਲਿਖਦਾ ਹਾਂ:

1. ਸੰਤ ਬਲਵੰਤ ਸਿੰਘ ਥੋੜ੍ਹਾ ਬੋਲਦੇ ਪਰ ਕੰਮ ਕਰ ਦਿੰਦੇ ਸਨ।

2. ਕਿਰਪਾਲ ਸਿੰਘ ਸੁਰ ਉੱਚੀ, ਮਿੱਠੀ ਤੇ ਠੀਕ ਲਗਾਂਦਾ ਹੈ। (ਗੱਲ ਤੁਰੀ ਏਥੋਂ ਹੀ ਸੀ ਕਿਉਕਿ ਮੈ ਸਤਿਗੁਰੂ ਜੀ ਨੂੰ ਆਪਣੀ ਵਲੋਂ ਦੱਸਿਆ ਸੀ ਕਿ ਇਹ ਬਹੁਤ ਵਧੀਆ ਕੀਰਤਨ ਸਾਥ ਦਿੰਦੇ ਹਨ।

3. ਅਮਰ ਸਿੰਘ 'ਚੁੱਪ' ਰਹਿੰਦਾ ਹੈ

4. ਮਹਿੰਦਰ ਸਿੰਘ ਬੜਬੋਲਾ ਹੈ ਪਰ ਨਿਸ਼ਾਨਿਓ ਨਹੀ ਥਿੜਕਦਾ।

5. ਸੁਰਿੰਦਰ ਸਿੰਘ ਅੰਦਰੋਂ ਸਾਡੇ ਨਾਲ ਹੈ ਬਾਹਰੋਂ ਭਾਵੇਂ ਕਿਵੇਂ ਗੱਲਾਂ ਕਰੇ

6. ਪ੍ਰੀਤਮ ਸਿੰਘ ਦਰਸ਼ਕ ਹੈ ਜਾਂ ਗੁਰਦੁਆਰੇ ਦੀ ਸੇਵਾ ਵਿਚ ਹੱਥ ਵਟਾ ਦਿੱਤਾ।

7. ਇੰਦਰ ਸਿੰਘ ਲੀਡਰ ਹੈ, ਵਧੀਆ ਵਕਤਾ ਤੇ ਕਥਾਕਾਰ।

8. ਅਜੀਤ ਸਿੰਘ ਅੰਦਰੋਂ ਵੀ ਤੇ ਬਾਹਰੋਂ ਵੀ ਇਕ ਹੈ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਤੁਹਾਡੀ ਛੋਟੀ ਪੁੱਤਰੀ (ਜਸਕਿਰਨ) ਨੂੰ 7 ਅਗਸਤ ਦਾ ਨਵਾਂ ਜ਼ਮਾਨਾ ਦੇ ਆਇਆ ਹਾਂ ਉਨ੍ਹਾਂ ਨੂੰ ਲਿਖੋ ਉਹ ਧਿਆਨ ਨਾਲ ਕੰਮ ਕਰਿਆ ਕਰਨ। ਉਹਨਾਂ ਦਾ ਅਖਬਾਰ ਪੜ੍ਹਨ ਵਾਲੇ ਜਦੋਂ 'ਬਾਕੀਂ' ਟਟੋਲਣ ਲਗਦੇ ਹਨ ਤਾਂ ਕਿਸੇ ਦੀ ਹੁੰਦੀ ਹੀ ਨਹੀ ਤੇ ਕਿਸੇ ਦੀ ਦੱਸੇ ਹੋਏ 'ਪੇਜ ਦੀ ਹੋਰ ਤੇ ਹੁੰਦੀ ਹੈ। ਉਹਨਾਂ ਨੂੰ ਲਿਖੋ ਆਪਣੇ ਪ੍ਰੇਮੀ ਪਾਠਕਾਂ ਦਾ ਖਿਆਲ ਰੱਖਿਆ ਕਰਨ।

ਇਸ ਸਮੇਂ ਕੁਝ ਹੋਰ ਵੀ ਹਲਕੀ ਫੁਲਕੀ ਗੱਲਬਾਤ ਹੋਈ। ਅਚਾਨਕ ਧਿਆਨ ਆਉਣ ਤੇ ਆਪ ਨੇ ਉੱਠਣ ਦਾ ਇਸ਼ਾਰਾ ਕੀਤਾ: ਅੱਜ ਤਾਂ ਸਾਰੀ ਸੰਗਤ ਨੂੰ ਰਾਤੀ ਇਕ ਵਜੇ ਉਠ ਕੇ ਸਿਮਰਨ ਕਰਨ ਲਈ ਆਖਿਆ ਹੋਇਆ ਹੈ। ਚਲੋ

ਉਠੀਏ 9 ਵੱਜਣ ਵਾਲੇ ਹਨ। ਦੀਨ ਦਿਆਲ ਭਾਵੇਂ ਦੀਵਾਨ ਵਿਚ ਬੈਠੇ ਸਿਮਰਨ ਕਰਦੇ ਰਹੇ ਪਰ ਆਪ ਜੀ ਨੇ ਰੁੱਕਾ ਲਿਖ ਕੇ ਸੰਤ ਬਲਵੰਤ ਸਿੰਘ ਕੀਰਤਨੀਏ ਰਾਹੀ ਸਾਡੀ ਸੰਗਤ ਨੂੰ ਆਦੇਸ਼ ਦਿੱਤਾ ਕਿ ਅੱਜ ਦੀ ਰਾਤ ਹਰ ਕੋਈ ਰਾਤੀਂ 1 ਵਜੇ ਉਠ ਕੇ, ਕੇਸ ਇਸ਼ਨਾਨ ਕਰੇ ਅਤੇ ਭਜਨ ਕਰੇ।

## 9 ਅਗਸਤ 1985, ਸ਼ੁੱਕਰਵਾਰ
## ਡਾਲਟਨ ਗੰਜ

ਅੱਜ ਦਾ ਦਿਨ ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਨੂੰ ਸਮਰਪਤ ਹੈ। ਆਪ ਅੱਠਾਂ ਭਰਾਵਾਂ 'ਚੋਂ ਪੂਰੇ ਤੌਰ ਤੇ ਆਪਣੇ ਪਿਤਾ ਸੰਤ ਜੋਧ ਸਿੰਘ ਜੀ ਦੀ ਭਾਵਨਾ ਪ੍ਰਤੀ ਜ਼ਿੰਦਗੀ ਭਰ ਵਫ਼ਾਦਾਰ ਰਹੇ। ਸਾਰੇ ਬੱਚੇ, ਵੱਡਾ ਸਤਵਿੰਦਰ ਸਿੰਘ, ਸੰਤੋਖ ਸਿੰਘ, ਸੁਖਦੇਵ ਸਿੰਘ ਅਤੇ ਇਹਨਾਂ ਦੀਆਂ ਪਤਨੀਆਂ ਬੀਬੀ ਗੁਰਚਰਨ ਕੌਰ, ਸੁਰਜੀਤ ਕੌਰ, ਭੁਪਿੰਦਰ ਕੌਰ ਅਤੇ ਸੁਖਵੰਤ ਕੌਰ ਮਾਤਾ ਪਿਤਾ ਪ੍ਰਤੀ ਵਫ਼ਾਦਾਰ, ਸੇਵਾਦਾਰ ਅਤੇ ਪੁੱਤਰਾਂ ਵਲੋਂ ਪਿਆਰ–ਸਤਿਕਾਰ ਜੋ ਪਿਤਾ ਨੂੰ ਮਿਲਣਾ ਚਾਹੀਦਾ ਹੈ, ਦਿੰਦੇ। ਸਤਿਗੁਰੂ ਜੀ ਦਾ ਬਚਨ ਵੀ ਇਹ ਪਰਵਾਰ ਸੱਤ ਸੱਤ ਕਰਕੇ ਮੰਨਦਾ ਅਤੇ ਸਾਧ ਸੰਗਤ ਪ੍ਰਤੀ ਭਾਵਨਾ ਵੀ ਸੇਵਾ ਸਤਿਕਾਰ ਤੇ ਉਦਾਰਤਾ ਭਰੀ ਹੈ।

ਸੱਚੇ ਪਾਤਸ਼ਾਹ ਜੀ ਨੇ ਵੀ ਵਿਸ਼ੇਸ਼ ਕਰ ਸੰਤਾਂ ਨਮਿਤ ਭੋਗ ਵਾਸਤੇ ਸਮਾਂ ਕੱਢਿਆ ਹੈ। ਆਸਾ ਦੀ ਵਾਰ ਦਾ ਕੀਰਤਨ ਸਵੇਰੇ 4 ਵਜੇ ਤੋਂ ਸੰਤ ਬਲਵੰਤ ਸਿੰਘ, ਅਮਰਜੀਤ ਸਿੰਘ ਸਾਹਿਬਾਬਾਦ ਨੇ ਕੀਤਾ ਹੈ। ਸੇਠ ਕਿਰਪਾਲ ਸਿੰਘ ਪ੍ਰੀਤਮ ਸਿੰਘ-ਅਜੀਤ ਸਿੰਘ ਆਦਿ ਭਰਾ ਵੀ ਕੀਰਤਨ ਵਿਚ ਸ਼ਾਮਲ ਰਹੇ ਹਨ।

ਸਤਿਗੁਰੂ ਜੀ ਦੀ ਆਗਿਆ ਅਨੁਸਾਰ 75% ਪਰਵਾਰਾਂ ਨੇ ਰਾਤੀ ਇਕ ਵਜੇ ਉਠ ਇਸ਼ਨਾਨ ਕਰ ਭਜਨ ਕੀਤਾ ਹੈ। ਦੀਵਾਨ ਵਿਚ ਵੀ ਅੰਮ੍ਰਿਤ ਵੇਲੇ ਤੋਂ ਹੀ ਰੌਣਕ ਹੈ। ਮੁਗਧਕਾਰੀ ਸੁਰਾਂ ਤੇ ਪ੍ਰੇਮ ਭਰੇ ਹਿਰਦੇ ਨਾਲ ਬਲਵੰਤ ਸਿੰਘ ਜੀ ਦੇ ਕੀਤੇ ਕੀਰਤਨ ਨੇ ਸਭ ਸਰੋਤਿਆਂ ਨੂੰ ਆਨੰਦਿਤ ਕੀਤਾ ਹੈ। ਸਾਰਾ ਗੁਰਦੁਆਰਾ ਹਾਲ ਏਨਾ ਭਰਪੂਰ ਹੈ ਕਿ ਇਸ ਦੀ ਹੋਰ ਵਿਸ਼ਾਲਤਾ ਲਈ ਜੀ ਕਰਦਾ ਹੈ।

5.30 ਵਜੇ ਆਸਾ ਦੀ ਵਾਰ ਦੇ ਭੋਗ ਦੀ ਅਰਦਾਸ ਨਾਲ ਹੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜ਼ਿਲ੍ਹਾ ਸੰਗਰੂਰ ਦੇ ਪਿੰਡ ਝੱਲਾਂ ਵਾਲੇ ਪੰ: ਹਰਭਜਨ ਸਿੰਘ ਕਥਾ ਕਰਨੀ ਸ਼ੁਰੂ ਕੀਤੀ। ਸੰਤ ਧਿਆਨ ਸਿੰਘ ਕਾਦਰਾਬਾਦੀ ਦੀ ਪੁਸਤਕ ਸਤਿਗੁਰੂ ਬਿਲਾਸ ਦੀ ਕਥਾ ਹੈ। ਪੰਡਿਤ ਜੀ ਨੇ ਥੋੜ੍ਹੇ ਕੂ ਕਥਾ ਪਾਠ ਦੇ ਸਹਾਰੇ ਬਹੁਤ ਸਾਰੀ ਵਿਆਖਿਆ, ਪ੍ਰਮਾਣ, ਕਥਾਨਕ ਤੇ ਕਵਿਤਾਵਾਂ ਨਾਲ ਗੁਰੂ ਸਿੱਖ ਦੇ ਪ੍ਰੇਮ ਪ੍ਰਤੀ ਕੀਤੀ ਹੈ। ਇਸ ਵੇਲੇ ਸਿੱਖਾਂ ਤੋਂ ਇਲਾਵਾ ਹਿੰਦੂ ਸੱਜਣ ਮੌਕੇ ਉਤੇ

ਉਪਸਥਿਤ ਸਨ। ਮੈਂ ਨਜ਼ਰ ਮਾਰਕੇ ਵੇਖਦਾ ਹਾਂ ਉਪਸਥਿਤ ਸਜਣਾਂ ਵਿਚ ਮੈਨੂੰ ਮੰਡੀ (ਹਿਮਾਚਲ), ਚੰਡੀਗੜ੍ਹ ਦਿੱਲੀ, ਕਾਨਪੁਰ ਲਖਨਊ, ਬਨਾਰਸ, ਪਟਨਾ ਬੰਬਈ, ਮਿਰਜ਼ਾਪੁਰ, ਸੁਲਤਾਨਪੁਰ, ਅਲਾਹਾਬਾਦ ਆਦਿ ਦੂਰ ਦਰਾਜ਼ ਸ਼ਹਿਰਾਂ ਦੇ ਰਿਸ਼ਤੇਦਾਰ ਤੇ ਸੱਜਣ ਸਨੇਹੀ ਆਪਣੇ ਦਿਸਦੇ ਹਨ।

ਪੰਡਿਤ ਹਰਭਜਨ ਸਿੰਘ ਜੀ ਦੁਆਰਾ ਹੁੰਦੀ ਕਥਾ ਦਾ 7 ਵਜੇ ਭੋਗ ਪਿਆ ਤਾਂ ਚੰਦ ਮਿੰਟਾਂ ਲਈ ਸ੍ਰੀ ਸਤਿਗੁਰੂ ਜੀ ਕਿਰਪਾ ਕੀਤੀ। ਸਤਿਗੁਰੂ ਜੀ ਨੇ ਆਪਣਾ ਕਥਨ ਸੰਦਿਗਧ ਸਵਾਲੀਏ ਤੋਂ ਸ਼ੁਰੂ ਕੀਤਾ:

ਸਾਧ ਸੰਗਤ ਜੀ, ਕੀ ਇਸ ਸਮੇਂ ਲਿਸਟ ਬਣਾਣ ਲੱਗੀਏ ਕਿ ਕੌਣ ਕੌਣ ਰਾਤੀ ਇਕ ਵਜੇ ਉਠਿਆ। ਹੰਭਲਾ ਮਾਰੋ, ਸਤਿਗੁਰੂ ਜੀ ਤਾਂ ਸਵਾਸ ਸਵਾਸ ਨਾਮ ਜਪਣ ਲਈ ਪ੍ਰੇਰਿਤ ਕਰਦੇ ਹਨ, ਅਸੀ ਤਾਂ ਅੱਜ ਦੀ ਰਾਤ ਵਾਸਤੇ ਹੀ ਕਿਹਾ ਸੀ। ਅਗੇ ਗੱਲ ਫੇਰ ਚਲਾਣੀ ਸੀ।

ਸੰਤ ਅਮਰ ਸਿੰਘ ਜੀ ਨੇ ਉਠ ਕੇ ਅਰਜ਼ ਕੀਤੀ: ਆਪ ਜੀ ਦੀ ਕਿਰਪਾ ਨਾਲ ਸਾਰੀ ਸੰਗਤ ਹੀ ਹਰ ਸ਼ਨੀਚਰ 1 ਵਜੇ ਉਠ ਕੇ ਦਿਨ ਚੜ੍ਹੇ ਤੱਕ ਭਜਨ ਕਰਿਆ ਕਰੇਗੀ।

ਸੱਚੇ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਦੇ ਰਚਿਤ ਸਵੱਯਾਂ ਵਿਚੋਂ ਇਕ ਤੁਕ ਪੜ੍ਹੀ: ਜੈਸੇ ਨਾਊ ਬੂਡਤ ਸੋ ਜੋਈ ਬਚੈ ਸੋਈ ਭਲੋ...ਜਿੰਨਾਂ ਭਜਨ ਕਰ ਲਵਾਂਗੇ, ਓਨਾ ਹੀ ਜੀਵਨ ਨੂੰ ਬਚਾ ਲਵਾਂਗੇ। ਸਮਾਂ ਕਲਜੁਗ ਦਾ ਹੈ, ਏਨੇ ਕਲਿਜੁਗ ਦਾ ਕਿ ਇਸ ਵਿਚ ਚੰਗੀਆਂ ਗੱਲਾਂ ਕਰਦਾ ਵੀ ਬੰਦਾ ਬੁਰਾ ਲਗਦਾ ਹੈ। ਸੰਸਾਰ ਵਲੋਂ ਲਾਂਭੇ ਹੋ ਕੇ ਹੀ ਨੇਕੀ, ਸੱਚ ਸੁਚ ਤੇ ਪਵਿੱਤਰਤਾ ਬਚਾਈ ਜਾ ਸਕਦੀ ਹੈ।

"ਸਤਿਗੁਰੂ ਰਾਮ ਸਿੰਘ ਜੀ ਦਾ ਹਰ ਸਿੱਖ ਨੂੰ ਪੰਜਾਂ ਬਾਣੀਆਂ ਦਾ ਰੋਜ਼ਾਨਾ ਪਾਠ ਕਰਨ ਦਾ ਹੁਕਮ ਹੈ। ਪਰ ਤੁਸੀ ਜੇ ਕੇਵਲ ਇਕ ਬਾਣੀ ਦਾ ਵੀ ਨੇਮ ਕਰ ਲਓ ਤਾਂ ਵੀ ਕੁਝ ਹੁਕਮ ਤਾਂ ਮੰਨਿਆਂ ਹੀ ਜਾਵੇਗਾ। ਚੰਡੀ ਦੀ ਵਾਰ ਦਾ ਪਾਠ ਹਰ ਕੋਈ ਰੋਜ਼ਾਨਾ ਕਰੇ ਤੇ ਸੂਰਜ ਦੇ ਚੜ੍ਹਨ ਨਾਲ ਇਸਦਾ ਭੋਗ ਪਾਏ। ਇਸ ਦਾ ਨੇਮ ਕੀਤਿਆਂ ਦੋ ਬਚਨ ਤਾਂ ਸੁਤੇ ਸਿਧ ਮੰਨੇ ਜਾਣਗੇ। ਇਕ ਤਾਂ ਇਹ ਕਿ ਅਸੀ ਸੂਰਜ ਉਦੈ ਹੋਣ ਤੋਂ ਪਹਿਲੋਂ ਇਸ਼ਨਾਨ ਕਰਾਂਗੇ, ਦੂਜੇ ਚੰਡੀ ਦੀ ਵਾਰ ਦਾ ਪਾਠ ਵਿਧੀ ਵਤ ਕਰਾਂਗੇ। ਸਿਆਣਿਆਂ ਬੰਦਿਆਂ ਤੇ ਡਾਕਟਰਾਂ ਤਕ ਦੀ ਰਾਇ ਹੈ ਕਿ ਸੂਰਜੋਂ ਪਹਿਲਾਂ ਉਠ ਕੇ ਸ਼ਨਾਨ ਪਾਣੀ ਕਰਨ ਦੇ ਉਦਮ ਨਾਲ ਅਨੇਕਾਂ ਬੀਮਾਰੀਆਂ ਤੋਂ ਬੰਦਾ ਬਚ ਰਹਿੰਦਾ ਹੈ। ਅਤੇ ਇਹ ਵੀ ਗੱਲ ਹੈ ਕਿ ਜੇ ਸੂਰਜ ਦੇ ਚੜ੍ਹਨ ਤੋਂ ਪਹਿਲਾਂ ਉਠ ਬਹੀਏ ਤਾਂ ਪਾਪ ਵੀ ਅਨੇਕਾਂ ਨਹੀਂ ਲਗਦੇ।"

ਸਾਰੇ ਜਣੇ ਉਦਮ ਕਰਕੇ ਸੂਰਜ ਦੇ ਚੜ੍ਹਾਅ ਤੋਂ ਪਹਿਲਾਂ ਉਠੋ ਅਤੇ ਫੇਰ ਚੰਡੀ ਦੀ ਵਾਰ ਦਾ ਪਾਠ ਕਰਕੇ ਸੂਰਜ ਦੇ ਚੜ੍ਹਨ ਨਾਲ ਭੋਗ ਪਾਓ। ਕੁਝ ਦਿਨ ਇਸ ਤਰ੍ਹਾਂ ਕੀਤਿਆਂ ਤੁਹਾਨੂੰ ਖ਼ੁਦ ਬਖ਼ੁਦ ਸਵੇਰੇ ਉਠਣ ਦਾ ਸੁਆਦ ਪੈ ਜਾਵੇਗਾ।

ਸਵਾ ਪਹਿਰ ਰਾਤ ਉਠ ਕੇ ਸ਼ਨਾਨ ਕਰ ਭਜਨ ਕੀਤਿਆਂ ਸਵਾ ਮਣ ਮੋਤੀ ਦਾਨ ਕਰਨ ਦਾ ਪੁੰਨ ਹੁੰਦਾ ਹੈ। ਏਨਾ ਦਾਨ ਅਸੀ ਉਂਜ ਨਹੀ ਕਰ ਸਕਦੇ। ਜਿਸ ਤੇ ਉੱਦਮ ਤੋਂ ਸਿਵਾ ਕੁਝ ਖਰਚ ਨਹੀ ਆਉਂਦਾ ਉਹ ਕੀਤਿਆਂ ਜੇ ਮੋਤੀ ਦਾਨ ਦਾ ਮਹਾਤਮ ਹੁੰਦਾ ਹੋਵੇ ਤਾਂ ਕਿਉਂ ਨ ਕਰੀਏ?

ਰਸਨਾ ਹਿਲਾ ਕੇ ਭਜਨ ਕਰਿਆ ਕਰੋ। ਤੁਹਾਡੇ 'ਚੋਂ ਕਈ ਮੂੰਹ ਮੀਟੀ ਬੈਠੇ ਦਿਸਦੇ ਹਨ। ਸਾਧ ਸੰਗਤ ਵਿਚ ਆ ਕੇ ਰਸਨਾ ਹਿਲਾਕੇ ਭਜਨ ਕਰਿਆ ਕਰੋ।

ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥
ਨਾਨਕ ਜੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ।

ਦੀਵਾਨ ਦੀ ਸਮਾਪਤੀ ਉਪਰੰਤ ਸੱਚੇ ਪਾਤਸ਼ਾਹ ਤਾਂ ਸੰਤ ਸੁੰਦਰ ਸਿੰਘ-ਸੁਜਾਨ ਸਿੰਘ ਸਲੂਜਾ ਹੋਰਾਂ ਦੇ ਘਰ ਚਰਨ ਪਾਉਣ ਹਿਤ ਕਾਰ ਤੇ ਚੜ੍ਹ ਗਏ। ਬਾਕੀ ਦੀ ਸੰਗਤ ਸਿੱਧੀ ਸਵਰਗਵਾਸੀ ਸੰਤ ਬਲਵੰਤ ਸਿੰਘ ਹੁਰਾਂ ਦੇ ਗ੍ਰਿਹਿ ਵਿਖੇ ਪਧਾਰੀ ਜਿਥੇ ਸੰਤ ਜੀ ਦੀ ਪਤਨੀ ਬੀਬੀ ਮਹਿੰਦਰ ਕੌਰ, ਨੂੰਹਾਂ, ਪੁੱਤਾਂ ਜੁਆਈਆਂ ਨੇ ਸਾਧ ਸੰਗਤ ਨੂੰ ਪ੍ਰਸ਼ਾਦ ਪਾਣੀ ਛਕਾ ਕੇ ਖੁਸ਼ੀਆਂ ਲਈਆਂ। ਦਾਲ ਪ੍ਰਸ਼ਾਦਾ, ਸਬਜ਼ੀ, ਕੜਾਹ ਪ੍ਰਸ਼ਾਦ, ਚਾਵਲ ਤੇ ਪੂਰੀਆਂ ਛੋਲੇ ਇਸ ਵੇਲੇ ਦੇ ਪਕਵਾਨ ਸਨ।

ਡਾਲਟਨ ਗੰਜ ਦੇ ਅਨੇਕਾਂ ਸਿੰਘਾਂ ਦੇ ਕਾਰੋਬਾਰਾਂ ਨੂੰ ਬੜਾ ਨੁਕਸਾਨ ਪੁੱਜਾ ਹੈ, ਹੱਟੀਆਂ ਲੁਟੀਆਂ ਗਈਆਂ ਹਨ। ਡਰਾਵੇ ਦਿਤੇ ਗਏ ਹਨ ਪਰ ਸਾਧ ਸੰਗਤ ਨੇ ਮਿਲਵੇਂ ਉੱਦਮ ਨਾਲ ਮੁੜ ਤੋਂ ਆਪਣੀ ਜਗਾਹ ਬਿਹਾਰੀਆਂ ਵਿਚ ਬਣਾ ਲਈ ਹੈ। ਨਾਮਧਾਰੀ ਭਰਾਵਾਂ ਦੀ ਉਦਾਰਤਾ ਸਿਆਣਪ ਅਤੇ ਸ. ਇੰਦਰ ਸਿੰਘ ਦੀ ਲੀਡਰੀ ਦੀ ਈਰਖਾ ਤੋਂ ਭਾਵੇਂ ਬੇਕਸੂਰ ਨਾਮਧਾਰੀਆਂ ਵਲ ਵੀ ਕੌੜੀਆਂ ਨਜ਼ਰਾਂ ਉਠੀਆਂ ਤੇ ਨੁਕਸਾਨ ਹੋਇਆ। ਪਰ ਅੰਤ ਸਿਆਣੇ ਬਿਹਾਰੀਆਂ ਸਿੰਘਾਂ ਤੋਂ ਪਛਤਾਵਾ ਕਰ ਕੇ ਖਿਮਾ ਮੰਗੀ ਹੈ। ਸ. ਨਰਿੰਦਰ ਸਿੰਘ ਖੁਰਾਣਾ ਨੇ ਦੱਸਿਆ: ਜਿੰਨਾ ਜਿੰਨਾ ਖਰਚ ਨਾਮਧਾਰੀ ਏਥੇ ਆਪਣੀਆਂ ਕੋਠੀਆਂ ਬੰਗਲਿਆਂ ਤੇ ਕਰੀ ਬੈਠੇ ਹਨ, ਜ਼ਮੀਨ ਦੇ ਮੁੱਲ ਤੋਂ ਇਲਾਵਾ, ਗ੍ਰਾਹਕ ਤਾਂ ਉਸਾਰੀ ਦਾ ਮੁਲ ਤਾਰਨ ਦੇ ਸਮਰਥ ਵੀ ਨਹੀ—ਨਾਮਧਾਰੀ ਭਰਾ ਉਠ ਕੇ ਜਾਣ ਤਾਂ ਕਿਥੇ ਜਾਣ।

ਜਿਸ ਘਰ ਅੱਜ ਸਾਧ ਸੰਗਤ ਦਾ ਇਕੱਠ ਹੈ ਇਸਦੇ ਵੱਡੇ ਰੁਕਨ ਨੇ ਦੱਸਿਆ ਕਿ ਕੇਵਲ ਦਵਾਈਆਂ ਦਵਾਈਆਂ ਹੀ ਇਸ ਸਾਲ ਸਵਾ ਕਰੋੜ ਰੁਪੈ ਤੋਂ ਵੱਧ ਦੀਆਂ ਮੰਗਵਾਈਆਂ ਹਨ। ਅਤੇ ਹੁਣ ਤਾਂ ਦਵਾਈਆਂ ਬਣਵਾਣੀਆਂ ਵੀ ਆਪਣੇ ਨਾਂ ਤੋਂ ਸ਼ੁਰੂ ਕਰਨੀਆਂ ਹਨ।

ਪਿਛਲੀ ਵਾਰ ਸੱਚੇ ਪਾਤਸ਼ਾਹ ਆਏ ਸਨ ਤਾਂ ਸ. ਇੰਦਰ ਸਿੰਘ ਭਰਾਵਾਂ ਨੂੰ ਆਗਿਆ ਕੀਤੀ ਗਈ ਸੀ ਕਿ ਰਾਜਾ ਰਾਮ ਮਿਸ਼ਰਾ ਜੀ ਤੋਂ ਨਾਮਧਾਰੀ ਬੱਚਿਆਂ ਨੂੰ ਰਾਗ ਤਾਲ ਦੀ ਸਿੱਖਿਆ ਸ਼ੁਰੂ ਕਰਵਾਈ ਜਾਏ। ਸਤਿਗੁਰੂ ਜੀ ਉਡੀਕਦੇ ਸਨ ਕਿ ਕੋਈ ਆਖੇ, ਸਾਡੀ ਕਾਰਗੁਜ਼ਾਰੀ ਵੇਖੋ। ਪਰ ਕਿਸੇ ਦੇ ਵੀ ਨਾ ਕਹਿਣ

ਤੋਂ ਸਤਿਗੁਰੂ ਜੀ ਨੇ ਸ. ਇੰਦਰ ਸਿੰਘ ਹੁਰਾਂ ਨੂੰ ਬਚਨ ਕੀਤਾ: ਮੈਂ 9.30 ਵਜੇ ਤੋਂ ਉਨ੍ਹਾਂ ਬੱਚਿਆਂ ਨੂੰ ਸੁਣਾਂਗਾ ਤੁਸਾਂ ਜੋ ਸੰਗੀਤ ਵਾਲੇ ਤਿਆਰ ਕਰਵਾਏ ਹਨ।

ਇਸ ਸੰਬੰਧ ਵਿਚ ਸੰਤ ਬਲਵੰਤ ਸਿੰਘ ਸਵਰਗਵਾਸੀ ਤੋਂ ਤੀਜੀ ਥਾਂ ਉਤਰ ਕੇ ਭਾਈ, ਸੰਤ ਅਮਰ ਸਿੰਘ ਦੀ ਵਿਸ਼ਾਲ ਕੋਠੀ ਦੇ ਉਪਰਲੇ ਇਕ ਕਮਰੇ ਵਿਚ ਤਿਆਰੀ ਕੀਤੀ ਗਈ। ਸ੍ਰੀ ਸਤਿਗੁਰੂ ਜੀ 9.45 ਤੇ ਏਥੇ ਪਧਾਰੇ। ਏਥੇ ਸ੍ਰੀ ਜਿਓਤੀ ਬਾਬੂ, ਸ੍ਰੀ ਰਾਮ ਬਿਲਾਸ ਅਤੇ ਨਾਮਧਾਰੀ ਬੱਚਿਆਂ ਦੇ ਤਬਲੇ ਅਤੇ ਗਾਇਕੀ ਦੇ ਉਸਤਾਦ ਸ੍ਰੀ ਰਾਜਾ ਰਾਮ ਮਿਸ਼ਰਾ ਵੀ ਬੱਚਿਆਂ ਨੂੰ ਲੈਕੇ ਪਹਿਲੇ ਬੈਠੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਕੱਲੇ ਕੱਲੇ ਬੱਚੇ ਤੋਂ ਤਬਲੇ ਦੇ ਬੋਲ ਸੁਣੇ ਤੇ ਉਨ੍ਹਾਂ ਦੇ ਹੱਥਾਂ ਨੂੰ ਨੋਟ ਕੀਤਾ। ਕੁਝ ਬੱਚਿਆਂ ਨੇ ਬੇ-ਸੁਰਾ ਗਾ ਕੇ ਵੀ ਸੁਣਾਇਆ। ਇਹਨਾਂ ਛੋਟੇ ਬੱਚਿਆਂ ਨੇ ਕੇਵਲ ਮਹੀਨਾ ਡੇਢ ਮਹੀਨਾ ਹੀ ਸਿੱਖਿਆ ਹਾਸਲ ਕੀਤੀ ਸੀ। ਸੰਗੀਤ ਸਿਖਦੇ ਬੱਚਿਆਂ ਦੇ ਨਾਮ:

1. ਸ੍ਰੀ ਅਨੂਪ ਸਿੰਘ ਉਮਰ 7 ਸਾਲ ਸਪੁਤ੍ਰ ਸ. ਮਹਿੰਦਰ ਸਿੰਘ (ਵਧੀਆ)
2. ਸ੍ਰੀ ਸੁਖਦੇਵ ਸਿੰਘ ਉਮਰ 9 ਸਾਲ ਸਪੁਤ੍ਰ ਸ. ਮਹਿੰਦਰ ਸਿੰਘ
3. ਸ੍ਰੀ ਗੁਰਸੇਵ ਸਿੰਘ ਉਮਰ 12 ਸਾਲ ਸਪੁਤ੍ਰ ਸੇਠ ਅਜੀਤ ਸਿੰਘ
4. ਸ੍ਰੀ ਸੁੱਚਾ ਸਿੰਘ ਉਮਰ 15 ਸਾਲ ਸਪੁਤ੍ਰ ਸ. ਅਜੀਤ ਸਿੰਘ
5. ਸ੍ਰੀ ਸੁਖਦੇਵ ਸਿੰਘ ਉਮਰ 14 ਸਾਲ ਸਪੁਤ੍ਰ ਸ. ਪ੍ਰਤਾਪ ਸਿੰਘ
6. ਸ੍ਰੀ ਗੁਰਦੇਵ ਸਿੰਘ ਉਮਰ 16 ਸਾਲ ਸਪੁਤ੍ਰ ਸ. ਪ੍ਰਤਾਪ ਸਿੰਘ
7. ਸ੍ਰੀ ਬਲਕਾਰ ਸਿੰਘ ਉਮਰ 16 ਸਾਲ ਸਪੁਤ੍ਰ ਸ. ਸੰਤੋਖ ਸਿੰਘ

ਇਸ ਸੰਗੀਤ ਨਿਰੀਖਿਅਣ ਸਮੇਂ ਸ੍ਰੀ ਸਤਿਗੁਰੂ ਜੀ ਨੇ ਮੇਰੇ ਨਾਲ ਕੁਝ ਬਚਨ ਕੀਤੇ।

(1) ਪਹਿਲਾਂ ਤਾਂ ਕਿਸੇ ਤਰ੍ਹਾਂ ਮੇਰੀ ਪ੍ਰਥਮ ਨਮਸਕਾਰ ਦੇ ਖੜ ਖੜ ਕਰਦੇ ਦੋ-ਦੋ ਰੁਪੈ ਦੇ ਦੋ ਨਵੇਂ ਨੋਟ ਯਾਦ ਆਏ। ਹਜ਼ੂਰ ਨੇ ਫ਼ੁਰਮਾਇਆ: ਇਹਨਾਂ ਨੋਟਾਂ ਦਾ ਕੋਈ ਮੁੱਲ ਨਹੀ। ਕਈ ਬਹੁਤ ਬਹੁਤ ਮੱਥਾ ਟੇਕਦੇ ਹਨ ਪਰ ਉਨ੍ਹਾਂ ਦੇ ਪਿਛੇ ਭਾਵਨਾ ਸਪਸ਼ਟ ਨਹੀ ਹੁੰਦੀ। ਜੈਂ ਵਖਾਵਾ ਹੁੰਦਾ ਹੈ ਜਾਂ ਅਹਿਸਾਨ। ਨਮਸਕਾਰ ਰੂਪ ਵਿਚ ਭੇਟ ਕੇਵਲ ਸਮਰਪਣ ਦੀ ਭਾਵਨਾ ਨਾਲ ਹੀ ਦੇਣੀ ਚਾਹੀਦੀ ਹੈ, ਉਹਦੇ ਪਿਛੇ ਕੋਈ ਹੋਰ ਉਦੇਸ਼ ਨਹੀ ਹੋਣਾ ਚਾਹੀਦਾ।

(2) ਸਤਿਗੁਰੂ ਜੀ ਨੇ ਮੈਨੂੰ ਸੁਖਵਿੰਦਰ ਸਿੰਘ ਪਿੰਕੀ-ਤਬਲਾਵਾਦਕ ਦੀ ਮਨੋਦਸ਼ਾ ਤੋਂ ਜਾਣੂੰ ਕਰਵਾਇਆ। ਉਹ ਬਿਨਾ ਪੁੱਛੇ ਬੰਬਈ ਰਹਿ ਪਿਆ ਤਨਜ਼ਾਨੀਆ ਤੋਂ ਆਣ ਕੇ। ਰਿਹਾ ਤਾਂ ਬਲਜੀਤ ਸਿੰਘ ਵੀ ਸੀ ਪਰ ਉਸਨੇ ਸਤਿਗੁਰਾਂ ਨੂੰ ਪੁਛ ਲਿਆ ਸੀ। ਇਹ ਦੋਵੇਂ ਮੰਨਾ ਡੇ ਨੂੰ ਮਿਲਣ ਦੇ ਚੱਕਰ ਵਿਚ ਸਨ ਅਰਥਾਤ ਫਿਲਮੀ ਦੁਨੀਆਂ ਨਾਲ ਸਾਝਬਾਝ ਕਰ ਰਹੇ ਸਨ। ਸਤਿਗੁਰੂ ਜੀ ਨੇ ਇਹਨਾਂ ਦੀ ਰਿਹਾਇਸ਼ ਬਾਰੇ ਵੀ ਪਤਾ ਕੀਤਾ ਸੀ। ਮੰਡੀ ਵਾਲੇ ਅਰਵਿੰਦਰ-ਸੁਰਿੰਦਰ

ਹੋਰਾਂ ਕੋਲ ਰਹੇ ਸਨ ਜਿਨ੍ਹਾਂ ਨੂੰ ਸ਼ਾਸਤਰੀ ਸੰਗੀਤ ਪੰ: ਰਾਮ ਨਾਰਾਇਣ ਤੋਂ ਸਿਖਣ ਭੇਜਿਆ ਸੀ, ਸਤਿਗੁਰੂ ਉਹਨਾਂ ਦਾ ਖਰਚਾ ਬਰਦਾਸ਼ਤ ਕਰਦੇ ਰਹੇ ਪਰ ਬੱਚੇ ਵਧੀਆ ਗਜ਼ਲ ਗਾਇਕ ਬਣਕੇ ਮਹਿਫ਼ਲਾਂ ਵਿਚ ਰੌਣਕਾਂ ਲਗਾਣ ਲਗੇ। ਸਤਿਗੁਰੂ ਜੀ ਨੇ ਦੱਸਿਆ ਕਿ ਪਿੰਕੀ ਦੀ ਮਾਤਾ ਅਮਰਜੀਤ ਕੋਰ ਨੂੰ ਬੁਲਾਕੇ ਜਦੋਂ ਉਹਦੀ ਮਨੋਦਸ਼ਾ ਦੱਸੀ ਤਾਂ ਪਹਿਲੀ ਵਾਰ ਤਾਂ ਉਹ ਕਹਿਣ ਲੱਗੀ: ਨਹੀਂ ਜੀ ਐਸਾ ਕਦੇ ਹੋ ਹੀ ਨਹੀਂ ਸਕਦਾ। ਅਗਲੇ ਦਿਨ ਗੱਲ ਹੋਈ ਤਾਂ ਕਹਿਣ ਲੱਗੀ ਅਕਸਰ ਬੱਚੇ ਆਪਣੇ ਭਵਿੱਖ ਬਾਰੇ ਸੋਚਦੇ ਹੀ ਹਨ। ਚੰਗਾ ਘਰ, ਚੰਗੀ ਸਥਿਤੀ, ਚੰਗੀ ਵਹੁਟੀ।

ਸਤਿਗੁਰੂ ਜੀ ਨੇ ਇਹਨਾਂ ਸਭ ਗੱਲਾਂ ਦਾ ਮੋੜਾ ਦਿੱਤਾ ਕਿ ਇਹ ਬੱਚੇ ਕੀਰਤਨ ਵਾਸਤੇ ਤਿਆਰ ਕਰਵਾਏ ਸਨ, ਉਚ ਪਾਏ ਦਾ ਕੀਰਤਨ। ਜੇ ਦੀਵਾਨਾਂ ਦੀ ਹਾਜ਼ਰੀ ਭਰਦੇ ਬਾਹਰੋਂ ਪੈਸਾ ਕਮਾਣ ਦੀ ਫੇਰੀ ਲਾ ਲੈਣ ਪਰ ਜਿਸ ਕਾਰਨ ਸਤਿਗੁਰੂ ਜੀ ਨੇ ਏਨਾ ਖਰਚ ਤੇ ਖੇਚਲ ਕੀਤੀ ਹੈ ਉਹ ਤਾਂ ਨਾ ਨ ਮੁੜੇ?

ਅਮਰਜੀਤ ਦੇ ਘਰ ਵਾਲੇ ਸੰਤ ਸੰਤੋਖ ਸਿੰਘ ਬਾਰੇ ਸਤਿਗੁਰਾਂ ਦੱਸਿਆ ਕਿ ਉਹ ਸਹੀ ਹੈ ਪਰ ਮਾਂ ਆਪਣੇ ਬੱਚਿਆਂ ਦੀ ਗ਼ਲਤ ਤਰਫ਼ਦਾਰੀ ਕਰਦੀ ਹੈ।

ਪਿੰਕੀ ਨੇ ਆ ਕੇ (ਦਿੱਲੀ) ਗ਼ਲਤੀ ਦੀ ਤਲਾਫ਼ੀ ਕੀਤੀ। ਸਤਿਗੁਰੂ ਜੀ ਨੇ ਉਸਨੂੰ ਦਰਸਾਇਆ ਕਿ ਉਸਦੇ ਛੁਟਪਣ ਤੋਂ ਉਸਨੂੰ ਸੰਭਾਲ ਕੇ ਵਧੀਆ ਤਬਲਾ ਤਾਲੀਮ ਦਿਵਾਈ ਹੈ। ਉਸਨੂੰ ਅਵੱਗਿਆਕਾਰ ਨਹੀਂ ਹੋਣਾ ਚਾਹੀਦਾ। ਅਤੇ ਜਦੋਂ ਕੋਈ ਕਲਾਕਾਰ ਕਿਸੇ ਪ੍ਰੋਗਰਾਮ ਬਾਰੇ ਆਖੇ ਤਾਂ ਉਸਨੂੰ ਕਹੋ ਕਿ ਉਹ ਸਤਿਗੁਰਾਂ ਪਾਸੋਂ ਆਗਿਆ ਲੈਣ ਲਈ ਉਸਨੂੰ ਕਹੇ। ਸਤਿਗੁਰੂ ਜੀ ਨੇ ਦੱਸਿਆ ਕਿ ਆਪਣੇ ਬੱਚਿਆਂ ਦੇ ਘਰਬਾਰ ਤੇ ਸ਼ਾਦੀ ਬਾਰੇ ਉਨ੍ਹਾਂ ਨੂੰ ਫਿਕਰ ਹੈ।

(3) ਸ. ਬਲਦੇਵ ਸਿੰਘ ਚਾਵਲਾ ਸਪੁਤ੍ਰ ਸੇਠ ਤ੍ਰਿਲੋਕ ਸਿੰਘ ਜੋ ਅਮਰੀਕਾ ਵਿਚ ਰਹਿੰਦਾ ਹੈ, ਸਤਿਗੁਰੂ ਜੀ ਨੇ ਉਸ ਬਾਰੇ ਦੱਸਿਆ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਉਸਦੇ ਇਕ ਹੋਰ ਨਾਲ ਸਾਂਝੇ ਪਾਲੇ ਘੋੜੇ ਦੀ ਕੀਮਤ ਲਗਭਗ 8,00,000 ਡਾਲਰ ਪਈ ਹੈ ਜਿਸ 'ਚੋਂ ਅੱਧ ਉਸ ਦਾ ਹੈ। ਮਤਲਬ ਕਿ ਇਕੋ ਘੋੜੇ 'ਚੋਂ 50-52 ਲਖ ਰੁਪਿਆ ਮਿਲ ਗਿਆ। ਸ. ਜੈ ਸਿੰਘ ਸਪੁਤ੍ਰ ਸੇਠ ਅਜੀਤ ਸਿੰਘ, ਪ੍ਰਧਾਨ ਜਸਪਾਲ ਸਿੰਘ ਹੋਰੀ ਆਪਣੇ ਜ਼ਮੀਨੀ ਸੌਦਿਆਂ ਵਿਚ ਇਕ ਵਾਰ ਤਾਂ ਦੱਬੇ ਗਏ ਹਨ। ਸੇਠ ਸੁਰਅੰਮ੍ਰਿਤ ਸਿੰਘ ਵੱਲ ਵੀ ਲੋਕਾਂ ਦੀ ਕਾਫ਼ੀ ਦੇਣਦਾਰੀ ਨਿਕਲੀ ਹੈ। ਸੇਠ ਤ੍ਰਿਲੋਕ ਸਿੰਘ ਤੋਂ ਕੁਝ ਰਕਮ ਇਹਨਾਂ ਲੈਣੀ ਸੀ ਇਨ੍ਹਾਂ ਨੂੰ ਕਿਹਾ ਸੀ ਕਿ ਜ਼ਰਾ ਧੀਰਜ ਰਖੋ, ਪਰ ਇਹ ਇਹਨਾਂ ਤੋਂ ਹੋ ਨਹੀਂ ਸਕਿਆ.ਸਤਿਗੁਰੂ ਜੀ ਨੇ ਗੁੜਗਾਓਂ ਫਾਰਮ ਬਾਰੇ ਵੀ ਦੱਸਿਆ ਕਿ ਇਸ ਵਿਚ ਇਹਨਾਂ ਦੀ ਭਾਈ ਵਾਲੀ ਰੁਪੈ ਪੈਸੇ ਦੀ ਸਹੂਲਤ ਲਈ ਕੀਤੀ ਸੀ, ਪਰ ਉਸ ਵਿਚ ਵੀ ਬੇਸੁਆਦੀ ਹੋਈ। ਹੁਣ ਉਹਨਾਂ ਦੀ ਭਾਈਵਾਲੀ ਖ਼ਤਮ ਹੈ।

ਇਹ ਸਾਰੀ ਗੱਲ ਬਾਤ ਸ੍ਰੀ ਸਤਿਗੁਰੂ ਜੀ ਅਤੇ ਮੇਰੇ ਦਰਮਿਆਨ ਹੀ ਸੀ

ਜਦੋਂ ਬੱਚੇ ਆਪਣਾ ਸਿੱਖਿਆ ਸੁਣਾ ਰਹੇ ਸਨ। ਫੇਰ ਸੇਠ ਕਿਰਪਾਲ ਸਿੰਘ, ਮਹਿੰਦਰ ਸਿੰਘ, ਅਮਰ ਸਿੰਘ, ਇੰਦਰ ਸਿੰਘ ਹੁਰੀਂ ਆ ਬੈਠੇ। ਉਚਾ ਹੱਸ ਰਹੇ ਸਨ ਕਿ ਅਸੀਂ ਡਰਦੇ ਮਾਰਿਆਂ ਹੀ ਨਹੀ ਸਾਂ ਦਰਸ਼ਨ ਕਰਨ ਆ ਰਹੇ ਪਤਾ ਨਹੀ ਰੀਜ਼ਲਟ ਕੀ ਨਿਕਲੇ ਬੱਚਿਆਂ ਵਲੋਂ। ਸਤਿਗੁਰੂ ਜੀ ਨੇ ਚੋਟ ਕੀਤੀ: ਮੈਂ ਵੀ ਡਰ ਰਿਹਾ ਸਾਂ, ਪਤਾ ਨਹੀ ਕੀ ਗੱਲ ਹੋ ਗਈ ਹੋਵੇ ਅਜੇ ਤਕ ਆਏ ਨਹੀਂ।

ਬੀਬੀ ਜੀਤਾਂ ਤੇ ਸੰਤ ਅਮਰ ਸਿੰਘ ਹੁਰਾਂ ਨੂੰ ਇਹਨਾਂ ਦੇ ਲੜਕੇ ਸਰਨ ਪਾਲ ਸਿੰਘ ਲਾਟ ਤੇ ਗੁਰ ਸੰਗਤ ਸਿੰਘ ਨੂੰ ਖਾਸ ਤੌਰ ਤੇ ਅੱਜ ਪ੍ਰਸੰਨਤਾ ਸੀ ਕਿ ਸੰਗੀਤ ਦੇ ਬਹਾਨੇ ਘਰ ਪਵਿੱਤਰ ਹੋ ਗਿਆ ਗੁਰੂ ਚਰਨ ਗ੍ਰਿਹਿ ਪਰ ਵਿਗਸੇ।

ਇਹ ਪ੍ਰੇਰਨਾ ਜਗਦੀਸ਼ ਸਿੰਘ 'ਵਰਿਆਮ' ਦੀ ਸੀ ਕਿ ਸੰਤ ਬਲਵੰਤ ਸਿੰਘ ਜੀ ਘਰ ਆਵਾਜਾਈ ਰਹੇਗੀ ਸੰਗੀਤ ਦਾ ਪ੍ਰੋਗਰਾਮ ਸੰਤ ਅਮਰ ਸਿੰਘ (ਸਾਡੇ ਡੇਰੇ) ਦੇ ਘਰ ਵਿਖੇ ਹੋ ਜਾਇ।

ਸੱਚੇ ਪਾਤਸ਼ਾਹ ਹਾਸ ਬਿਲਾਸ ਠਠੋਲੀਆਂ ਕਰਦੇ 11 ਵਜੇ ਅਗਲੇ ਪ੍ਰੋਗਰਾਮ ਲਈ ਤਿਆਰ ਹੋਏ।

ਪੰਜ ਕਾਰਾਂ ਜਿਨ੍ਹਾਂ ਵਿਚ ਸਤਿਗੁਰੂ ਜੀ ਤੋਂ ਇਲਾਵਾ 35-36 ਜਣੇ ਹੋਰ ਸਨ—ਸਣੇ ਕੁਝ ਸਕੂਟਰਾਂ ਦੇ-ਡਾਲਟਨ ਗੰਜ ਤੋਂ 8.30 ਕਿਲੋਮੀਟਰ ਦੂਰ ਰੋਡ ਤੇ ਸੰਤ ਜੋਧ ਸਿੰਘ ਨਾਮਧਾਰੀ, ਦੀ ਸੰਤਾਨ ਵਲੋਂ ਉਸਾਰੇ ਜਾ ਰਹੇ 'ਸ੍ਰੀਮਤੀ ਦ੍ਰੋਪਦੀ ਦੇਵੀ ਹਸਪਤਾਲ' ਦੀ ਉਸਾਰੀ ਜਾ ਰਹੀ ਬਿਲਡਿੰਗ ਨੂੰ ਵੇਖਣ ਲਈ ਪਧਾਰੇ। ਬੱਜਰੀ, ਰੇਤੇ, ਲੋਹੇ ਦੇ ਢੇਰਾਂ ਨਾਲੋਂ ਦੀ ਲੰਘਦੇ, ਬੇਲ ਨਦੀ ਦੇ ਸੁੰਦਰ ਉਚੇ ਕਿਨਾਰੇ ਉਤੇ ਬਿਹਾਰੀ ਲੋਕਾਂ ਦੀਆਂ ਆਮ ਲੋੜਾਂ ਪੂਰੀਆਂ ਕਰਨ ਹਿਤ 100 ਬਿਸਤਰੇ ਦਾ ਇਹ ਹਸਪਤਾਲ ਉਸਾਰਿਆ ਜਾ ਰਿਹਾ ਸੀ। ਦੂਰ ਦਰਾਜ਼ ਤੋਂ ਆਏ ਰਿਸ਼ਤੇਦਾਰ ਤੇ ਸਤਿਗੁਰੂ ਜੀ ਦੇ ਵਿਸ਼ੇਸ਼ ਨਿਵਾਜੇ ਸੰਤ ਹਰਭਜਨ ਸਿੰਘ ਤੇ ਸੰਤ ਸੁਰਿੰਦਰ ਸਿੰਘ ਮਨਚੰਦਾ ਵੀ ਨਾਲ ਸਨ। ਸ. ਜਗਦੀਸ਼ ਸਿੰਘ ਵਰਿਆਮ ਅਤੇ ਮੇਰਾ ਸਰੀਰ ਵੀ ਇਸ ਮੌਕੇ ਉਪਸਥਿਤ ਸੀ।

ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਸੰਗਤ ਨਾਲ ਕੁਝ ਤਸਵੀਰਾਂ ਲੁਹਾਈਆਂ। ਇਕ ਫੋਟੋ ਵਾਸਤੇ ਮੈਨੂੰ ਵਿਸ਼ੇਸ਼ ਕਿਹਾ: ਹੁਣ ਇੰਦਰ ਸਿੰਘ ਮੇਰੇ ਕੋਲ ਆਇਆ ਹੈ ਇਕ ਫੋਟੋ ਹੋਰ ਲਵੋ।

ਹਸਪਤਾਲ ਦਾ ਸੜਕ ਨਾਲ ਦਾ ਹਿੱਸਾ ਇੱਟਾਂ ਨਾਲ ਦੂਜਾ ਕੰਡੇਦਾਰ ਤਾਰਾਂ ਨਾਲ ਵਲਿਆ ਗਿਆ ਹੈ। ਸੜਕ ਨਾਲ ਲਗਵੇਂ ਕਵਾਸੇ ਜਿਹੇ 3-4 ਕਮਰੇ ਬਿਨਾ ਤਿਆਰੀ ਤੋਂ ਮੁਕੰਮਲ ਹਨ। ਸਾਹਮਣੇ ਹਸਪਤਾਲ ਦੀ ਮੇਨ ਬਿਲਡਿੰਗ ਦੀ ਪਹਿਲੀ ਛੱਤ ਉਸਰ ਚੁੱਕੀ ਹੈ। ਉਪਰ ਹੋਰ ਛੱਤਾਂ ਲਈ ਸਰੀਏ ਖਲੋਤੇ ਹੋਏ ਹਨ।

ਕੁਝ ਸੱਜਣਾਂ ਦੇ ਨਾਮ ਗਿਣਨ ਯੋਗ ਹਨ ਜੋ ਸੱਚੇ ਪਾਤਸ਼ਾਹ ਜੀ ਨਾਲ ਹਸਪਤਾਲ ਵੇਖਣ ਆਏ। ਸੰਤ ਕਿਰਪਾਲ ਸਿੰਘ ਭਰਾਵਾਂ ਤੋਂ ਇਲਾਵਾ, ਸ. ਬਲਵਿੰਦਰ ਸਿੰਘ ਹੈਦਰਾਬਾਦ, ਸ. ਰਤਨ ਸਿੰਘ ਸਚਦੇਵ ਥਾਈਲੈਂਡ, ਸ. ਦਰਸ਼ਨ ਸਿੰਘ ਪਟਨਾ,

ਸ. ਜਸਵਿੰਦਰ ਸਿੰਘ ਅਤੇ ਜਸਵੰਤ ਸਿੰਘ ਬਨਾਰਸ, ਸ. ਨਰਿੰਦਰ ਸਿੰਘ ਬੰਬਈ ਸ. ਗੁਰਬਖ਼ਸ਼ ਸਿੰਘ ਖੁਰਾਣਾ ਦਿੱਲੀ ਆਦਿ।

12.30 ਤਕ ਹਸਪਤਾਲ ਨਿਵਾਜ, ਵਾਪਸੀ ਤੇ ਡਾਲਟਨ ਗੰਜ ਬਾਜ਼ਾਰ ਵਿਖੇ ਸੰਤ ਜੈ ਸਿੰਘ ਜੀ ਦੇ ਸਪੁੱਤਰ ਸੰਤ ਸੰਤੋਖ ਸਿੰਘ ਦੀ ਨਵੀ ਤਿਆਰ ਕਰਵਾਈ ਦੁਕਾਨ ਤੇ ਚਰਨ ਪਾਏ। ਇਹ ਰੈਡੀਮੇਡ ਦੀ ਦੁਕਾਨ ਹੈ। ਇਹਨਾਂ ਦੀ ਪਹਿਲੀ ਦੁਕਾਨ ਮੁਢ ਨਵੰਬਰ 84 ਦੇ ਦੰਗਿਆਂ ਵਿਚ ਲੁੱਟੀ ਗਈ ਸੀ। ਸੰਤ ਸੰਤੋਖ ਸਿੰਘ ਦੀ ਦੁਕਾਨ ਦੇ ਨਾਲ ਹੀ ਬਿਹਾਰ ਦੇ ਸੁਰਗਵਾਸੀ ਸੂਬਾ ਦੀਵਾਨ ਸਿੰਘ ਜੀ ਦੇ ਪੁੱਤਰ ਸ. ਗੁਰਬਚਨ ਸਿੰਘ ਦੀ ਕੱਪੜੇ ਦੀ ਦੁਕਾਨ ਸੀ। ਸਤਿਗੁਰੂ ਜੀ ਨੇ ਚਰਨ ਪਾ ਇਸ ਨੂੰ ਵੀ ਨਿਵਾਜਿਆ।

ਨਾਮਧਾਰੀ ਧਰਮਸਾਲਾ ਦੀ ਵੀ ਨਵੰਬਰ ਦੰਗਿਆਂ ਵਿਚ ਸਾੜ ਫੂਕ ਹੋਈ ਸੀ। ਨਗਰ ਵਾਸੀਆਂ ਨੇ ਇਸਨੂੰ ਜ਼ਿਆਦਤੀ ਅਤੇ ਗਲਤੀ ਸਮਝ ਆਪਣੇ ਵਲੋਂ ਇਸਨੂੰ ਮੁੜ ਟਿਚਨ ਕਰਵਾਇਆ। ਰੰਗ ਰੋਗਨ, ਕਲੀ ਚੂਨਾ ਪੱਖੇ ਆਦਿ ਸਭ ਨਵੀਨਤਾ ਦਾ ਸੁਨੇਹੇ ਦਿੰਦੇ ਸਨ ਅਤੇ 1.30 ਤੋਂ ਏਥੇ ਸੰਤ ਬਲਵੰਤ ਸਿੰਘ ਦਾ ਆਪਣੇ ਸਰਨਾਵੀਏਂ ਦੇ ਪਾਠ ਭੋਗ ਨਮਿਤ ਕੀਰਤਨ ਹੋਣਾ ਜਾਰੀ ਹੋ ਗਿਆ। ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ਦੀ ਟੇਕ ਨਾਲ ਸਾਰਾ ਗੁਰਦੁਆਰਾ ਹਾਲ ਗੂੰਜ ਰਿਹਾ ਸੀ। ਸੇਠ ਕਿਰਪਾਲ ਸਿੰਘ ਤੇ ਭਰਾ ਵੀ ਗਾਉਣ ਵਾਲਿਆਂ ਵਿਚ ਮੁਹੈਲ ਸਨ।

ਸ੍ਰੀ ਸਤਿਗੁਰੂ ਜੀ ਨੇ ਨਾਮ ਸਿਮਰਨ ਦੇ ਆਰੰਭ ਸਮੇਂ ਦਰਸ਼ਨ ਦਿਤੇ ਜਿਸ ਦੀ ਅਰਦਾਸ 2.30 ਵਜੇ ਹੋ ਗਈ। ਸ. ਦਰਸ਼ਨ ਸਿੰਘ, ਸ. ਹਜ਼ੂਰ ਸਿੰਘ, ਡਾ. ਕਪੂਰ ਸਿੰਘ, ਸ. ਕੇਸਰ ਸਿੰਘ, ਕੁਲਦੀਪ ਸਿੰਘ, ਬੀਬੀ ਅਵਤਾਰ ਕੌਰ ਕਾਨਪੁਰ ਤੋਂ, ਸੰਤ ਬਲੀ ਸਿੰਘ ਸ੍ਰੀ ਜਗਜੀਤ ਸਿੰਘ ਹਰਿਆਣਾ ਤੋਂ, ਸ. ਜੰਗ ਸਿੰਘ ਲਖਨਊ ਤੋਂ, ਬਨਾਰਸ ਦੇ ਸ. ਲਹਿਣਾ ਸਿੰਘ—ਇੰਦਰ ਸਿੰਘ ਦੇ ਸਾਹਿਬਜ਼ਾਦੇ, ਸ. ਸੇਵਾ ਸਿੰਘ ਦਿੱਲੀ ਦੀ ਸੁਪਤਨੀ ਬੀਬੀ ਪਵਨਜੀਤ ਕੌਰ ਆਦਿ ਹੋਰ ਵੀ ਮੇਰੀ ਨਜ਼ਰ ਵਿਚ ਪੈਂਦੇ ਪਏ ਹਨ। ਡਾਲਟਨ ਗੰਜ ਦੇ ਮੇਰੀ ਵਾਕਫ਼ੀ ਦੇ ਕੁਝ ਬਜ਼ੁਰਗ ਵੀ ਹਨ, ਸੰਤ ਜੈ ਸਿੰਘ (80) ਸੰਤ ਹਾਕਮ ਸਿੰਘ (85), ਸੰਤ ਕਿਰਪਾਲ ਸਿੰਘ ਤਾਇਆ ਮੇਹਰ ਸਿੰਘ (75) ਬਾਕੀ ਸਭ ਜਵਾਨਾਂ ਤੇ ਪ੍ਰੋਢ ਵਿਅਕਤੀਆਂ ਨਾਲ ਅੰਦਰ ਬਾਹਰ ਭਰਿਆ ਪਿਆ ਹੈ। ਬਹੁਤ ਸਾਰੇ ਗ਼ੈਰ ਨਾਮਧਾਰੀ ਅਤੇ ਹਿੰਦੂ ਸੱਜਣ ਵੀ ਸਵਰਗਵਾਸੀ ਦੀ ਯਾਦ ਵਿਚ ਇਸ ਸਮੂਹ ਵਿਚ ਸ਼ਾਮਲ ਹੋ ਗਏ ਹਨ।

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਪ੍ਰਕਾਸ਼ਤ ਹੈ। ਕੜਾਹ ਪ੍ਰਸ਼ਾਦ ਦੀ ਦੇਗ ਵੀ ਭੋਗ ਪੈਣ ਤੋਂ 20 ਮਿੰਟ ਪਹਿਲਾਂ ਲੈ ਆਂਦੀ ਗਈ ਹੈ। ਨਿਤਨੇਮ ਦੇ ਜਾਰੀ ਰਹਿੰਦਿਆਂ ਪੰ: ਹਰਭਜਨ ਸਿੰਘ, ਸੰਤ ਬਲਵੰਤ ਸਿੰਘ ਸਾਹਿਬਪੁਰਾ ਨੇ ਸਲੋਕ ਪੜ੍ਹਨੇ ਸ਼ੁਰੂ ਕਰ ਦਿੱਤੇ ਹਨ। ਬਿਨਾਂ ਬੈਂਕੋਕ ਦੇ ਭੈਣ ਭੈਣਵਈਏ ਤੋਂ ਲਗਭਗ ਸਭ ਰਿਸ਼ਤੇਦਾਰ ਹਾਜ਼ਰ ਹਨ। ਸਵਰਗਵਾਸੀ ਦੇ ਛੋਟੇ ਭਾਈ ਅਤੇ ਆਪਣੇ ਚਾਚੇ

ਕਿਰਪਾਲ ਸਿੰਘ ਨਾਲ ਸ. ਸਤਵਿੰਦਰ ਸਿੰਘ, ਸੰਤੋਖ ਸਿੰਘ, ਸੁਖਦੇਵ ਸਿੰਘ, ਗੁਰਦੇਵ ਸਿੰਘ ਨੇ ਮਾਇਆ, ਬਸਤਰ, ਬਰਤਨ, ਬਿਸਤਰ ਗੁਰੂ ਚਰਨਾਂ ਵਿਚ ਲਿਆ ਭੇਟਾ ਧਰੇ ਹਨ। 3.35 ਉਤੇ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਨਿਤਨੇਮ ਤੇ ਸੰਤ ਬਲਵੰਤ ਸਿੰਘ ਜੀ ਦੀ ਜੀਵਾਤਮਾ ਲਈ ਪਾਏ ਗਏ ਭੋਗ ਦੀ ਅਰਦਾਸ ਹੋ ਗਈ ਹੈ।

ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਪੂਰਵਕ, ਸੰਤ ਬਲਵੰਤ ਸਿੰਘ ਜੀ ਦੇ ਵੱਡੇ ਲੜਕੇ ਸ. ਸਤਵਿੰਦਰ ਸਿੰਘ ਦੀ ਪਹਿਲੀ ਦਸਤਾਰ ਲੁਹਾ ਕੇ ਨਵੀ ਦਸਤਾਰ ਸਜਾਈ ਹੈ ਅਤੇ ਹੁਣ ਮੰਚ ਸੰਚਾਲਕ ਦੇ ਰੂਪ ਵਿਚ ਪ੍ਰੋ. ਇੰਦਰ ਸਿੰਘ ਸਾਬਕਾ ਐਮ:ਐਲ. ਏ. (ਭਾਜਪਾ) ਸਾਹਮਣੇ ਆਏ ਹਨ।

ਪ੍ਰੋ. ਇੰਦਰ ਸਿੰਘ : ਸੰਤ ਪੂਰਬਾ ਜੀ ਨੇ ਅਰਦਾਸ ਕਰਦਿਆਂ ਮੇਰੇ ਵੱਡੇ ਭਰਾ ਨੂੰ ਸੰਤ ਬਲਵੰਤ ਸਿੰਘ ਆਖਿਆ ਹੈ। ਸਚਮੁਚ ਉਹ ਸ਼ਬਦ ਦੇ ਸਹੀ ਅਰਥਾਂ ਵਿਚ ਸੰਤ ਸਨ। ਉਹ ਵੱਡੇ ਸਨ, ਉਹਨਾਂ ਦਾ ਵੱਡਾ ਲੜਕਾ ਲਗਭਗ ਮੇਰੇ ਹਾਣ ਦਾ ਹੈ। ਪਰ ਉਨ੍ਹਾਂ ਸਾਨੂੰ ਕਦੇ ਨਹੀ ਸੀ ਕਿਹਾ ਕਿ ਮੈਨੂੰ ਵੱਖ ਕਰ ਦਿਓ। ਭਜਨ ਬਾਣੀ ਤਾਂ ਹਰ ਕੋਈ ਕਰਦਾ ਹੈ, ਉਹ ਵੀ ਕਰਦੇ ਸਨ ਪਰ ਉਨ੍ਹਾਂ ਦੀ ਵੱਡੀ ਖ਼ੂਬੀ ਇਹ ਸੀ ਕਿ ਉਹ ਭਜਨ ਬਾਣੀ ਨੂੰ ਜ਼ਿੰਦਗੀ ਵਿਚ ਲਾਗੂ ਕਰਦੇ ਸਨ। ਉਹਨਾਂ ਦੇ ਨਾਲ ਸੰਬੰਧ ਰਖਣ ਵਾਲਾ ਸਦਾ ਹੀ ਉਨ੍ਹਾਂ ਦੀਆਂ ਅੱਛਾਈਆਂ ਤੋਂ ਪ੍ਰਭਾਵਤ ਹੁੰਦਾ ਰਿਹਾ।

ਇਹ ਗੱਲ ਮਹਾਪੁਰਖਾਂ ਤੇ ਹੀ ਲਾਗੂ ਹੁੰਦੀ ਹੈ ਕਿ ਉਹ ਆਪਣੀ ਮੋਤ ਤੋਂ ਨਹੀ ਡਰਦੇ। ਉਨ੍ਹਾਂ ਨੂੰ ਮਰਨ ਦਾ ਕੋਈ ਦੁਖ ਨਹੀ ਹੁੰਦਾ, ਐਸਾ ਅਹਿਸਾਸ ਨਹੀ ਹੁੰਦਾ। ਮੋਤ ਅਟੱਲ ਹੈ। ਸਾਨੂੰ ਉਸਦੀ ਤਿਆਰੀ ਚੰਗੇ ਕਰਤਵ ਕਰਕੇ ਕਰਨੀ ਚਾਹੀਦੀ ਹੈ ਤਾਂਕਿ ਸਾਡੀ ਮੋਤ ਪਿੱਛੋਂ ਵੀ ਦੁਨੀਆ ਸਾਨੂੰ ਯਾਦ ਕਰਦੀ ਰਹੇ। ਸਾਡਾ ਇਕ ਇਕ ਛਿਣ ਪੰਥ ਹਿਤ ਵਿਚ ਵਰਤਿਆ ਜਾਣਾ ਚਾਹੀਦਾ ਹੈ।

ਵੱਡੇ ਭਰਾ ਜੀ ਨੂੰ ਸ਼ਰਧਾਂਜਲੀ ਦੇਣ ਹਿਤ ਬਹੁਤ ਸਾਰੇ ਵਿਅਕਤੀ ਆਏ ਹੋਏ ਹਨ, ਮੈਂ ਸਭ ਦਾ ਸਤਿਕਾਰ ਕਰਦਾ ਹੋਇਆ ਕੁਝ ਵਿਸ਼ੇਸ਼ ਨੂੰ ਹੀ ਨਿਮੰਤ੍ਰਤ ਕਰਾਂਗਾ ਕਿਉਂਕਿ ਸੱਚੇ ਪਾਤਸ਼ਾਹ ਜੀ ਨੂੰ ਵੀ ਜਲਦੀ ਜਾਣ ਦੀ ਮਜਬੂਰੀ ਹੈ।

ਅਤੇ ਫਿਰ ਬਿਹਾਰ ਦੇ ਇਕ ਭੂਤਪੂਰਵ ਮੰਤਰੀ ਅਤੇ ਹੁਣ ਪਾਰਲੀਮੈਂਟ ਦੇ ਮੈਂਬਰ ਸ੍ਰੀ ਕੈਲਾਸ਼ ਪਤੀ ਮਿਸ਼ਰਾ ਨੂੰ ਬੋਲਣ ਦੀ ਬੇਨਤੀ ਕੀਤੀ ਗਈ। ਇਕ ਸਾਦਾ ਜਿਹਾ ਉਮਰੋਂ ਅੱਧੋ ਵੱਧ, ਕਦੋਂ ਜ਼ਰਾ ਘੱਟ, ਖੱਦਰ ਦਾ ਧੋਤੀ ਕੁਰਤਾ ਪਹਿਨੀ ਵਿਅਕਤੀ ਉਠਿਆ। ਉਹ ਮੂਹਰਲੀਆਂ ਸਫਾਂ ਵਿਚ ਹੀ ਸੀ। ਉਠ ਕੇ ਉਸ ਸ੍ਰੀ ਸਤਿਗੁਰੂ ਜੀ ਦੇ ਆਦਰਯੁਕਤ ਚਰਨ ਛੋਹੇ ਅਤੇ ਬੋਲਿਆ: (ਹਿੰਦੀ, ਸੰਖੇਪ)

ਸੰਤ ਬਲਵੰਤ ਸਿੰਘ-ਇੰਦਰ ਸਿੰਘ ਹੁਰਾਂ ਦੇ ਪਰਵਾਰ ਦਾ ਮੈਂ ਵੀ ਆਪਣੇ ਆਪ ਨੂੰ ਮੈਂਬਰ ਸਮਝਦਾ ਹਾਂ।

ਸੰਤ ਬਲਵੰਤ ਸਿੰਘ ਮਹਾਨ ਸੰਤ ਸਨ। ਜਿੰਨੀ ਵਾਰ ਵੀ ਉਨ੍ਹਾਂ ਦੇ ਦਰਸ਼ਨ

ਕੀਤੇ ਭਟਕਦਾ ਮਨ ਸ਼ਾਂਤ ਹੋਇਆ। ਉਨ੍ਹਾਂ ਵਰਗੇ ਵਿਰਲੇ ਹੀ ਪਰਵਾਰਾਂ ਵਿਚ ਆਉਂਦੇ ਹਨ ਤੇ ਜਿਨ੍ਹਾਂ ਵਿਚ ਉਹ ਆਉਂਦੇ ਹਨ ਸੁਖ ਸਮਰਿਧੀ, ਉਦਾਰਤਾ ਆਦਿ ਗੁਣ ਉਨ੍ਹਾਂ ਵਿਚ ਸੁਭਾਵਕ ਆ ਜਾਂਦੇ ਹਨ।

ਮੇਰਾ ਪਰਮ ਸੁਭਾਗ ਹੈ ਕਿ ਮੈਨੂੰ ਅੱਜ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪ੍ਰਾਪਤ ਹੋਏ ਹਨ।

ਸ਼ਰਧਾਂਜਲੀ ਦੇ ਏਨੇ ਕੁ ਸ਼ਬਦਾਂ ਨਾਲ ਹੀ ਮੈਂ ਸੰਤਾਂ ਨੂੰ ਨਮਸਕਾਰ ਕਰਦਾ ਹਾਂ ਇਨ੍ਹਾਂ ਤੋਂ ਪਿਛੋਂ ਵਾਰੀ ਆਈ ਸੰਤ ਵੀਰ ਸਿੰਘ ਜੀ ਦੀ ਜੋ ਕਿ ਜ਼ਰਾ ਫੁਲਬਹਿਰੀ ਦੇ ਨਿਸ਼ਾਨਾਂ ਵਾਲੇ ਤੇ ਇਸ ਪਰਵਾਰ ਦੇ ਨਾਲ ਹੀ ਪਾਕਿਸਤਾਨੋਂ ਆ ਕੇ ਡਾਲਟਨ ਗੰਜ ਵੱਸੇ ਸਨ। ਉਨ੍ਹਾਂ ਕਿਹਾ:

ਅੱਜ ਦਾ ਇਹ ਇਕੱਠ ਨਿਸ਼ਕਪਟ, ਨਿਰਛਲ ਤੇ ਨਿਰਸੁਆਰਥ ਵਿਅਕਤੀ ਸੰਤ ਬਲਵੰਤ ਸਿੰਘ ਜੀ ਦੇ ਵਿਛੋੜੇ ਕਾਰਨ ਹੈ। ਇਸ ਪਰਵਾਰ ਦੇ ਪਿਛੋਕੜ ਨੂੰ ਵੇਖਿਆਂ, ਸੰਤਾਂ ਦੇ ਉਤਮ ਜੀਵਨ ਦਾ ਕਾਰਨ ਮਾਲੂਮ ਹੁੰਦਾ ਹੈ। ਸੰਤ ਜੋਧ ਸਿੰਘ ਜੀ ਸੰਤ ਬਲਵੰਤ ਸਿੰਘ ਤੇ ਇਨ੍ਹਾਂ ਦੇ ਸੱਤਾਂ ਭਰਾਵਾਂ ਦੇ ਪਿਤਾ ਸਾਡੇ ਨਾਲ ਪਾਕਿਸਤਾਨੋਂ ਆਏ ਸਨ। ਇਸ ਪਰਵਾਰ ਨੇ ਧਰਮ ਅਤੇ ਦੇਸ਼ ਵਾਸਤੇ ਜੋ ਕਾਰਜ ਕੀਤੇ ਹਨ, ਉਹ ਬਿਹਾਰ ਦੇ ਲੋਕਾਂ ਨੂੰ ਸਦਾ ਯਾਦ ਰਹਿਣਗੇ।

ਅੱਠ ਭਰਾਵਾਂ ਤੋਂ ਵੱਡੇ ਹੋਣ ਕਰਕੇ, ਨਾਮ ਬਾਣੀ ਤੇ ਟੇਕ ਰਖਦਿਆਂ, ਉਹਨਾਂ ਸਾਰੇ ਪਰਵਾਰ ਨੂੰ ਜੋੜੀ ਲਈ ਆਂਦਾ।

ਸੰਤਾਂ ਦੇ ਦਰਸ਼ਨ ਕੀਤਿਆਂ ਪਾਪ ਝੜਦੇ ਸਨ। ਮੇਰੀ ਪ੍ਰਾਥਨਾ ਹੈ ਗੁਰੂ ਚਰਨਾਂ ਵਿਚ ਕਿ ਪਰਵਾਰ ਨੂੰ ਭਾਣਾ ਮਿੱਠਾ ਕਰਕੇ ਮੰਨਣ ਦਾ ਬਲ ਬਖਸ਼ਣ।

ਬਿਹਾਰ ਰਾਜ ਵਿਚ ਆਦਿ ਵਾਸੀਆਂ ਦੇ ਰਾਜਾ ਮੇਦਨੀ ਰਾਇ ਕਦੇ ਪਲਾਮੂ ਜ਼ਿਲੇ ਦੇ ਸਰਬਰਾਹ ਸਨ। ਉਹਨਾਂ ਦੇ ਖਾਨਦਾਨ ਵਿਚੋਂ ਸ੍ਰੀ ਜਮਨਾ ਸਿੰਘ ਐਮ.ਐਲ.ਏ. (ਭਤੀਜਾ) ਏਥੇ ਉਪਸਥਿਤ ਸਨ। ਉਨ੍ਹਾਂ ਸ਼ਰਧਾਂਜਲੀ ਭੇਟ ਕੀਤੀ ਜਿਸ ਦਾ ਭਾਵ ਸੀ ਕਿ ਸਾਰੇ ਪਲਾਮੂ ਜ਼ਿਲੇ ਵਿਚ ਸੰਤ ਬਲਵੰਤ ਸਿੰਘ-ਭਰਾਵਾਂ ਨੇ ਤਾਲੀਮ, ਧਰਮ ਅਤੇ ਦੇਸ਼ ਭਗਤੀ ਲਈ ਕਾਰਜ ਕੀਤੇ ਹਨ। ਇਹਨਾਂ ਨੇ ਸਕੂਲ ਕਾਲਜ ਅਤੇ ਹਸਪਤਾਲ ਖੜ੍ਹੇ ਕਰਕੇ ਬਿਹਾਰ ਰਾਜ ਦੀ ਸੇਵਾ ਕੀਤੀ ਹੈ ਅਤੇ ਸ. ਇੰਦਰ ਸਿੰਘ ਵਰਗਾ ਰਤਨ ਵੀ ਜਨ ਸੇਵਾ ਲਈ ਬਖਸ਼ਿਆ ਹੈ।

ਸੰਤ ਹਜ਼ੂਰ ਸਿੰਘ ਕਾਨਪੁਰ ਜੋ ਓਥੇ ਸਿਧੇ ਦਸਤਾਰੇ ਨਾਲ ਸਿੰਘ ਸਭਾ ਅਤੇ ਇਸ ਕਾਲਜ ਦੇ ਮੁਖੀ ਹਨ ਜ਼ੋਰਦਾਰ ਸ਼ਬਦਾਂ ਵਿਚ ਸੰਤ ਜੀ ਨੂੰ ਸ਼ਰਧਾਂਜਲੀ ਦਿੱਤੀ।

ਉਪ੍ਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਕਾਲਜ ਦੇ ਹੈੱਡ ਆਫ਼ ਦੀ ਡੀਪਾਰਟਮੈਂਟ ਪ੍ਰੋ. ਮਹਿੰਦਰ ਸਿੰਘ ਨੇ ਗਢਵੇ ਦੇ ਉਪ੍ਰੋਕਤ ਕਾਲਜ ਨੂੰ ਮਿਲੇ ਸੰਤ ਬਲਵੰਤ ਸਿੰਘ ਜੀ ਦੇ ਸਹਿਯੋਗ ਪ੍ਰੇਰਨਾ ਅਤੇ ਅਗੇ ਵਧਣ ਦੀ ਭਾਵਨਾ ਦਾ ਜ਼ਿਕਰ ਕਰਦਿਆਂ ਸ਼ਰਧਾ-ਪੁਸ਼ਪ ਭੇਟ ਕੀਤੇ।

ਫੇਰ ਸ. ਦਲਜੀਤ ਸਿੰਘ ਜੀ ਬੋਲੇ:

ਸੰਤ ਬਲਵੰਤ ਸਿੰਘ ਜੀ 20 ਸਾਲ ਸਾਡੇ ਮਹੱਲੇ ਵਿਚ ਰਹੇ ਹਨ ਤੇ ਘਰੋਂ ਵੀ ਗੁਆਂਢੀ ਰਹੇ ਹਨ. ਪਰ ਮੈਂ ਇਹਨਾਂ ਨੂੰ ਸਦਾ ਨਾਮ ਜਪਦਿਆਂ ਹੀ ਤੱਕਿਆ ਹੈ। ਇਹਨਾਂ ਦਾ ਸਾਰਾ ਕਾਰਜ ਆਪ ਅਕਾਲ ਪੁਰਖ ਹੀ ਕਰਦਾ ਸੀ। ਇਹਨਾਂ ਭਰਾਵਾਂ ਦੇ ਵੱਡੇ ਭਾਗ ਸਨ ਕਿ ਸੰਤ ਬਲਵੰਤ ਸਿੰਘ ਜੀ ਇਹਨਾਂ ਦੇ ਵੱਡੇ ਭਾਈ ਸਨ। ਜ਼ਿਲ੍ਹਾ ਪਲਾਮੂ ਵਿਚ ਵਿੱਦਿਆ ਦਾ ਪ੍ਰਚਲਨ ਇਹਨਾਂ ਵੱਲੋਂ ਹੀ ਹੋਇਆ।

ਸੰਖੇਪ ਸ਼ਬਦਾਂ ਵਿਚ ਚਲਦੇ ਸ਼ਰਧਾਂਜਲੀ ਪਰਵਾਹ ਵਿਚ ਚੰਦ ਸ਼ਬਦ ਸ. ਇੰਦਰ ਸਿੰਘ ਸਾਬਕਾ ਐਮ.ਐਲ.ਏ. ਨੇ ਫਿਰ ਜੋੜੇ:

ਸਾਡੇ ਵੱਡੇ ਭਾਈ ਸਾਹਿਬ ਦੇ ਸਨੇਹ ਸਤਿਕਾਰ ਸਦਕਾ ਹੀ, ਸ੍ਰੀ ਸਤਿਗੁਰੂ ਜੀ ਆਪਣੇ ਅਨੇਕਾਂ ਹੋਰ ਰੁਝੇਵੇਂ ਛੱਡ ਕੇ ਏਥੇ ਪਧਾਰੇ ਹਨ ਸੰਤ ਜੀ ਨਮਿਤ ਭੋਗ ਪੈਣ ਦੇ ਸਮੇਂ।

ਸੰਤ ਬਲਵੰਤ ਸਿੰਘ ਜੀ ਨੇ ਅਨੇਕਾਂ ਵਾਰ ਸਾਨੂੰ ਡੋਲਣ ਤੋਂ ਬਚਾਇਆ ਹੈ।

ਭਾਈ ਸਾਹਿਬ ਦੀ ਭਜਨ ਬੰਦਗੀ ਅਤੇ ਸਾਤਵਿਕ ਸੁਭਾਉ ਦਾ ਹੀ ਇਹ ਪ੍ਰਭਾਵ ਸੀ ਕਿ ਜਦੋਂ ਸੱਚੇ ਪਾਤਸ਼ਾਹ ਜੀ ਆਪ ਨੂੰ ਅੰਤ ਸਮੇਂ ਗੰਗਾ ਰਾਮ ਹਸਪਤਾਲ ਦਿੱਲੀ ਦਰਸ਼ਨ ਦੇਣ ਗਏ ਤਾਂ ਆਪ ਜੀ ਨੇ ਬਚਨ ਕੀਤਾ, ਅੱਜ ਮੈਂ ਦਰਸ਼ਨ ਦੇਣ ਨਹੀ ਸੰਤਾਂ ਦੇ ਦਰਸ਼ਨ ਕਰਨ ਆਇਆ ਹਾਂ, ਅਤੇ ਚਾਰ ਦਿਨ, ਪਿਛੋਂ ਉਹਨਾਂ ਦੇ ਸਵਾਸ ਪੂਰੇ ਹੋ ਗਏ।

ਸਤਿਗੁਰੂ ਜੀ ਨੇ 4 ਵਜੇ ਰਾਂਚੀ ਲਈ ਪ੍ਰਸਥਾਨ ਕਰਨਾ ਸੀ ਜਿਥੋਂ ਆਪ ਜੀ ਨੇ ਸਵੇਰੇ 7 ਵਜੇ ਦਿੱਲੀ ਵਾਸਤੇ ਜਹਾਜ਼ ਲੈਣਾ ਸੀ। ਪਰ ਇਸ ਸਮੇਂ 4.05 ਦਾ ਸਮਾਂ ਹੋ ਗਿਆ ਜਦੋ ਪ੍ਰੋ. ਇੰਦਰ ਸਿੰਘ ਨੇ ਗੁਰੂ ਚਰਨਾਂ ਵਿਚ ਅੰਮ੍ਰਿਤ ਉਪਦੇਸ਼ ਕਰਨ ਦੀ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ: (ਸੰਖੇਪ)

*ਮੌਤ ਵਿਚੋਂ ਜੇ ਡਰ ਕਢ ਦਿੱਤਾ ਜਾਵੇ ਤਾਂ ਇਹਦੇ ਵਰਗੀ ਸੁਖਦਾਈ ਕੋਈ ਵੀ ਚੀਜ਼ ਨਹੀ। ਜ਼ਰਾ ਕਿਆਸ ਕਰੋ, ਸਿਆਣੇ ਡਾਕਟਰ ਜਾਂ ਵੈਦ ਜ਼ਹਿਰ ਵਿਚੋਂ ਹੀ ਜ਼ਿੰਦਗੀ ਕੱਢ ਲੈਂਦੇ ਹਨ। ਜਿਹੜੇ ਜ਼ਹਿਰ ਦੀ ਥੋੜ੍ਹੀ ਜਿਹੀ ਮਾਤਰਾ ਬੰਦੇ ਨੂੰ ਮਾਰਨ ਲਈ ਕਾਫ਼ੀ ਹੁੰਦੀ ਹੈ ਉਸੇ ਜ਼ਹਿਰ ਦੀ ਅਤੀ ਅਲਪ ਮਾਤਰਾ ਦੇ ਕੇ ਮਰ ਰਹੇ ਰੋਗੀਆਂ ਨੂੰ ਜ਼ਿੰਦਗੀ ਬਖਸ਼ੀ ਜਾਂਦੀ ਹੈ। ਇੰਜ ਹੀ ਸਤਿਗੁਰੂ ਵੀ ਮੌਤ ਵਿਚੋਂ ਡਰ ਨੂੰ ਕੱਢ ਕੇ ਸਿੱਖ ਨੂੰ ਸੱਚੀ ਜ਼ਿੰਦਗੀ ਬਖਸ਼ਦੇ ਹਨ।*

*-ਜਿਹ ਮਰਨੈ ਸਭੁ ਜਗਤੁ ਤਰਾਸਿਆ।*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ।*
*-ਮਰਣੋ ਮਰਣੁ ਕਹੈ ਸਭੁ ਕੋਈ।*
*ਸਹਜੇ ਮਰੈ ਅਮਰੁ ਹੋਇ ਸੋਈ।*

ਜਦੋਂ ਸੰਤ ਬਲਵੰਤ ਸਿੰਘ ਜੀ ਮਿਰਤੂ ਦੇ ਕਰੀਬ ਆ ਰਹੇ ਸਨ ਮੈਂ ਮਿਲਣ ਗਿਆ। ਸਾਰੇ ਹਾਲਾਤ ਵੇਖ ਕੇ ਮੈਂ ਬੱਚਿਆਂ ਨੂੰ ਤੇ ਕੋਲ ਬੈਠੀ ਮਹਿੰਦਰ ਕੌਰ

(ਸੰਤ ਜੀ ਦੀ ਸੁਪਤਨੀ) ਨੂੰ ਕਿਹਾ: ਹੁਣ ਤਾਂ ਭਾਣਾ ਮੰਨਣ ਦਾ ਮਨ ਬਣਾਣਾ ਚਾਹੀਦਾ ਹੈ। ਸਰੀਰ ਵਿਚ ਰਿਹਾ ਕੁਝ ਨਹੀ। ਬੀਬੀ ਤਾਂ ਨਹੀ ਬੋਲੀ, ਸੰਤ ਹੀ ਬੋਲੇ ਆਹੋ, ਇਹੋ ਗੱਲ ਹੈ। ਉਹਨਾਂ ਦੇ ਚਿਹਰੇ ਤੇ ਕੋਈ ਮਲਾਲ ਨਹੀ ਸੀ।

ਧੰਨ ਗੁਰੂ ਕੇ ਸਿੱਖ ਹਨ ਜੋ ਮੌਤ ਨੂੰ ਬੜੀ ਖੁਸ਼ੀ ਨਾਲ ਪਰਵਾਨ ਕਰਦੇ ਹਨ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੂਹੇ ਤੇ ਜਾਣ ਲਈ ਜਿਵੇਂ ਆਤੁਰ ਰਹਿੰਦੇ ਹਨ। ਉਨ੍ਹਾਂ ਨੇ ਗੁਰ ਸਮਝ ਰਖਿਆ ਹੁੰਦਾ ਹੈ: ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ਅਜਿਹੇ ਮਹਾਪੁਰਸ਼ਾਂ ਲਈ ਹੀ ਅਗੇ ਵੀ ਸੁਆਗਤ ਸਤਿਕਾਰ ਹੁੰਦਾ ਹੈ:

ਰੇ ਰੇ ਦਰਗਹ ਕਹੈ ਨ ਕੋਊ ॥
ਆਉ ਬੈਠੁ ਆਦਰੁ ਸੁਭ ਦੇਊ ॥

ਸੰਤ ਅਮਰ ਸਿੰਘ ਜਲੰਧਰ ਵਾਲਿਆਂ ਦੀ ਅੰਤਮ ਅਵਸਥਾ ਦਾ ਜ਼ਿਕਰ ਕਰਦਿਆਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ:

ਸੰਤ ਜਨਾਂ ਨੂੰ ਅਕਾਲ ਪੁਰਖ ਦੀ ਦਰਗਾਹ ਵਿਚੋਂ ਮੁੜ ਕੇ ਆਉਣ ਤੇ ਜੀ ਨਹੀ ਕਰਦਾ ਜਿਵੇਂ ਕੋਈ ਡਾਲਟਨ ਗੰਜ ਆਵੇ ਤੇ ਉਹਦਾ ਵਿਹਾਰ ਕਾਰ ਕਰਨ ਨਾਲ ਏਥੇ ਹੀ ਜੀ ਲਗ ਜਾਵੇ ਜਾਂ ਵਲਾਇਤ ਗਿਆਂ ਓਥੇ ਹੀ ਪਰਤ ਜਾਵੇ ਫਿਰ ਵਾਪਸ ਆਉਣ ਤੇ ਮਨ ਨ ਮੰਨੇ ਇੰਜ ਹੀ ਅਕਾਲ ਪੁਰਖ ਦੀ ਨਗਰੀ ਗਏ ਫਿਰ ਮਿਰਤੂ ਲੋਕ ਦੇ ਚੱਕਰ ਨਹੀ ਕਟਦੇ।

ਮਿਸ਼ਰਾ ਜੀ, ਸੰਤ ਵੀਰ ਸਿੰਘ ਜੀ ਅਤੇ ਸ. ਜਗਦੀਸ਼ ਸਿੰਘ ਆਦਿ ਵਕਤਿਆਂ ਦੇ ਇਕ ਇਕ ਦੋ ਸ਼ਬਦਾਂ ਨੂੰ ਨੋਟ ਕਰਦਿਆਂ, ਅਰਥਾਤ ਉਨ੍ਹਾਂ ਨੂੰ ਮਾਣ ਦਿੰਦਿਆਂ ਸੱਚੇ ਪਾਤਸ਼ਾਹ ਜੀ ਨੇ ਫਰਮਾਇਆ:

ਸੰਤਾਂ ਦੇ ਵੱਡੇ ਲੜਕੇ ਨੂੰ ਰਸਮੀਆ ਤੌਰ ਤੇ ਪੱਗ ਬੰਨ੍ਹੀ ਹੈ, ਉਹ ਆਪਣੇ ਪਰਵਾਰ ਦੀਆਂ ਸਮੂਹਕ ਜ਼ਿਮੇਵਾਰੀਆਂ ਦਾ ਸੰਚਾਲਕ ਹੈ ਪਰ ਅਸਲ ਵਿਚ ਸੰਤ ਜੈ ਸਿੰਘ ਪਰਵਾਰ ਵਿਚ ਹੁਣ ਸੰਤ ਕਿਰਪਾਲ ਸਿੰਘ ਜੀ ਦੀ ਜ਼ਿੰਮੇਵਾਰੀ ਹੈ। ਉਮੀਦ ਹੈ ਇਹ ਸਾਰੇ ਪਰਵਾਰਾਂ ਨੂੰ ਠੀਕ ਰਾਹ ਤੇ ਅਗਵਾਈ ਦੇਣਗੇ।

ਸਤਿਗੁਰੂ ਪਰਤਾਪ ਸਿੰਘ ਜੀ ਦੁਨੀਆਂ ਨੂੰ ਬੱਚੇ ਅਤੇ ਧਨ ਦੌਲਤ ਦੀ ਬਖਸ਼ਸ਼ ਵੀ ਕਰਦੇ ਸਨ ਪਰ ਇਕ ਗੱਲ ਉਨ੍ਹਾਂ ਅਜਿਹੀ ਕੀਤੀ ਜਿਹੜੀ ਕਿਸੇ ਸਤਿਗੁਰੂ ਜੀ ਦੇ ਹਿੱਸੇ ਵੀ ਨਹੀ ਆਈ, ਉਹਨਾਂ ਨੇ ਗਰੀਬਾਂ ਨੂੰ 2000 ਏਕੜ ਵਧੀਆ ਜ਼ਮੀਨ ਦਿੱਤੀ...ਦੁਆਨੀ ਚੁਆਨੀ ਤੋਂ ਹੋਰ ਜ਼ਮੀਨ ਖਰੀਦ ਕੇ ਵੀ ਮਾੜੇ ਕਿਸਾਨਾਂ ਵਿਚ ਲੱਗ ਮੁਲੋਂ ਵੰਡੀ। ਉਹਨਾਂ ਗਰੀਬ ਬ੍ਰਾਹਮਣ ਤੇ ਮਜ਼ਹਬੀ ਵਿਚ ਫ਼ਰਕ ਨਹੀਂ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਡਾਲਟਨ ਗੰਜ ਪਰਵਾਰ ਤੇ ਵੀ ਅਪਾਰ ਬਖਸ਼ਸ਼ ਕੀਤੀ ਕਿ ਅੱਜ ਇਹ ਪਰਵਾਰ ਬਿਹਾਰ ਵਿਚ ਵਿੱਦਿਆ ਅਤੇ ਸਿਹਤ ਦੇ ਕੇਂਦਰ ਸਥਾਪਤ ਕਰ ਰਿਹਾ ਹੈ।

ਸੰਤ ਜੋਧ ਸਿੰਘ ਜੀ ਨੇ ਅਨੇਕਾਂ ਵਾਰ ਸੈਂਕੜੇ ਅਖੰਡ ਪਾਠ ਕਰਵਾਏ। ਸਾਧਾਂ

ਸੰਤਾਂ ਨੂੰ ਘਰ ਲਿਆ ਕੇ ਕਈ ਕਈ ਦਿਨ ਸੇਵਾ ਕੀਤੀ। ਪੁੰਨ ਬੀਜਿਆ। ਅੱਜ ਦੇ ਇਹ ਸਾਰੇ ਕਾਰੋਬਾਰ ਉਨ੍ਹਾਂ ਦੀ ਤਪੱਸਿਆ ਦਾ ਹੀ ਸਿੱਟਾ ਹਨ।

ਪਰ ਇਕ ਗੱਲ ਚੇਤੇ ਰੱਖਣ ਵਾਲੀ ਹੈ। ਸੰਤ ਜੋਧ ਸਿੰਘ ਹੁਰਾਂ ਨੇ ਸੇਵਾ ਤੇ ਪਰ ਉਪਕਾਰ ਕਰਕੇ ਹੰਕਾਰ ਨਹੀ ਪੈਦਾ ਹੋਣ ਦਿੱਤਾ। ਉਹ ਸਮਝਦੇ ਸਨ:

ਤੀਰਥ ਬਰਤ ਅਰੁ ਦਾਨ ਕਰਿ
ਮਨ ਮੈ ਧਰੈ ਗੁਮਾਨੁ।
ਨਾਨਕ ਨਿਹਫਲ ਜਾਤ ਤਿਹ
ਜਿਉ ਕੁੰਚਰ ਇਸਨਾਨ।

ਸਤਿਗੁਰੂ ਜੀ ਨੇ ਮੁੜ ਬਚਨ ਕੀਤਾ:

ਕਿਰਪਾਲ ਸਿੰਘ ਜੀ ਤੇ ਬੜੀ ਵੱਡੀ ਜ਼ਿੰਮੇਵਾਰੀ ਹੈ ਸੰਤ ਬਲਵੰਤ ਸਿੰਘ ਜੀ ਤੋਂ ਪਿੱਛੋਂ। ਭਾਵੇਂ ਅਸਾਂ ਦਸਤਾਰ ਸਤਵਿੰਦਰ ਸਿੰਘ ਨੂੰ ਬੰਨ੍ਹੀ ਹੈ ਪਰ ਪਰਵਾਰ ਨੂੰ ਠੀਕ ਰਸਤੇ ਤੇ ਰੱਖਣ ਦੀ ਮੁਖ ਜ਼ਿੰਮੇਵਾਰੀ ਕਿਰਪਾਲ ਸਿੰਘ ਜੀ ਦੀ ਹੈ।

ਗੁਰਦੁਆਰੇ ਜਿਸ ਉਪਦ੍ਰਵ ਦਾ ਅਖਾੜਾ ਬਣਦੇ ਜਾ ਰਹੇ ਹਨ ਉਸ ਬਾਰੇ ਗੰਭੀਰਤਾ ਨਾਲ ਸੋਚਣਾ ਹੋਵੇਗਾ। ਗੁਰਦੁਆਰਿਆਂ ਦੀ ਹਾਲਤ ਨਦੀ ਵਿਚ ਸੜ ਰਹੀ ਬੇੜੀ ਵਰਗੀ ਹੈ। ਪਾਣੀ ਪਾ ਪਾ ਬੁਝਾਓ ਤਾਂ ਡੁਬਣ ਦਾ ਖਤਰਾ ਨਾ ਬੁਝਾਓ ਤਾਂ ਪਾਣੀ ਵਿਚ ਹੀ ਸੜਨ ਦਾ ਦੁਖਾਂਤ।

ਬੱਚਿਆਂ ਨੂੰ ਤੜਕੇ ਉਠਣ ਲਾਓ। ਸਣਕੇਸ਼ ਸ਼ਨਾਨ ਕਰਕੇ ਭਜਨ ਕਰਿਆ ਕਰਨ। ਸੰਤ ਜੋਧ ਸਿੰਘ ਬਲਵੰਤ ਸਿੰਘ ਹੋਰੀ ਬਚਪਨ ਤੋਂ ਹੀ ਇਸ ਪਾਸੇ ਲੱਗੇ ਹੋਏ ਸਨ। ਆਪਣੇ ਬੱਚਿਆਂ ਨੂੰ ਚੰਗੇ ਪਾਸੇ ਲੱਗਣ ਦੀ ਸਵੇਰੇ ਉਠਣ ਦੀ ਆਦਤ ਪਾਓ ਤਮਾਮ ਸਾਧ ਸੰਗਤ ਨੂੰ ਬੇਨਤੀ ਹੈ ਅਵਲ ਤਾਂ ਹਰ ਰੋਜ਼ ਹੀ ਤੜਕੇ 1 ਵਜੇ ਉਠ ਕੇ ਇਸ਼ਨਾਨ ਕਰ ਭਜਨ ਭਗਤੀ ਵਾਲੇ ਪਾਸੇ ਲੱਗੋ—ਨਹੀ ਤਾਂ ਹਫਤੇ ਵਿਚ ਇਕ ਰਾਤ ਤਾਂ ਜ਼ਰੂਰ ਹੀ ਇਕ ਵਜੇ ਉਠ ਕੇ ਸ਼ਨਾਨ ਕਰ ਭਜਨ ਕਰਿਆ ਕਰੋ।

ਤੁਹਾਡੀ ਸਾਡੀ ਸੋਭਾ ਏਸੇ ਗੱਲ ਵਿਚ ਹੈ ਕਿ ਅਸੀ ਸਤਿਗੁਰਾਂ ਦੇ ਦੱਸੇ ਮਾਰਗ ਤੇ ਚੱਲੀਏ।

4.20 ਵਜੇ ਦੀਵਾਨ ਦੀ ਸਮਾਪਤੀ ਹੋ ਗਈ। ਸ੍ਰੀ ਸਤਿਗੁਰੂ ਜੀ ਵਾਸਤੇ ਅਤੇ ਆਦਰ ਵਿਚ ਨਾਲ ਜਾਣ ਵਾਲਿਆਂ ਵਾਸਤੇ ਕਾਰਾਂ ਤਿਆਰ ਸਨ ਸੋ ਸੱਚੇ ਪਾਤਸ਼ਾਹ ਤਾਂ ਰਾਂਚੀ ਦੇ ਰਾਹ ਨੂੰ ਹੋ ਪਏ। ਪਿੱਛੇ ਸਾਧ ਸੰਗਤ ਨੂੰ ਬੂੰਦੀ ਦੇ ਪੈਕਟ ਦੇ ਕੇ ਵਿਦਾ ਕੀਤਾ ਗਿਆ।

ਇੰਜ ਸੰਤ ਬਲਵੰਤ ਸਿੰਘ ਜੀ ਦੀ ਯਾਦ ਵਿਚ ਅੱਜ ਦਾ ਸਾਰਾ ਦਿਨ ਬੀਤਿਆ।

ਸੱਚੇ ਪਾਤਸ਼ਾਹ 3.30, 4 ਘੰਟੇ ਦਾ ਸਫ਼ਰ ਕਰਕੇ ਸ. ਇੰਦਰ ਸਿੰਘ ਜੀ ਰੀਟਾਇਰਡ ਜੱਜ ਦੇ ਘਰ ਰਾਤ ਦਾ ਵਿਸ਼ਰਾਮ ਕਰਕੇ ਸਵੇਰੇ 7 ਵਜੇ ਦਿੱਲੀ ਵਾਸਤੇ ਹਵਾਈ ਜਹਾਜ਼ ਤੇ ਪ੍ਰਸਥਾਨ ਕਰਨਗੇ। ਬਾਹਰੋਂ ਆਇਆਂ ਵਾਸਤੇ ਘਰ ਵਾਲਿਆਂ

ਨੇ ਪਹਿਲਾਂ ਹੀ ਰੇਲਵੇ ਰਿਜਰਵੇਸ਼ਨ ਕਰਵਾ ਰੱਖੀ ਸੀ, ਟਿਕਟਾਂ ਕੋਲ ਸਨ। ਪ੍ਰਸ਼ਾਦ ਪਾਣੀ ਛਕਾਂਦਿਆਂ ਸਤਿਕਾਰ ਸਹਿਤ ਰੇਲਵੇ ਟਿਕਟ ਅਤੇ ਅਭਿਆਗਤਾਂ ਪੰਥ ਸੇਵਕਾਂ ਨੂੰ ਖੁਲ੍ਹੇ ਦਿਲ ਭੇਟਾ ਪੂਜਾ ਦੇ ਵਿਦਾ ਕੀਤਾ ਜਾਣ ਲੱਗਾ। ਕਾਨ੍ਹਪੁਰ ਦੀ ਸੰਗਤ ਬਨਾਰਸ ਨੂੰ ਜਾਣ ਵਾਲੇ ਤੇ ਦਿੱਲੀ ਵਾਸਤੇ ਮੈਂ ਅਤੇ ਜਗਦੀਸ਼ ਸਿੰਘ ਚੰਡੀਗੜ੍ਹ ਰਾਂਚੀ ਐਕਸਪ੍ਰੈਸ ਲਈ 5.45 ਸਟੇਸ਼ਨ ਤੇ ਲੈ ਆਂਦੇ ਗਏ।

ਕੁਝ ਸਰੀਰ ਕੱਲ੍ਹ, ਸਫਰ ਕਰਨਗੇ।

ਸਾਡੀ ਗੱਡੀ ਲੇਟ ਹੋ ਗਈ, 7.30 ਵਜੇ ਦਿੱਲੀ ਨੂੰ 1038 ਕਿਲੋਮੀਟਰ ਲਈ ਲੰਬੇ ਸਫਰ ਨੂੰ ਤੁਰੀ।

## 10 ਅਗਸਤ 1985, ਸ਼ਨੀਵਾਰ
## ਨਵੀਂ ਦਿੱਲੀ

ਸਾਰੀ ਰਾਤ ਦੇ ਸਫਰ ਬਾਅਦ ਜਾਂ ਪ੍ਰਭਾਤ ਹੋਈ ਤਾਂ ਸਾਡੀ ਗੱਡੀ ਭਰ ਵਗਦੀ ਗੰਗਾ ਦਾ ਪੁਲ ਪਾਰ ਕਰ ਘੁੱਗ ਵਸਦੇ ਸ਼ਹਿਰ ਇਲਾਹਾਬਾਦ ਵਿਚ ਆਣ ਰੁਕੀ। ਅਤੇ ਮਸਾਂ ਜਿਹੇ ਕਿਤੇ 3.45 ਵਜੇ ਬਾਅਦ ਦੁਪਹਿਰੀ ਨਵੀ ਦਿੱਲੀ ਸਟੇਸ਼ਨ ਤੇ ਆਈ।

ਮੈਂ ਅਤੇ ਜਗਦੀਸ਼ ਸਿੰਘ ਹੁਰਾਂ ਥ੍ਰੀ ਵ੍ਹੀਲਰ ਕੀਤਾ। ਪੂਸਾ ਰੋਡ ਕੋਲ ਦੀ ਲੰਘਦਿਆਂ ਪਤਾ ਲੱਗਾ, ਅੱਜ ਗੁਰੂ ਕੀ ਹਜ਼ੂਰੀ ਵਿਚ ਨਾਮ ਸਿਮਰਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਹੈ। ਰਮੇਸ਼ ਨਗਰ ਪਹੁੰਚੇ ਤਾਂ ਮੈਨੂੰ ਆਪਣੇ ਘਰ ਰਾਜੌਰੀ ਗਾਰਡਨ ਜਾਣ, ਲੱਗਿਆਂ ਸ੍ਰੀ ਸਤਿਗੁਰੂ ਜੀ ਦੇ ਕਾਰ ਵਿਚ ਬੈਠਿਆਂ ਦਰਸ਼ਨ ਹੋਏ। ਆਪ ਜੀ ਨਾਮ ਸਿਮਰਨ ਵਿਚ ਸ਼ਾਮਲ ਹੋਣ ਰਮੇਸ਼ ਨਗਰ ਪਧਾਰੇ ਸਨ ਅਤੇ ਅੱਜ ਹੀ ਕੋਈ 10-11 ਵਜੇ ਦਿੱਲੀ ਪਹੁੰਚੇ ਸਨ।

ਮੈਂ ਘਰ ਹੀ ਆਰਾਮ ਕਰਨ ਦੀ ਆਗਿਆ ਲੈ ਲਈ।

ਪਰ ਨਾਮਧਾਰੀ ਸੰਗਤਾਂ ਨੇ ਅੱਜ ਪਿਛਲੇ ਦਿਨੀ ਸਮੇਤ ਪਤਨੀ ਮਾਰੇ ਗਏ, ਪਾਰਲੀਮੈਂਟ ਦੇ ਕਾਂਗ੍ਰਸੀ ਮੈਂਬਰ ਲਲਿਤ ਮਾਕਨ ਨਮਿਤ ਗੁਰੂ ਕੀ ਹਜ਼ੂਰੀ ਵਿਚ ਭੋਗ ਪੁਆਇਆ। ਇਸ ਸਮੇਂ ਉਗ੍ਰਵਾਦ ਆਤੰਕਵਾਦ ਵਿਰੋਧੀ ਇਕ ਮਤਾ ਵੀ ਪਾਸ ਕੀਤਾ ਗਿਆ ਸ੍ਰੀ ਸਤਿਗੁਰੂ ਜੀ ਦਾ ਪ੍ਰਵਚਨ ਵੀ ਹੋਇਆ ਪਰ ਉਸਦੀ ਰਿਕਾਰਡ ਕਾਪੀ ਮਿਲ ਨਹੀ ਸਕੀ।

ਅੱਜ ਸ਼ਾਮੀ ਕਮਾਨੀ ਆਡੀਟੋਰੀਅਮ ਵਿਖੇ ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ ਆਪਣੇ ਸ਼ਾਗਿਰਦਾਂ ਦਾ ਇਕ ਬੈਚ ਪਬਲਿਕ ਦੇ ਪੇਸ਼ ਕਰਨਾ ਹੈ, ਜਿਸ ਵਿਚ ਪਿੰਕੀ ਦੀ ਪਖਾਵਜ ਪੇਸ਼ ਕਰਨ ਦੀ ਸੰਭਾਵਨਾ ਹੈ।

ਮੈਂ ਸੁਖਬੀਰ ਨੂੰ ਫੋਟੋਗ੍ਰਾਫ਼ੀ ਲਈ ਭੇਜਿਆ ਸੀ। ਉਹ ਰਾਤੀ 11 ਵਜੇ ਹੀ ਘਰ ਪਹੁੰਚਿਆ।

## 11 ਅਗਸਤ 1985, ਐਤਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਉਸਤਾਦ ਹਰਭਜਨ ਸਿੰਘ ਅਤੇ ਕਲਾਕਾਰ ਜਥੇ ਨੇ ਰਮੇਸ਼ ਨਗਰ ਧਰਮਸਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ। ਸਾਧ ਸੰਗਤ ਭਰਪੂਰ ਗਿਣਤੀ ਵਿਚ ਹਾਜ਼ਰ ਸੀ। ਕਿਤੇ ਤਿਲ ਧਰਨ ਨੂੰ ਥਾਂ ਨਹੀ ਸੀ।

ਸਤਿਗੁਰੂ ਜੀ ਨੇ ਅੱਜ ਕੁਲੂ-ਮੰਡੀ ਵਾਸਤੇ ਹਵਾਈ ਜਹਾਜ਼ ਲੈਣਾ ਸੀ, ਪਰ ਅੱਗੇ ਵਾਤਾਵਰਣ ਦੀ ਖ਼ਰਾਬੀ ਕਾਰਨ ਅੱਜ ਫਲਾਈਟ ਰੋਕ ਦਿੱਤੀ ਗਈ। ਸੋ ਦੀਨ ਦਿਆਲ ਜੀ ਨੇ ਅੱਜ ਦਿੱਲੀ ਟਿਕਣ ਦਾ ਹੀ ਪ੍ਰੋਗਰਾਮ ਬਣਾ ਲਿਆ।

ਮੈਂ 9.30 ਵਜੇ ਸ੍ਰੀ ਹਰੀ ਪ੍ਰਤਾਪ ਨਿਵਾਸ, ਪੂਸਾ ਰੋਡ ਕੋਠੀ ਵਿਖੇ ਗਿਆ ਤਾਂ ਚਾਵਲਾ ਭਾਈਆਂ ਦੇ ਦਫ਼ਤਰ ਵਿਚ ਸੰਤ ਦਿਆਲ ਸਿੰਘ ਨਾਲ ਮੇਲ ਹੋਇਆ। ਸੰਤ ਦਿਆਲ ਸਿਘ ਨੇ ਦੱਸਿਆ ਕਿ ਆਸਾ ਦੀ ਵਾਰ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸਾਹਿਬਪੁਰੇ ਦੇ ਨਾਮਧਾਰੀਆਂ ਦੇ ਘਰੀ ਚਰਨ ਪਾਏ। ਇਕ ਘੰਟੇ ਵਿਚ 32 ਘਰਾਂ ਨੂੰ ਨਿਵਾਜਿਆ ਗਿਆ।

ਉਪਰ ਸਤਿਗੁਰੂ ਜੀ ਦੇ ਨਿਵਾਸ ਵਿਚ ਗਿਆ ਤਾਂ ਸਭ ਪਾਸੇ ਖਾਮੋਸ਼ੀ ਦਾ ਰਾਜ ਸੀ। ਸਤਿਗੁਰੂ ਜੀ ਆਰਾਮ ਕਰ ਰਹੇ ਸਨ।

10 ਵੱਜੇ ਤਾਂ ਸੱਚੇ ਪਾਤਸ਼ਾਹ ਕਾਰੀਡੋਰ ਵਿਚੋਂ ਲੰਘਦੇ ਵੇਖੇ। ਆਪ ਨੇ ਸੇਵਕਾਂ ਵਾਲਾ ਕਮਰਾ ਠਕੋਰ ਕੇ ਮਹਿੰਦਰ ਸਿੰਘ ਪੂਰਬੇ ਨੂੰ ਜਗਾਇਆ ਅਤੇ ਉਸਨੂੰ ਪੁੱਛਿਆ ਕਿ ਉਸ ਪਾਸ ਕਿੰਨੀ ਕੁ ਰਕਮ ਹੈ ਅਤੇ ਫਿਰ ਉਸ ਨੂੰ ਦੱਸਿਆ ਕਿ ਇਹ ਕਿਸ ਵੰਡ ਅਨੁਸਾਰ ਖਰਚ ਕਰਨੀ ਹੈ। ਮੈਂ ਸੁਣਿਆ ਸਕੱਤਰ ਸੰਤ ਤਰਸੇਮ ਸਿੰਘ ਨੂੰ ਭੈਣੀ ਸਾਹਿਬ ਭੇਜਣ ਲਈ 6000/- ਦਾ ਬਚਨ ਹੋਇਆ।

ਮੈਂ ਬੈਠਣ ਕਮਰੇ ਵਿਚ ਸਾਂ। ਸਤਿਗੁਰੂ ਜੀ ਕਾਰੀਡੋਰ ਵਿਚ ਚੱਕਰ ਲਗਾ ਰਹੇ ਸਨ ਜਿਵੇਂ ਜੰਗਲ ਪਾਣੀ ਦੀ ਹਾਜਤ ਦੀ ਇੰਤਜ਼ਾਰ ਕਰ ਰਹੇ ਹੋਣ। ਅਚਾਨਕ ਮੈਨੂੰ ਮਾ: ਅਮਰੀਕ ਸਿੰਘ ਮੈਨੇਜਰ ਗੁਰੂ ਹਰੀ ਸਿੰਘ ਕਾਲਜ ਜੀਵਨ ਨਗਰ ਦੀ ਅਵਾਜ਼ ਕੰਨੀ ਪਈ। ਉਠ ਕੇ ਬਾਹਰ ਵੇਖਿਆ ਤਾਂ ਸੱਚੇ ਪਾਤਸ਼ਾਹ ਲੰਮੇ ਬੈਂਚ ਨਾਲ ਢਾਸਣਾ ਲਈ ਖਲੋ ਸਨ। ਆਪ ਜੀ ਦੇ ਸਨਮੁਖ ਸਨ ਹੱਥ ਜੋੜੀ ਖੜ੍ਹੇ ਮਾ: ਅਮਰੀਕ ਸਿੰਘ, ਮਨਮੋਹਣ ਸਿੰਘ (ਪੰਥ ਰਤਨ ਮਾ: ਨਿਹਾਲ ਸਿੰਘ ਜੀ ਦਾ

ਲੜਕਾ), ਸੰਤ ਦਿਆਲ ਸਿੰਘ ਫਗਵਾੜਾ ਅਤੇ ਸ. ਜਗਦੀਸ਼ ਸਿੰਘ ਵਰਿਆਮ।

ਗਿਣਤੀ ਮਿਣਤੀ ਹੋ ਰਹੀ ਸੀ ਟਿਬੇ ਵਾਲੇ ਖੂਹ ਜੀਵਨ ਨਗਰ ਤੇ 40 ਦਿਨਾਂ ਨਿਤਨੇਮ ਲਈ ਤੰਬੂਆਂ ਸ਼ਾਮਿਆਨਿਆਂ ਦੇ ਪ੍ਰਬੰਧ ਦੀ। ਸਤਿਗੁਰੂ ਜੀ ਨੇ 300 ਵਿਅਕਤੀਆਂ ਲਈ 30 ਦੂਹਰੇ ਪਰਦੇ ਵਾਲੇ ਤੰਬੂਆਂ ਦੀ ਪਰਵਾਨਗੀ ਦੇ ਕੇ ਬਚਨ ਕੀਤਾ, ਇਹਨਾਂ ਦਾ ਕੁਲ ਖਰਚਾ ਮਹੀਨੇ ਭਰ ਦਾ ਕਿਵੇਂ ਕਿਵੇਂ ਤੇ ਕਿਥੋਂ ਮਿਲ ਸਕਣਗੇ। ਸਭ ਕੁਝ ਮਾਲੂਮ ਕਰਕੇ ਦੋ ਢਾਈ ਘੰਟਿਆਂ ਤਕ ਆ ਕੇ ਦੱਸੋ।

ਸਤਿਗੁਰੂ ਜੀ ਨੇ ਗਿਆਨੀ ਬਲਵੰਤ ਸਿੰਘ (ਇਕ ਸਹਿਪਾਠੀ) ਛੋਟਾ ਕੁੰਦਨ ਸਿੰਘ, ਦੀਪਾ ਅਤੇ ਰਮਦਾਸੀਏ ਦਲੀਪ ਸਿੰਘ ਨੂੰ ਯਾਦ ਕਰਦਿਆਂ ਬਚਪਨ ਦੀਆਂ ਅਨੇਕਾਂ ਯਾਦਾਂ ਉਜਾਗਰ ਕੀਤੀਆਂ ਤੇ ਚਾਹਿਆ ਕਿ ਇਸ ਅੱਸੂ ਦੇ ਮੇਲੇ ਤੇ ਜਿੰਨੇ ਵੀ ਹੋ ਸਕਣ ਬਚਪਨ ਦੇ ਸਾਥੀ ਬੁਲਾਏ ਜਾਣ। ਇਹ ਗੱਲ ਆਪ ਜੀ ਨੇ ਸਕੱਤਰ ਨਾਲ ਸਾਂਝੀ ਕਰਨੀ ਸੀ।

ਜਗਦੀਸ਼ ਸਿੰਘ ਨੂੰ ਇਹ ਕਹਿ ਕੇ ਨਿਵਾਜਿਆ: ਜਲੰਧਰੀਏ ਸਿੰਘ ਆਏ ਹਨ। ਮੈਂ ਕੋਈ ਗੱਲ ਕਿਸੇ ਨਾਲ ਤਾਂ ਹੀ ਕਰਨੀ ਸੀ ਜੇ ਪਹਿਲਾਂ ਤੇਰੇ ਤੋਂ ਪਤਾ ਲੱਗ ਜਾਂਦਾ। ਤੂੰ ਕਿਸ ਧਿਰ ਵਲ ਹੈਂ, ਇਹ ਵੀ ਪਤਾ ਕਰਨਾ ਸੀ।

ਉਪ੍ਰੰਤ ਜਗਦੀਸ਼ ਸਿੰਘ ਨੇ ਜਲੰਧਰ ਦੀਆਂ ਦੋਹਾਂ ਧਰਮਸ਼ਾਲਾਵਾਂ ਦੇ ਗ੍ਰੰਥੀਆਂ ਬਾਰੇ, ਇਹਨਾਂ ਦੇ ਪਿੱਛੇ ਕੰਮ ਕਰਦੇ ਵਿਅਕਤੀਆਂ ਬਾਰੇ ਰੋਸ਼ਨੀ ਪਾਈ। ਗੱਲ ਬਾਤ ਦੇ ਅੰਤ ਤੇ ਫੈਸਲਾ ਇਹ ਹੋਇਆ ਕਿ ਦੋਵੇਂ ਗ੍ਰੰਥੀ ਮਹੀਨੇ ਭਰ ਲਈ ਜੀਵਨ ਨਗਰ ਮੰਗਵਾ ਲਏ ਜਾਣ। ਅਤੇ ਇਸ ਤੋਂ ਪਿੱਛੋਂ ਸਾਰੇ ਹਾਲਾਤ ਸਮਝ ਕੇ ਨਵੇਂ ਨਿਰਨੇ ਲਏ ਜਾਣ। ਸੰਤ ਦਿਆਲ ਸਿੰਘ ਫਗਵਾੜਾ ਵੀ ਇਸ ਗੱਲ ਬਾਤ ਨਾਲ ਸੰਬੰਧਤ ਸਨ ਭਾਵੇਂ ਮੁੱਖ ਤੌਰ ਤੇ ਗੱਲ ਜਗਦੀਸ਼ ਸਿੰਘ ਨਾਲ ਹੀ ਹੁੰਦੀ ਰਹੀ।

ਏਨੇ ਚਿਰ ਨੂੰ ਸੰਤ ਬਲਵੰਤ ਸਿੰਘ ਬਾਲੀ ਨਗਰ ਨੇ ਢੁੱਕੇ ਹੋਏ ਬੂਹੇ ਨੂੰ ਖੋਲ੍ਹ ਅੰਦਰ ਝਾਤ ਮਾਰੀ ਅਤੇ ਸਤਿਗੁਰੂ ਜੀ ਨੇ ਵੇਖ ਅੰਦਰ ਬੁਲਾ ਲਿਆ।

ਅਰਜ ਕਰਨ ਦੇ ਮੂਡ ਵਿਚ ਵੇਖ ਸਤਿਗੁਰੂ ਜੀ ਨੇ ਪੁੱਛਿਆ। ਬਲਵੰਤ ਸਿੰਘ ਹੁਰਾਂ ਦੱਸਿਆ ਕਿ ਔਰੰਗਾਬਾਦ ਵਿਚ ਸ੍ਰੀ ਨਾਥ ਨੇਰਲਕਰ ਇਕ ਸੰਗੀਤ ਸੰਮੇਲਨ ਕਰਵਾ ਰਹੇ ਹਨ। ਉਸ ਵਿਚ ਉਨ੍ਹਾਂ ਔਰੰਗਾਬਾਦ ਦੇ ਸ. ਹਰਭਜਨ ਸਿੰਘ ਹੁਰਾਂ ਤੋਂ ਵੀ ਮਦਦ ਚਾਹੀ ਹੈ ਅਤੇ ਉਹ ਬਲਜੀਤ ਅਤੇ ਪਿੰਕੀ ਨੂੰ ਵੀ ਆਪਣੇ ਪ੍ਰੋਗਰਾਮ ਵਿਚ ਪਾਠ ਕਰਨ ਹਿਤ ਬੁਲਾ ਰਹੇ ਹਨ। ਹਰਭਜਨ ਸਿੰਘ ਜੀ ਅੱਜ ਸ਼ਾਮੀ ਦਿੱਲੀ ਆਉਣਗੇ। ਉਨ੍ਹਾਂ ਫੋਨ ਤੇ ਪੱਕੀ ਕੀਤੀ ਹੈ ਕਿ ਬਲਜੀਤ ਪਿੰਕੀ ਲਈ ਅਰਜ਼ ਕਰ ਲਈ ਜਾਏ।

ਸਤਿਗੁਰੂ ਜੀ ਹਰ ਅਵਸਥਾ ਲਈ ਤਰੀਕਾ ਕਾਰ ਵਰਤਦੇ ਹਨ। ਹੁਣ ਉਨ੍ਹਾਂ ਸੰਗੀਤਕਾਰ ਬੱਚਿਆਂ ਨੂੰ ਬੁਲਵਾਇਆ। ਕੱਲੇ ਕੱਲੇ ਨੂੰ ਨਾਲ ਦੇ ਅੰਦਰ ਲੈ ਗਏ ਤੇ ਬਾਹਰ ਆ ਕੇ ਬਲਵੰਤ ਸਿੰਘ ਹੁਰਾਂ ਨੂੰ ਫ਼ਰਮਾਇਆ: ਕੱਲ ਦੇ ਜਹਾਜ਼ ਦੀਆਂ ਟਿਕਟਾਂ ਬੁਕ ਕਰਵਾ ਦਿਓ, ਬੱਚੇ ਜਾਣਗੇ।

ਏਨੇ ਚਿਰ ਨੂੰ 10.30 ਵੱਜ ਗਏ। ਤੇ ਸ. ਧਰਮ ਸਿੰਘ ਚਾਵਲਾ ਭੱਜਾ-ਭੱਜਾ ਅੰਦਰ ਆਇਆ: ਸੱਚੇ ਪਾਤਸ਼ਾਹ ਮੰਡੀਓਂ ਅਤੇ ਬੈਂਕੋਕ ਵਿਚੋਂ ਟੈਲੀਫੋਨ ਆਇਆ ਹੈ। ਆਪ ਜੀ ਧਰਮ ਸਿੰਘ ਨਾਲ ਆਪਣੇ ਆਰਾਮ ਕਮਰੇ ਵਿਚ ਕਾਹਲੀ ਕਾਹਲੀ ਗਏ।

8-10 ਮਿੰਟ ਬਾਅਦ ਆਏ ਤਾਂ ਆਪ ਜੀ ਦੇ ਇਸ਼ਨਾਨ ਦਾ ਸਮਾਂ ਸੀ। ਤਦ ਹੋਲੀ ਜਿਹੇ ਮਾ: ਅਮਰੀਕ ਸਿੰਘ ਨੇ ਬੇਨਤੀ ਕੀਤੀ ਕਿ ਗੁਰੂ ਹਰੀ ਸਿੰਘ ਕਾਲਜ ਦੀ ਉਸਾਰੀ ਉਤੇ ਸਾਰੀ ਰਕਮ ਖਰਚ ਹੋ ਗਈ ਹੈ। ਪੜ੍ਹਾਈ ਕਮਰਿਆਂ ਵਿਚ ਪੱਖੇ ਹੈ ਨਹੀ। ਵਿਦਿਆਰਥੀ ਹੜਤਾਲਾਂ ਕਰਦੇ ਹਨ। ਸਾਡੀ ਬੜੀ ਹਾਸੋਹੀਣੀ ਸਥਿਤੀ ਹੈ। ਕਿਰਪਾ ਕਰਵਾ ਦਿਓ। ਸਤਿਗੁਰੂ ਜੀ ਨੇ ਪੁੱਛਿਆ ਕਿੰਨੇ ਚਾਹੀਦੇ ਹਨ? "40" ਮਾ: ਜੀ ਨੇ ਕਿਹਾ। ਸਤਿਗੁਰੂ ਬਚਨ ਕੀਤਾ: ਕੋਈ ਗੱਲ ਨਹੀ ਸ਼ਾਮ ਦੇ ਦੀਵਾਨ ਵਿਚ ਅਰਜ਼ ਕਰਾਂਗੇ ਸੰਗਤ ਨੂੰ ਤੇ ਸਵੇਰੇ ਆਸਾ ਦੀ ਵਾਰ ਵੀ ਏਥੇ ਹੈ।

ਕੋਲ ਖਲੋਤੇ ਸੰਤ ਬਲਵੰਤ ਸਿੰਘ ਬਾਲੀ ਨਗਰ ਨੇ ਆਪਣੇ ਆਪ ਹੱਥ ਜੋੜ ਕੇ ਅਰਜ਼ ਕੀਤੀ: ਇਕ ਪੱਖਾ ਮੇਰੇ ਵੱਲੋਂ ਪਰਵਾਨ ਕਰੋ ਜੀ। "ਤੁਹਾਡੇ ਵੱਲੋਂ ਤਾਂ ਅੱਗੇ ਵੀ ਕੋਈ ਕਸਰ ਨਹੀ!"

ਇਸ਼ਨਾਨ ਕਰਨ ਦੇ ਬਹਾਨੇ ਨਾਲ ਵੱਖਰੇ ਹੋਏ ਤਾਂ ਮੈਨੂੰ ਦੱਸਿਆ: ਬਲਜੀਤ ਸਿੰਘ ਘਰ ਜਾਣ ਦੀ ਛੁੱਟੀ ਮੰਗਦਾ ਸੀ ਕਿ ਖਾਪੜ ਖੇੜੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਘਰ ਦੇ ਦੋ ਕਮਰੇ ਢਠ ਗਏ ਹਨ, ਜਾਕੇ ਬਣਵਾਣੇ ਹਨ। ਮੈਂ ਕਿਹਾ, ਅੱਗੇ ਵੀ ਤਾਂ ਮੈਨੂੰ ਕਹਿ ਕੇ ਬਣਦੇ ਰਹੇ ਨੇ ਹੁਣ ਦੱਸ ਤੇਰੇ ਕਮਰੇ ਤੇ ਕਿੰਨਾ ਖਰਚ ਆਵੇਗਾ। ਉਸ 6000/- ਦੀ ਗੱਲ ਕੀਤੀ। ਮੈਂ ਕਿਹਾ, ਦੋ ਕਮਰੇ ਤੇ ਰਸੋਈ ਗੁਸਲਖਾਨਾ ਤੇਰਾ ਬਣਵਾ ਦਿੰਦੇ ਹਾਂ। ਮੰਡੀ ਜਾਕੇ ਬੰਦਾ ਭੇਜਾਂਗਾ ਤੂੰ ਨਿਸਚਿੰਤ ਹੋਕੇ ਔਰੰਗਾਬਾਦ ਜਾ।

ਸਤਿਗੁਰੂ ਜੀ ਨੇ ਕੱਲ ਰਾਤ ਉਸਤਾਦ ਅਮਜਦ ਅਲੀ ਖਾਂ ਦੇ ਫੰਕਸ਼ਨ ਵਿਚ ਪਿੰਕੀ ਨੂੰ ਤਬਲਾ ਵਜਾਣ ਅਤੇ ਵਧੀਆ ਪਖਾਵਜ ਦੀ ਖੁਸ਼ੀ ਵੀ ਮੇਰੇ ਨਾਲ ਸਾਂਝੀ ਕੀਤੀ।

ਮੈਨੂੰ, ਕਾਲੀ ਤੋਰੀ ਦੀ ਛਿਲੜ ਲਾਹ ਕੇ ਉਸ ਦੀ ਜਾਲੀ ਨਾਲ ਹੱਥਾਂ ਉਤਲੀ ਚਮੜੀ ਰਗੜਨ, ਦੋਹਾਂ ਜੰਘਾਂ ਵਿਚਾਲੇ ਤੇ ਇੰਦਰੀ ਦੀ ਸਿਉਣ ਉਤੇ ਰਗੜਾਈ ਕਰਨ ਨਾਲ ਮੁਰਦਾ ਸੈਲਾਂ ਦਾ ਖਾਤਮਾ ਤੇ ਜੀਵਤ ਸੈਲਾਂ ਦਾ ਕਾਇਮ ਹੋਣਾ ਦੱਸਿਆ, ਜਿਸ ਨਾਲ ਪਿਸ਼ਾਬ ਕਰਨ ਦੀ ਸਥਿਤੀ ਸਾਵੀ ਬਣੀ ਰਹਿੰਦੀ ਹੈ।

ਦੋਬਾਰਾ 12 ਵਜੇ ਦਰਸ਼ਨ ਹੋਏ। ਫਰਮਾਇਆ: ਤੁਹਾਨੂੰ ਖੇਚਲ ਨਹੀ ਸਾਂ ਦੇਣਾ ਚਾਹੁੰਦਾ, ਘਰ ਹੋਰ ਕੋਈ ਨੇੜੇ ਨਹੀ। ਟੈਲੀਫੋਨ ਕਰਵਾਓ, ਪੰਜਾਬੀ ਬਾਗ ਸੰਤ ਹਰਬੰਸ ਸਿੰਘ ਮੁਹਾਰਾਂ ਵਾਲੇ ਨੂੰ ਕਿ ਹਰਨਾਮ ਸਿੰਘ ਖਾਰੇ ਵਾਲਿਆਂ ਦੇ ਲੜਕੇ ਓਅੰਕਾਰ ਸਿਘ ਖਾਰਾ ਨੂੰ ਸੁਨੇਹਾ ਦੇਣ, 3 ਤੋਂ 4 ਤਕ ਮੇਰੀ

ਇੰਤਜ਼ਾਰ ਕਰਨ। ਕਹਿੰਦੇ ਸਨ ਘਰ ਚਰਨ ਪ੍ਰਆਣ ਵਾਸਤੇ।

ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਆਏ ਸਨ। ਅਤੇ ਹੁਣ ਅੱਧੇ ਪੌਣ ਘੰਟੇ ਲਈ ਠੌਕਾ ਲਾਣਾ ਜ਼ਰੂਰੀ ਸੀ।

4 ਵਜੇ ਧਰਮਸਾਲਾ ਵਿਚ ਨਾਮ ਸਿਮਰਨ ਸੀ। ਸੱਚੇ ਪਾਤਸ਼ਾਹ ਜੀ ਸ. ਓਅੰਕਾਰ ਸਿੰਘ ਖਾਰਾ ਦੇ ਘਰ ਦਰਸ਼ਨ ਦੇ ਕੇ ਆਏ।

ਮੈਂ ਨਾਮ ਸਿਮਰਨ ਵਿਚ ਬੈਠਣ ਲਈ ਨਾਮਧਾਰੀ ਕਾਲੋਨੀ ਆਇਆ ਹੋਇਆ ਸਾਂ ਕਿ ਮੇਰਾ ਵੱਡਾ ਲੜਕਾ ਮਨਧੀਰ ਸਿੰਘ ਸਕੂਟਰ ਤੇ ਆਇਆ: ਘਰ ਚਲੋ। ਨੰਦੇੜ ਤੋਂ ਛਪਦੀ 'ਸਚਖੰਡ ਪਤ੍ਰਕਾ' ਦੇ ਸੰਪਾਦਕ ਸ. ਨਿਰਵੈਰ ਸਿੰਘ ਅਰਸ਼ੀ ਇਕ ਹੋਰ ਸੱਜਣ ਨਾਲ ਤੁਹਾਨੂੰ ਮਿਲਣ ਆਏ ਹਨ। ਮੈਂ ਸਤਿਗੁਰੂ ਜੀ ਤੋਂ ਆਗਿਆ ਲੈਣ ਗਿਆ ਤਾਂ ਆਪ ਨੇ ਭਜਨ ਕਰਦਿਆਂ ਇਕ ਰੁੱਕਾ ਲਿਖਿਆ: ਉਸਤਾਦ ਅਮਜਦ ਅਲੀ ਜੀ ਦੇ ਘਰ ਜਾਣਾ ਹੈ 5.30 ਵਜੇ ਤੁਰਾਂਗੇ।

ਮੈਂ ਸ. ਜਗਦੀਸ਼ ਸਿੰਘ ਨੂੰ ਨਾਲ ਲਿਆ, ਘਰ ਗਏ ਤਾਂ ਸ. ਅਰਸ਼ੀ ਤੇ ਸਚਖੰਡ ਗੁ: ਦੇ ਸਟੋਰ ਕੀਪਰ ਸ. ਸੰਤ ਸਿੰਘ ਮੌਜੂਦ ਸਨ। ਅੰਮ੍ਰਿਤਸਰ, ਲੁਧਿਆਣਾ ਆਦਿ ਤੋਂ ਹੋ ਕੇ ਆਏ ਸਨ। ਸੰਤੁਸ਼ਟ ਸਨ ਸਰਕਾਰ ਅਕਾਲੀ ਸਮਝੌਤੇ ਤੋਂ। ਅਸੀਂ ਪੌਣਾ ਘੰਟਾ ਬੈਠ ਵਿਚਾਰ ਵਟਾਂਦਰਾ ਕਰ ਦੋਵੇਂ ਧਿਰਾਂ ਹੀ ਵਿਦਾ ਹੋਏ।

ਸਾਡੇ ਵਾਪਸ ਜਾਂਦਿਆਂ ਨੂੰ ਸਤਿਗੁਰੂ ਜੀ 3 ਸਾਧਨਾ ਐਨਕਲੇਵ ਪੰਚਸ਼ਿਲਾ ਪਾਰਕ ਦਖਣੀ ਦਿੱਲੀ ਉਸਤਾਦ ਅਮਜਦ ਅਲੀ ਖਾਂ ਜੀ ਦੇ ਘਰ ਜਾ ਚੁੱਕੇ ਸਨ। 4 ਕਾਰਾਂ ਦੀਆਂ ਸਵਾਰੀਆਂ ਇਕ ਜੀਪ ਗੱਡੀ। ਅਸੀ ਲੱਭ ਲਭਾ ਕੇ 6.30 ਵਜੇ ਹੀ ਪਹੁੰਚ ਸਕੇ।

ਉਸਤਾਦ ਜੀ ਦੇ ਘਰ ਉਪਰਲੀ ਛੱਤੇ, ਸੰਗੀਤ ਕਮਰੇ ਵਿਚ, ਸ੍ਰੀ ਸਤਿਗੁਰੂ ਜੀ ਗਲੀਚੇ ਤੇ ਵਿਛੇ ਆਸਣ ਤੇ ਬਿਰਾਜਮਾਨ ਸਨ। ਪਿਛੇ ਦੀਵਾਰ ਨਾਲ ਉਸਤਾਦ ਜੀ ਦੇ ਪਿਤਾ ਜੀ ਦੀ ਇਕ ਵਡ ਅਕਾਰੀ ਰੰਗੀਨ ਤਸਵੀਰ ਸੀ, ਸੁਹਣੇ ਫਰੇਮ ਵਿਚ। ਉਸਤਾਦ ਜੀ, ਸ੍ਰੀ ਸਾਜਨ ਮਿਸ਼ਰਾ, ਸੁਖਦੇਵ ਸਿੰਘ, ਅਰਮਿੰਦਰ ਸਿੰਘ, ਧਰਮ ਸਿੰਘ, ਸ਼ੇਰ ਸਿੰਘ, ਭੁਪਿੰਦਰ ਸਿੰਘ, ਸੰਤੋਖ ਸਿੰਘ (ਚਾਰੇ ਚਾਵਲੇ,) ਸ. ਮਹਿੰਦਰ ਸਿੰਘ ਪੂਰਬਾ, ਹੰਸਪਾਲ ਜੀ, ਮਾ: ਅਮਰੀਕ ਸਿੰਘ, ਜੰਗ ਬਹਾਦਰ ਸਿੰਘ, ਸ. ਸੇਵਾ ਸਿੰਘ ਨਾਮਧਾਰੀ ਅਤੇ ਗੁਰਦੇਵ ਸਿੰਘ ਸਰੋਦ ਦਾ ਲੜਕਾ ਲਾਡੀ ਜਤਿੰਦਰ ਸਿੰਘ ਕਮਰੇ ਵਿਚ ਬੈਠੇ ਸਨ। ਸਤਿਗੁਰੂ ਜੀ ਤੇ ਉਸਤਾਦ ਜੀ ਦੇ ਸਾਂਹਵੇਂ ਬਲਜੀਤ ਸਿੰਘ ਤਾਰ ਸ਼ਹਿਨਾਈ ਅਤੇ ਸੁਖਵਿੰਦਰ ਸਿੰਘ ਪਿੰਕੀ ਤਬਲਾ ਵਜਾ ਰਹੇ ਸਨ। ਦ੍ਰੁਤ ਗਤੀ ਨਾਲ ਵਜਦੇ ਸਾਜ਼ ਸਾਡੇ ਜਾਣ ਤੋਂ 5 ਮਿੰਟ ਬਾਅਦ ਸਮਾਪਤੀ ਵਾਲੇ ਸਨ ਤੇ ਆ ਕੇ ਰੁਕ ਗਏ।

ਉਸਤਾਦ ਜੀ ਨੇ ਬੱਚਿਆਂ ਦੀ ਪ੍ਰਤਿਭਾ ਦੀ ਪ੍ਰਸੰਸਾ ਕੀਤੀ ਸਤਿਗੁਰੂ ਜੀ ਦਾ ਗੁਣਾਨਵਾਦ ਕੀਤਾ ਜਿਨ੍ਹਾਂ ਨੇ ਕਾਫ਼ੀ ਖਰਚ ਤੇ ਖੇਚਲ ਕਰਕੇ ਇਹਨਾਂ ਨੂੰ ਇਸ ਯੋਗ ਬਣਾਇਆ ਕਿ ਅੱਜ ਇਹ ਕਿਤੇ ਵੀ ਆਪਣੀ ਕਲਾ ਦਾ ਪ੍ਰਗਟਾਵਾ

ਕਰ ਸਕਦੇ ਹਨ। ਬਲਜੀਤ ਨੇ ਦੱਸਿਆ ਕਿ ਉਸਤਾਦ ਮਹਿੰਦਰ ਸਿੰਘ ਜੀ ਤੋਂ ਰਾਗ ਸਿਖਦਿਆਂ ਜਦੋਂ ਉਸਦੀ ਆਵਾਜ਼ ਖ਼ਰਾਬ ਹੋ ਗਈ ਓਦੋਂ ਸਤਿਗੁਰੂ ਜੀ ਨੇ ਦਿਲਰੁਬਾ ਉਤੇ ਉਹਦੇ ਹੱਥ ਰਖਾਏ ਤੇ ਅਗੋਂ ਉਸਤਾਦ ਪਿਆਰਾ ਸਿਘ ਜੀ ਦੀ ਸ਼ਾਗਿਰਦੀ ਨੇ ਇਸ ਯੋਗ ਕਰ ਦਿੱਤਾ।

ਉਸਤਾਦ ਜੀ ਨੇ ਸੁਖਵਿੰਦਰ ਸਿੰਘ ਪਿੰਕੀ ਦੀ ਤਬਲਾ ਕਲਾ ਦੀ ਵੀ ਸ਼ਲਾਘਾ ਕੀਤੀ ਤੇ ਨਾਲ ਹੀ ਦੱਸਿਆ ਕਿ ਸਤਿਗੁਰੂ ਜੀ ਦਾ ਇਹ ਬੱਚਾ ਵੀ ਆਪਣੀ ਕਲਾ ਵਿਚ ਅੱਛਾ ਚਮਕੇਗਾ। ਅਤੇ ਉਸਤਾਦ ਜੀ ਨੇ ਸਤਿਗੁਰੂ ਜੀ ਤੋਂ ਆਗਿਆ ਮੰਗੀ ਕਿ ਜੇ ਇਹ ਪਰਵਾਨ ਕਰਨ ਤਾਂ 17 ਅਗਸਤ ਨੂੰ ਜੈਪੁਰ ਵਿਚ ਉਹਨਾਂ ਦੇ ਨਾਲ ਬੈਠ ਕੇ ਪਿੰਕੀ ਤਬਲਾ ਵਜਾਏ। ਸਤਿਗੁਰੂ ਜੀ ਲਈ ਮਾਣ ਦਾ ਤੇ ਪਿੰਕੀ ਲਈ ਉਹ ਪਲ ਸੁਭਾਗ ਦਾ ਹੋਵੇਗਾ ਜਦੋਂ ਏਡੇ ਵੱਡੇ ਉਸਤਾਦ ਨਾਲ ਵਜਾਣ ਦਾ ਅਵਸਰ ਪ੍ਰਾਪਤ ਹੋਵੇਗਾ।

ਸਤਿਗੁਰੂ ਜੀ ਨੂੰ ਖਾਂ ਸਾਹਿਬ ਨੇ ਦੀਵਾਰ ਨਾਲ ਰੱਖੀਆਂ ਹੋਈਆਂ ਆਪਣੇ ਪੁਰਖਿਆਂ ਅਤੇ ਬੀਤ ਚੁੱਕੇ ਮਹਾਨ ਉਸਤਾਦਾਂ ਦੀਆਂ ਫੋਟੋ ਕੱਲੀ ਕੱਲੀ ਕਰਕੇ ਵਖਾਈਆਂ ਅਤੇ ਉਨ੍ਹਾਂ ਬਾਰੇ ਜਾਣਕਾਰੀ ਦਿੱਤੀ। ਇੰਝ ਗੱਲ ਬਾਤ ਕਰਦਿਆਂ 7 ਵਜੇ ਗਏ ਤਾਂ ਉਸਤਾਦ ਜੀ ਨੇ ਸਤਿਗੁਰੂ ਜੀ ਨੂੰ ਹੇਠਾਂ ਆਪਣੇ ਪਰਵਾਰ ਵਿਚ ਚੱਲਣ ਦੀ ਬੇਨਤੀ ਕੀਤੀ।

ਅਸੀ ਸਭ ਉਪਰ ਬੈਠੇ ਖਲੋਤੇ ਰਹੇ। ਸ੍ਰੀ ਸਤਿਗੁਰੂ ਜੀ ਹੇਠਾਂ ਉਸਤਾਦ ਜੀ ਦੇ ਘਰੋਂ ਬੀਬੀ ਸੁਬਾ ਲਕਸ਼ਮੀ ਅਤੇ ਆਪਣੇ ਸਪੁੱਤਰਾਂ ਅਮਾਨ (8) ਅਤੇ ਅਯਾਨ (6) ਨੂੰ ਦਰਸ਼ਨ ਦੇਣ ਚਲੇ ਗਏ।

ਅੱਜ ਸ੍ਰੀ ਗੁਰਦੇਵ ਸਿੰਘ ਸਰੋਦ ਦੀ ਪਤਨੀ ਗੁਰਮੀਤ ਕੌਰ ਵੀ ਆਪਣੇ ਪਤੀ ਦੇ ਉਸਤਾਦ ਦੇ ਘਰ ਆਪਣੇ ਪੁੱਤਰ ਅਤੇ ਪੁਤਰੀ ਸ਼ਰੁਤੀ ਨਾਲ ਆਈ ਹੋਈ ਸੀ। ਮੈ ਇਹ ਨਹੀ ਪਤਾ ਲਗਾ ਸਕਿਆ ਕਿ ਉਸਤਾਦ ਜੀ ਨੇ ਲਾਡੀ ਨੂੰ ਆਪਣੇ ਸ਼ਿੱਸ਼ ਵਜੋਂ ਅਜੇ ਤਸਲੀਮ ਕੀਤਾ ਹੈ ਕਿ ਨਹੀਂ।

7.30 ਹੋਏ ਤਾਂ ਤੁਰਨ ਦੀਆਂ ਤਿਆਰੀਆਂ ਜਾਰੀ ਹੋ ਗਈਆਂ। ਫਿਰ ਅਚਾਨਕ ਮੈਨੂੰ ਅਵਾਜ਼ ਪਈ। ਖਾਂ ਸਾਹਿਬ ਦੀ ਇਛਾ ਸੀ ਕਿ ਸੱਚੇ ਪਾਤਸ਼ਾਹ ਜੀ ਨਾਲ ਪਰਵਾਰ ਦੀ ਇਕ ਫੋਟੋ ਹੋ ਜਾਇ। ਸੋ ਮੈ ਕੈਮਰਾ ਲੈ ਕੇ ਗਿਆ। ਸਤਿਗੁਰੂ ਜੀ ਇਕ ਸੋਫੇ ਤੇ ਆਪਣੇ ਆਸਣ ਤੇ ਵਿਰਾਜਮਾਨ ਹੋਏ। ਫਰਸ਼ ਤੇ ਸਤਿਗੁਰੂ ਜੀ ਦੇ ਅੱਗੇ ਅਤੇ ਸੱਜੇ ਉਸਤਾਦ ਜੀ ਆਪਣੇ ਇਕ ਬੱਚੇ ਨਾਲ ਖੱਬੇ ਬੀਬੀ ਸੁਬਾ ਲਕਸ਼ਮੀ ਦੂਜੇ ਬੱਚੇ ਨਾਲ ਬੈਠ ਗਈ ਅਤੇ ਮੈ ਕਲਿਕ ਕਰ ਦਿੱਤਾ।

7.45 ਤੇ 3 ਸਾਧਨਾ ਐਨਕਲੇਵ ਤੋਂ ਪੂਸਾ ਰੋਡ ਲਈ ਪ੍ਰਸਥਾਨ ਹੋਇਆ।

9.15 ਵਜਦੇ ਨੂੰ ਮੈਂ ਸ. ਜੰਗ ਬਹਾਦਰ ਸਿੰਘ ਦੀ ਕਾਰ ਤੇ ਬੈਠ ਆਪਣੇ ਘਰ ਨੂੰ ਆ ਗਿਆ।

## 12 ਅਗਸਤ 1985, ਸੋਮਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਨੇ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਸੁਣਿਆ ਅਤੇ ਫਿਰ 9 ਵਜੇ ਦੀ ਫਲਾਈਟ ਕੁੱਲੂ ਵਾਸਤੇ ਲਈ।

ਮੈਂ ਦੁਪਹਿਰੇ ਆਪਣੀ ਪਤਨੀ ਨੂੰ ਨਾਲ ਲੈ ਸੰਤ ਅਵਤਾਰ ਸਿੰਘ ਸਾਹਿਬਾਬਾਦ ਨੂੰ ਮਿਲਣ ਲਈ ਬੱਸ ਲੈ ਲਈ। ਸੰਤਾਂ ਪਾਸ ਗਿਆਂ ਪਤਾ ਲੱਗਾ ਕਿ ਉਹ ਪਿਛਲੇ ਹਫਤੇ ਸਕੂਟਰ ਸਮੇਤ ਇਕ ਟ੍ਰਕ ਦੀ ਚਪੇਟ ਵਿਚ ਆ ਕੇ ਪਿਛੇ ਘਸੀਟੀਦੇ ਗਏ ਤੇ ਮਸਾਂ ਹੀ ਬਚਾਅ ਹੋ ਸਕਿਆ। ਉਹਨਾਂ ਦਾ ਸੱਜਾ ਪਾਸਾ ਤੇ ਸੱਜੀ ਬਾਂਹ ਕਾਫ਼ੀ ਚੋਟ ਗ੍ਰਸਤ ਰਹੀ ਹੈ। ਅਜੇ ਵੀ ਸਰੀਰ ਦੁਖਦਾ ਹੈ।

ਉਹਨਾਂ ਇਹ ਵੀ ਦੱਸਿਆ ਕਿ ਦੋ ਦਿਨ ਪਹਿਲਾਂ ਉਨ੍ਹਾਂ ਦਾ ਛੋਟਾ ਲੜਕਾ ਗੁਰਦੇਵ ਸਿੰਘ ਨਾਗਪੁਰੋਂ ਆਇਆ ਸੀ। ਆਪਣੇ ਚਾਚੇ ਨਾਲ ਮਿਲਕੇ ਕੰਮ ਕਰਨ ਲਈ ਉਸ 53000/- ਮੰਗਿਆ ਸੀ। ਸੰਤਾਂ ਪ੍ਰਬੰਧ ਕਰ ਦਿੱਤਾ। ਇਹ ਨਾਗਪੁਰ ਵਿਚ ਟਰੱਕ ਉਪਰੇਟਰ ਬਣੇਗਾ।

ਸੰਤ ਅਵਤਾਰ ਸਿੰਘ ਨੇ ਮੈਨੂੰ ਇਕ ਘਟਨਾ ਇੰਜ ਸੁਣਾਈ: ਕਵੀ ਜੀ, ਜਦੋਂ ਸਤਿਗੁਰੂ ਜੀ ਤਨਜ਼ਾਨੀਆ ਦੇ ਹੋਲੇ ਵਾਸਤੇ ਜਹਾਜ਼ ਤੇ ਜਾਣ ਵਾਲੇ ਸਨ (24.6.85) ਉਸ ਦਿਨ ਮੈਂ ਆਪ ਜੀ ਦੇ ਦਰਸ਼ਨ ਕਰਨ ਗਿਆ ਕੋਠੀ ਪੂਸਾ ਰੋਡ ਤਾਂ ਆਪ ਜੀ ਨੇ ਮੈਨੂੰ ਵਿਸ਼ੇਸ਼ ਤੌਰ ਤੇ ਅੰਦਰ ਬੁਲਾ ਲਿਆ। ਹੁਕਮ ਕੀਤਾ, ਅਵਤਾਰ ਸਿੰਘ 10,000/- ਮੈਨੂੰ ਚਾਹੀਦਾ ਹੈ। ਇਹ ਮੈਂ ਵਾਪਸ ਨਹੀ ਕਰਨਾ ਅਤੇ ਚਾਹੀਦਾ ਵੀ ਮੈਨੂੰ 8 ਵੱਜਣ (ਸਵੇਰ ਦੇ) ਤੋਂ ਪਹਿਲਾਂ ਪਹਿਲਾਂ ਹੈ। ਮੈਂ ਤੁਰੰਤ ਆਪਣੇ ਵੱਡੇ ਲੜਕੇ ਗੁਰਚਰਨ ਸਿੰਘ ਨੂੰ 10,000/- ਲਿਆ ਕੇ ਦੇਣ ਲਈ ਘਰ ਤੋਰਿਆ। ਚਹੁੰ ਸਾਲਾਂ ਵਿਚ ਆਪ ਜੀ ਨੇ ਪਹਿਲੀ ਵਾਰ ਮੇਰੇ ਨਾਲ ਇਕ ਮਨ ਹੋ ਕੇ ਬਚਨ ਕੀਤਾ ਸੀ। ਇਹ ਰੁਪਏ ਮੈਂ ਉਸ ਵੇਲੇ ਦੇ ਰਿਹਾ ਸਾਂ ਜਦੋਂ ਮੇਰੀ ਇਕ ਵੱਡੀ ਮਸ਼ੀਨ ਦੰਗਿਆਂ ਵਿਚ ਸੜੀ ਅਜੇ ਠੀਕ ਨਹੀ ਸੀ ਹੋ ਰਹੀ, ਜਦੋਂ ਸਾਡੇ ਕਾਰੋਬਾਰ ਨੂੰ ਵੀ ਸੈਟਬੈਕ ਸੀ ਪਰ ਮੈਂ ਸੋਚਿਆ ਅੱਜ ਹੀ ਤਾਂ ਮੇਰੇ ਰੱਬੀ ਯਾਰ ਨੇ ਮੈਨੂੰ ਬੁਲਾਇਆ ਹੈ ਅਤੇ ਉਹ ਸੱਚਾ ਪਾਤਸ਼ਾਹ ਮੇਰੇ ਕੋਲੋਂ ਕੁਝ ਮੰਗਣ ਲੱਗਾ ਹੈ ਜੋ ਸਭ ਨੂੰ ਉਹਨਾਂ ਦੀਆਂ ਮੁਰਾਦਾਂ ਦਿੰਦਾ ਹੈ ਤਾਂ ਕਿਉਂ ਨਾ ਸਦਕੇ ਕਰਾਂ 10,000/- ਰੁਪਏ ਦੇ ਕੇ ਮੈਨੂੰ ਤਸੱਲੀ ਤੇ ਪ੍ਰਸੰਨਤਾ ਹੀ ਹੋਈ ਹੈ। ਸਤਿਗੁਰੂ ਦੇ ਪਿਆਰ ਦੀ ਪ੍ਰਾਪਤੀ ਲਈ ਸਿੱਖ ਤਨ ਮਨ ਤੇ ਧਨ ਕੋਈ ਮਹਿੰਗਾ ਨਹੀ ਸਮਝਦੇ।

ਇਹਨਾਂ ਪਾਸੋਂ ਮੁੜਦੀ ਵਾਰ ਸਾਹਿਬਾਬਾਦ ਦੇ ਰਾਜਿੰਦਰ ਨਗਰ ਇੰਡਸਟਰੀਅਲ

ਏਰੀਏ ਦੇ ਮੁੱਢ ਵਿਚ ਹੀ ਮੈਨੂੰ ਸੰਤ ਕਿਰਪਾਲ ਸਿੰਘ ਖੋਖਰ ਅਤੇ ਸੰਤ ਚਰਨ ਸਿੰਘ ਬਾਲੀ ਨਗਰ ਵਾਲੇ ਮਿਲੇ। ਇਹਨਾਂ ਦੀ ਏਥੇ ਹਾਈਡ੍ਰੋਲਿਕ ਪ੍ਰੈਸ ਬਣਾਨ ਦੀ ਫੈਕਟਰੀ ਹੈ। ਬਹੁਤ ਮੋਟੇ ਲੋਹੇ ਦੀਆਂ ਚੱਦਰਾਂ ਨਾਲ ਬੜਾ ਮਹੱਤਵ ਪੂਰਨ ਸਮਾਨ ਬਣਾਉਂਦੇ ਹਨ। ਇਹਨਾਂ ਇਕ 15 ਟਨ ਵਜ਼ਨੀ ਮਸ਼ੀਨ ਵਖਾਈ ਜਿਹੜੀ ਰਬੜ ਦੇ ਪਟੇ, ਕਨਵੇਅਰ ਆਦਿ ਚੀਜ਼ਾਂ ਬਣਾਂਦੀ ਹੈ ਇਸਦੇ ਪਿਸਟਨ ਡੇਢ ਡੇਢ ਸੌ ਟਨ ਦਾ ਪ੍ਰੈਸ਼ਰ ਪੈਦਾ ਕਰਕੇ ਰਬੜ ਦੇ ਕੰਮ ਨੂੰ ਇਛਾ ਅਨੁਸਾਰ ਤਿਆਰ ਕਰਦੇ ਹਨ। ਇਕ ਮਸ਼ੀਨ 3,25,000/- ਮੁੱਲ ਦੀ ਵਿਕਦੀ ਹੈ। ਪ੍ਰੈਸ਼ਰ ਕੁੱਕਰਾਂ ਵਾਸਤੇ ਵੀ ਇਹੋ ਪ੍ਰੈਸ ਮਸ਼ੀਨਾਂ ਤਿਆਰ ਕਰਦੇ ਹਨ।

ਇਕ ਵਧੀਆ ਗੱਲ ਹੋਰ-ਕਿਰਪਾਲ ਸਿੰਘ ਦੇ ਦਾਦਾ ਦੇ ਥਾਂ ਸੰਤ ਚਰਨ ਸਿੰਘ ਲਗਦੇ ਹਨ। ਇਸਦਾ ਪਿਤਾ ਸੰਤ ਗੁਰਬਚਨ ਸਿੰਘ ਖੋਖਰ ਤੇ ਸੰਤ ਚਰਨ ਸਿੰਘ ਜੀ ਕਦੇ ਸਾਂਝਾ ਕੰਮ ਕਰਦੇ ਸਨ। ਬਾਰਾਂ ਸਾਲ ਇਸਦੇ ਪਿਤਾ ਨੂੰ ਗੁਜ਼ਰਿਆਂ ਹੋ ਗਏ, ਪਰ ਇਹ ਅਜੇ ਤਕ ਮਿਲਵਾਂ, ਭਾਈਵਾਲੀ ਨਾਲ ਕੰਮ ਕਰ ਰਹੇ ਹਨ।

ਸ਼ਾਮੀ 5.30 ਵਜੇ ਇਹਨਾਂ ਦੀ ਕਾਰ ਵਿਚ ਵਾਪਸ ਆ ਰਹੇ ਸਾਂ ਕਿ ਮੈਨੂੰ ਆਪਣੀ ਚੌਧਵੀ ਮੌਤ ਤੋਂ ਬੱਚਤ ਹੋ ਗਈ। ਮੈ ਤੇ ਮੇਰੀ ਪਤਨੀ ਤੇ ਸ਼ਾਇਦ ਦੋਵੇਂ ਦਾਦਾ ਪੋਤਾ ਵੀ ਭਿਆਨਕ ਹਾਦਸੇ ਦਾ ਸ਼ਿਕਾਰ ਹੋ ਜਾਂਦੇ। ਅਸੀ ਮਾਡਲ ਟਾਊਨ ਦਿੱਲੀ ਦੀ ਇਕ ਪਿਛਵਾੜੇ ਦੀ ਬਸਤੀ 'ਚੋਂ ਕਾਰ ਰਾਹੀ ਗੁਜ਼ਰ ਰਹੇ ਸਾਂ ਕਿ ਸਾਹਮਣਿਓਂ ਆਉਂਦੇ ਬੇਤਹਾਸ਼ਾ ਟਰੱਕ ਨੇ ਇਕ ਜ਼ੋਰਦਾਰ ਪਛੰਡਾ ਮਾਰਿਆ ਸ:ਕਿੰਟ ਵਿਚ ਇਕ ਖਤਰਨਾਕ ਅਵਾਜ਼ ਆਈ, ਖਿੜਕੀ ਦਾ ਸ਼ੀਸ਼ਾ ਟੁੱਟ ਕੇ ਸ੍ਰੀ ਮਤੀ ਦੇ ਮੂੰਹ ਤੇ ਵੱਜਾ ਅਤੇ ਸਾਡੀ ਬਲਾ ਟਲ ਗਈ। ਲੋਕ ਇਕੱਠੇ ਹੋ ਗਏ ਉਹਨਾਂ ਟਰੱਕ ਵਾਲੇ ਦਾ ਨੰਬਰ ਲਿਖਵਾਇਆ ਤੇ ਚਾਹਿਆ ਤੁਰੰਤ ਥਾਣੇ ਰਪਟ ਲਿਖਾਈ ਜਾਵੇ ਪਰ ਸ. ਕਿਰਪਾਲ ਸਿੰਘ ਚਲਣ ਯੋਗ ਗੱਡੀ ਵੇਖ ਕੇ ਸਿਧੇ ਘਰ ਵੱਲ ਨੂੰ ਹੋ ਤੁਰੇ: ਕਾਹਨੂੰ ਪੁਲਿਸ ਵਾਲਿਆਂ ਕੋਲ ਜਾ ਕੇ ਵਕਤ ਬਰਬਾਦ ਕਰਨਾ ਹੈ। ਅਸੀ ਬਚ ਰਹੇ ਹਾਂ। ਗੱਡੀ ਵੀ ਬਚ ਰਹੀ ਹੈ ਕੋਈ ਗੱਲ ਨਹੀ ਥੋੜ੍ਹਾ ਬਾਹਲਾ ਖਰਚ ਕਰਕੇ ਮੁੜ ਟਿਚਨ ਕਰ ਲਵਾਂਗੇ।

ਸਬੱਬ ਵੇਖੋ ਅਸੀ ਪਿੱਛੇ ਬੈਠੇ ਪਤੀ ਪਤਨੀ ਉਸ ਵੇਲੇ ਭਜਨ ਕਰ ਰਹੇ ਸਾਂ। ਮੈਥੋਂ ਤਾਂ ਅੱਜ ਕਲ ਬਦੋ ਬਦੀ ਭਜਨ ਹੋ ਰਿਹਾ ਹੈ। ਕਈ ਵਾਰ ਤਾਂ ਮੇਰਾ ਮੂੰਹ ਥੱਕ ਜਾਂਦਾ ਹੈ!

ਮੈਨੂੰ ਇਸ ਮੌਕੇ ਸੇਠ ਸੁਦਰਸ਼ਨ ਸਿੰਘ ਤੇ ਉਸਦੀ ਪਤਨੀ ਦੀ ਬੈਂਕੋਕ ਵਿਖੇ ਦਰਦਨਾਕ ਅਤੇ ਭਿਆਨਕਤਮ ਮੌਤ ਚੇਤੇ ਆ ਗਈ। ਅਸੀ ਤਾਂ ਬੜੇ ਸੁਭਾਗੇ ਸਾਂ ਵਾਲ ਵਾਲ ਬਚ ਗਏ।

## 13 ਅਗਸਤ 1985, ਮੰਗਲਵਾਰ
## ਚੰਡੀਗੜ੍ਹ

ਦਿੱਲੀ ਵਿਚ ਸਵੇਰੇ 7.30 ਵਜੇ ਹੀ ਪ੍ਰਿੰਸੀਪਲ ਬੇਅੰਤ ਕੌਰ ਜੀ ਦਾ ਸੁਨੇਹਾ ਆ ਗਿਆ ਕਿ ਉਨ੍ਹਾਂ ਦੇ ਘਰ ਜਲਦੀ ਪਹੁੰਚਾਂ। 8 ਵਜੇ ਉਸਦੇ ਘਰ ਗਿਆ ਤਾਂ ਉਹ ਪਰੇਸ਼ਾਨ ਸੀ ਕਿ ਕੱਲ ਸਕੂਲ ਵਿਚ (ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ) ਜਸ਼ਨਿ ਆਜ਼ਾਦੀ ਮਨਾਣਾ ਹੈ। ਇਸ ਉਤੇ ਦਿੱਲੀ ਦੇ ਮਹਾਪੌਰ ਸ. ਮਹਿੰਦਰ ਸਿੰਘ ਸਾਥੀ ਨੇ ਆਣਾ ਹੈ, ਏਧਰ ਚਾਰ ਦਿਨ ਤੋਂ ਫਲੂ ਨੇ ਮੱਤ ਮਾਰ ਰੱਖੀ ਹੈ। ਸਕੂਲ ਤਾਂ ਕਲ ਵੀ ਜਾਣਾ ਪਿਆ ਤਿਆਰੀ ਵਾਸਤੇ ਅੱਜ ਵੀ ਜਾਇਆ ਜਾਏਗਾ ਪਰ ਕੁਝ ਵੀ ਕਰਨ ਦੀ ਸਾਰਥਕ ਨਹੀਂ, ਕੱਲ੍ਹ ਮੈਂ ਮਦਦ ਕਰਾਂ।

ਮੈਂ ਆਪਣੇ ਪ੍ਰੋਗਰਾਮ ਦੀ ਮਜਬੂਰੀ ਦੱਸੀ ਕਿ ਮੋਹਾਲੀ ਚੰਡੀਗੜ੍ਹ ਵਿਚ ਅਜੇ ਤਕ ਬੇਕਾਰ ਬੈਠੇ ਧੀ-ਜੁਆਈ ਨੂੰ ਮਿਲਣ ਜਾਣਾ ਹੈ। ਪਿਛਲੇ ਦਸ ਮਹੀਨੇ ਤੋਂ ਕਾਰੋਬਾਰ ਲੁਟਾਕੇ ਬੈਠੇ ਅਜੇ ਸੈੱਟ ਨਹੀਂ ਹੋ ਰਹੇ।

ਓਧਰ ਪਹਿਲਾਂ ਸ. ਸੰਤ ਸਿੰਘ ਤੇ ਫਿਰ ਇਨ੍ਹਾਂ ਦੀ ਪਤਨੀ ਬੀਬੀ ਬੇਅੰਤ ਕੌਰ ਫਲੂ ਨਾਲ ਪਏ ਹੋਣ ਕਰਕੇ ਕੁਝ ਕਰਨ ਯੋਗ ਨਹੀ ਸਨ ਪਰ ਮੈਨੂੰ ਵੀ ਫਿਰ ਮੁਹਾਲੀ ਜਾਣ ਦਾ ਸਮਾਂ ਨਹੀ ਸੀ ਮਿਲਣਾ! ਬੀਬੀ ਨੇ ਟੈਲੀਫੋਨ ਵਿਚ ਉਂਗਲਾਂ ਘੁਮਾਣੀਆਂ ਸ਼ੁਰੂ ਕੀਤੀਆਂ। ਜਗਮੋਹਨ ਸਿੰਘ ਹੰਸਪਾਲ, ਸ. ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ, ਜੋਗਾ ਸਿੰਘ, ਜੰਗ ਬਹਾਦਰ ਸਿੰਘ ਨੂੰ ਸੰਦੇਸ਼ ਮਿਲਣ ਲੱਗੇ।

ਅਤੇ ਮੈਂ 12.45 ਦੀ ਪੰਜਾਬ ਰੋਡਵੇਜ਼ ਦੀ ਇਕ ਬੱਸ ਲੈ ਕੇ 5.40 ਤੇ ਚੰਡੀਗੜ੍ਹ ਆ ਗਿਆ। ਅਗਲੇ ਅਧੇ ਘੰਟੇ ਵਿਚ ਮੈਂ ਮੋਹਾਲੀ ਦੇ ਫੇਜ਼ 7 ਦੀ ਕੋਠੀ ਨੰ: 890 ਵਿਚ ਸਾਂ। ਸਬੱਬ ਨਾਲ ਦਾਮਾਦ ਸ. ਕੇਹਰ ਸਿੰਘ ਹਮਰਾਹੀ ਵੀ ਘਰੇ ਮਿਲ ਗਿਆ। ਮੇਰਾ ਖਿਆਲ ਸੀ ਉਹ ਸਤਿਗੁਰੂ ਜੀ ਦੇ ਭੂੰਤਰ ਜਾਣ ਤੋਂ ਪਹਿਲੋਂ ਉਥੇ ਪੁਜਾ ਹੋਵੇਗਾ।

ਸੁਭਾਵਕ ਸੀ ਆਪਣੇ ਪਿਤਾ ਨੂੰ ਵੇਖ ਕੇ ਪਰਵਾਰ ਦੇ ਸਭਨਾਂ ਜੀਆਂ ਨੂੰ ਚਾਅ ਚੜ੍ਹਦਾ।

ਕਿਹਰ ਸਿੰਘ ਨੇ ਦੱਸਿਆ: ਬੀਤੇ ਕੱਲ੍ਹ ਸਤਿਗੁਰੂ ਜੀ ਦਾ ਭੂੰਤਰ ਜਾਣ ਵਾਲਾ ਜਹਾਜ਼ ਦਿਲੀਓਂ ਉੱਡ ਕੇ 10 ਵਜਦੇ ਨੂੰ ਚੰਡੀਗੜ੍ਹ ਆਇਆ। ਮਹਾਰਾਜ ਬੀਰ ਸਿੰਘ ਜੀ ਕਿਸੇ ਜ਼ਰੂਰੀ ਮਸਲੇ ਜਾਂ ਸਲਾਹ ਵਾਸਤੇ ਏਅਰਪੋਰਟ ਤੇ ਜਾਕੇ ਮਿਲੇ। ਪਰ ਸਤਿਗੁਰੂ ਜੀ ਵਾਲਾ ਜਹਾਜ਼ ਮੁੜ ਉਡਾਣ ਵਿਚ ਭੂੰਤਰ ਤਾਂ ਗਿਆ ਪਰ ਓਥੋਂ ਦਾ ਵਾਤਾਵਰਣ ਐਸਾ ਸੀ ਕਿ ਜਹਾਜ਼ ਉਤਰਣ ਦੀ ਥਾਂ ਮੁੜ ਵਾਪਸ ਚੰਡੀਗੜ੍ਹ ਆ ਗਿਆ।

"ਸੱਚੇ ਪਾਤਸ਼ਾਹ ਕਿਸੇ ਤਰ੍ਹਾਂ ਸੰਤ ਮੰਗਲ ਸਿੰਘ ਦੇ ਘਰ ਪਹੁੰਚੇ ਅਤੇ ਮੈਨੂੰ 12 ਵੱਜਦੇ ਨੂੰ ਸੁਨੇਹਾ ਮਿਲ ਗਿਆ ਸਤਿਗੁਰੂ ਜੀ ਯਾਦ ਕਰਦੇ ਹਨ। ਅਜੇ ਮੈਂ ਮੰਗਲ ਸਿੰਘ ਹੁਰਾਂ ਦੇ ਘਰ ਕੋਲ ਹੀ ਗਿਆ ਸਾਂ ਕਿ ਸੱਚੇ ਪਾਤਸ਼ਾਹ ਮੰਡੀ ਨੂੰ ਜਾਣ ਵਾਸਤੇ ਬਾਹਰ ਨਿਕਲੇ। ਸਤਿਗੁਰੂ ਜੀ ਨੂੰ ਮੇਰੇ ਕਾਰੋਬਾਰ ਦੇ ਚਾਲੂ ਕਰਨ ਬਾਰੇ ਫ਼ਿਕਰ ਹੈ। ਆਪ ਨੇ ਕਿਹਾ ਮੇਰੇ ਲਈ 2,50,000/- ਦਾ ਇੰਤਜ਼ਾਮ ਕੀਤਾ ਗਿਆ ਹੈ। ਕੋਈ ਬੰਦਾ ਆ ਕੇ ਢਾਈ ਲਖ ਰੁਪਏ ਦੇ ਜਾਵੇਗਾ।"

ਸ੍ਰੀ ਹਮਰਾਹੀ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਮਹਾਰਾਜ ਜੀ ਦੀ ਗੱਡੀ ਤੇ, ਪ੍ਰੀਤਮ ਸਿੰਘ ਦੀ ਡਰਾਈਵਿੰਗ ਨਾਲ, ਪੂਰਬਾ ਤੇ ਬਲਦੇਵ ਸਿੰਘ ਨਾਲ ਮੰਡੀ ਨੂੰ ਪਧਾਰ ਗਏ। ਆਪ ਨਾਲ ਕੋਈ ਅੰਗ ਰਖਿਅਕ ਨਹੀ ਸੀ। ਕੋਈ ਹੋਰ ਸਕਿਉਰਿਟੀ ਨਹੀਂ ਸੀ।

ਹਮਰਾਹੀ ਨੇ ਮੈਨੂੰ ਇਹ ਵੀ ਦੱਸਿਆ ਕਿ ਉਸਦੇ ਮਾਸਿਕ ਪਰਵਾਰਕ ਖਰਚਾਂ ਲਈ ਸਤਿਗੁਰੂ ਜੀ ਅਦਾਇਗੀ ਕਰਦੇ ਹੀ ਰਹੇ ਹਨ।

ਹਮਰਾਹੀ ਨੇ ਇਕ ਮਾਰੂਤੀ ਕਾਰ ਸਤਿਗੁਰੂ ਜੀ ਦੀ ਆਗਿਆ ਅਨੁਸਾਰ, 10,000/- ਘਰੋਂ ਪੇਸ਼ਗੀ ਦੇ ਕੇ ਬੁਕ ਕਰਵਾਈ ਹੈ। ਉਹ ਖੁਸ਼ ਸੀ ਜਦੋਂ ਕਿ ਇਹ ਰਕਮ ਸੰਤ ਬਖਸ਼ੀਸ਼ ਸਿੰਘ ਘੜੀ ਸਾਜ਼ ਵਲੋਂ ਜਮਾਂ ਕਰਵਾਈ ਜਾਣੀ ਸੀ, ਪਰ ਉਹ ਘਬਰਾ ਗਏ, ਏਧਰ ਕੁਲਵੰਤ (ਕੁੱਕੂ) ਨੇ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕਰਵਾਣ ਹਿਤ, ਜਿਹੜੀ ਕਾਰੋਬਾਰੀ ਖਰਚਾਂ ਲਈ ਰਾਖਵੀ ਰਕਮ ਸੀ ਉਹੋ ਕੰਪਨੀ ਨੂੰ ਡ੍ਰਾਫ਼ਟ ਨਾਲ ਜਮਾਂ ਕਰਵਾਣ ਲਈ ਦੇ ਦਿੱਤੀ। ਕੁਲਵੰਤ ਮੇਰੀ ਪੁਤਰੀ ਹਮਰਾਹੀ ਦੀ ਪਤਨੀ ਹੈ।

ਹਮਰਾਹੀ ਨੇ ਹੈਰਾਨੀ ਪਰਗਟ ਕੀਤੀ ਕਿ ਮਹਾਰਾਜ ਬੀਰ ਸਿੰਘ ਜੀ ਨੂੰ ਉਹ ਨੰਬਰ 1 ਸਿੱਖ ਸਮਝਦਾ ਰਿਹਾ ਹੈ ਪਰ ਉਹ ਪੂਰੀ ਤਰ੍ਹਾਂ ਸ਼ਰੀਕ ਨਿਕਲੇ। ਇਸ ਵਾਰ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਮਹਾਰਾਜ ਨੂੰ ਅਪਣਾ ਪ੍ਰੋਗਰਾਮ ਦੱਸਕੇ ਉਨ੍ਹਾਂ ਦਾ ਪੁੱਛਦੇ ਰਹੇ ਪਰ ਤਿੰਨ ਚਾਰ ਵਾਰ ਪੁੱਛਣ ਦਾ ਇਕੋ ਜਵਾਬ ਸੀ: ਮੈਨੂੰ ਨਹੀ ਪਤਾ। ਅਤੇ ਇਹ ਏਨਾ ਰੁੱਖਾ ਸੀ ਕਿ ਹਮਰਾਹੀ ਦੀ ਕਲਪਣਾ ਤੋਂ ਬਾਹਰ ਸੀ।

## 17 ਅਗਸਤ 1985, ਸ਼ਨੀਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਬਾਰੇ ਇਹ ਮਾਲੂਮ ਸੀ ਕਿ ਆਪ 16.8.85 ਨੂੰ ਦਿੱਲੀ ਦਰਸ਼ਨ ਦੇਣਗੇ। ਇਸ ਹਿਸਾਬ ਮੈਂ ਕੱਲ ਚੰਡੀਗੜ੍ਹੋਂ ਵਾਪਸ ਆ ਗਿਆ। ਪਰ

ਦੀਨ ਦਿਆਲ ਅੱਜ ਅਵਤਾਰ ਸਿੰਘ ਘੁੰਮਣ, ਬਲਦੇਵ ਸਿੰਘ ਅਤੇ ਪੂਰਬਾ ਨਾਲ ਕੁੱਲੂ ਤੋਂ ਜਹਾਜ਼ ਤੇ ਆਏ।

ਉਤਰਦਿਆਂ ਸਾਰ ਆਪ ਜੀ ਨੇ ਸਤਿਗੁਰੂ ਇਨਵੈਸਟਮੈਂਟ ਫਾਰਮ, ਜਿਸ ਨੂੰ ਗੁੜਗਾਓਂ ਫਾਰਮ ਵੀ ਕਿਹਾ ਜਾਂਦਾ ਹੈ, ਜਾ ਕੇ ਵਰਨੀਆਂ ਵਾਲਿਆਂ ਨੂੰ ਦਰਸ਼ਨ ਦਿੱਤੇ। ਮੈਂ 11.15 ਵਜੇ ਕੋਠੀ ਪੂਸਾ ਰੋਡ ਪੁੱਜਾ ਤਾਂ ਏਥੇ ਕਾਫ਼ੀ ਸੰਗਤ ਆਪ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਸੀ। ਹੋਰ 5-7 ਮਿੰਟ ਬਾਅਦ ਦੀਨ ਦਿਆਲ ਨੇ ਆ ਕੇ ਸੇਠ ਜੀ ਵਾਲੇ ਪੋਰਸ਼ਨ ਕੋਲ ਕੁਰਸੀ ਤੇ ਬੈਠ ਕੇ ਦਰਸ਼ਨ ਦਿਤੇ। ਸਾਰੀ ਸੰਗਤ ਨੇ ਭੇਟਾ ਰੱਖ ਨਮਸਕਾਰ ਕੀਤੀਆਂ।

ਬੀਬੀਆਂ 'ਚੋਂ ਇਕ ਗਰੁਪ ਬੀਬੀਆਂ ਦਾ ਖੜ੍ਹਾ ਕਰਕੇ ਬੀਬੀ ਹਰਬੰਸ ਕੌਰ ਤੇ ਸੁਰਜੀਤ ਕੌਰ ਨੇ ਅਰਜ਼ ਕੀਤੀ: ਮੰਗੋਲਪੁਰੀ ਦੀਆਂ ਇਹ ਬੀਬੀਆਂ ਅਰਜ਼ ਕਰਦੀਆਂ ਹਨ ਕਿ ਆਪ ਜੀ ਕਿਰਪਾ ਕਰਕੇ ਇਹਨਾਂ ਦੇ ਘਰੀ ਚਰਨ ਪਾਓ; ਮੰਗੋਲਪੁਰੀ ਆਪ ਨੇ ਵਿਸਾਰ ਛੱਡੀ ਹੈ।

ਸਤਿਗੁਰੂ ਜੀ ਨੇ ਬੀਬੀਆਂ ਨੂੰ ਬਚਨ ਕੀਤਾ: ਗੱਲ ਵਿਸਰਨ ਦੀ ਨਹੀਂ। ਆਉਣ ਜਾਣ ਦੇ ਪ੍ਰੋਗਰਾਮ ਬਣੇ ਹੀ ਰਹਿੰਦੇ ਹਨ। ਹੁਣ ਤਾਂ ਮੀਂਹ ਬਰਸ ਰਿਹਾ ਹੈ, ਫੇਰ ਕਿਸੇ ਦਿਨ ਮੰਗੋਲਪੁਰੀ ਹੋ ਆਵਾਂਗੇ।

ਬੀਬੀ ਹਰਬੰਸ ਕੌਰ ਜਿਸਦੀਆਂ ਦਿੱਲੀ-ਦੰਗਿਆਂ ਵਿਚ 10 ਮਹੀਨੇ ਪਹਿਲਾਂ ਤਿੰਨ ਬੀਬੀਆਂ ਵਿਧਵਾ ਹੋ ਗਈਆਂ। ਸਤਿਗੁਰਾਂ ਦੀ ਕਿਰਪਾ ਨਾਲ ਹੀ ਇਹ ਦੁਖ ਅੰਦਰ ਰਖ ਕੇ, ਉਪਰੋਂ ਭੁਲਾ ਕੇ ਤੁਰੀ ਫਿਰਦੀ ਹੈ। ਇਸ ਨੇ ਆਪਣੀ ਜਸਬੀਰ ਕੌਰ ਨਾਂ ਦੀ ਇਕ ਸਪੁੱਤਰੀ ਤੇ ਮੇਰੀ ਝਾਤ ਪੁਆਂਦਿਆਂ ਦੱਸਿਆ! ਇਹ ਵੀ ਉਹਨਾਂ ਬਿਪਤਾ ਮਾਰੀਆਂ 'ਚੋਂ ਇਕ ਹੈ। ਇਸ ਨੇਂ ਮੰਗੋਲਪੁਰੀ ਵਿਚ ਕਈ ਘਰਾਂ ਵਿਚ ਭਜਨ ਦਸਵਾਇਆ ਸੀ। ਸਤਿਗੁਰੂ ਜੀ ਨੇ ਇਸ ਨੂੰ ਵੀ ਭਜਨ ਦੇਣ ਦੀ ਆਗਿਆ ਕੀਤੀ ਹੋਈ ਹੈ। ਅੱਗੇ ਵੀ ਇਸਦੇ ਉੱਦਮ ਤੇ ਪ੍ਰੇਰਨਾ ਨਾਲ ਇਕ ਵਾਰ ਸੱਚੇ ਪਾਤਸ਼ਾਹ ਮੰਗੋਲਪੁਰੀ ਦੇ ਬਹੁਤ ਸਾਰੇ ਘਰਾਂ ਵਿਚ ਚਰਨ ਪਾ ਆਏ ਸਨ। ਅੱਜ ਫਿਰ ਬੇਨਤੀ ਕੀਤੀ ਗਈ ਹੈ।

ਸਤਿਗੁਰੂ ਜੀ ਨੇ ਸ. ਭੁਪਿੰਦਰ ਸਿੰਘ ਚਾਵਲਾ ਨੂੰ ਕਹਿ ਕੇ ਇਕ ਡਾਕਟਰ ਜੀ ਵਾਸਤੇ ਰਿਹਾਇਸ਼ ਦਾ ਪ੍ਰਬੰਧ ਕਰਵਾਇਆ। ਮੈਨੂੰ ਦੱਸਿਆ "ਇਹ ਡਾ. ਖੇਮ ਸਿੰਘ ਗਿੱਲ ਹਨ। ਬੀ ਪੀ ਐਲ ਵਿਚ ਕੰਮ ਕਰਦੇ ਹਨ। ਇਹ ਕਣਕ ਬਾਰੇ ਵਿਸ਼ੇਸ਼ ਮਾਹਰੀਅਤ ਰੱਖਦੇ ਹਨ, ਕਣਕ ਵਿਸ਼ੇਸ਼ਗ ਹਨ।

ਸਤਿਗੁਰੂ ਜੀ ਨੇ ਮੰਡੀ ਯਾਤਰਾ ਬਾਰੇ ਦੱਸਿਆ ਕਿ ਭਾਵੇਂ ਮਹਾਰਾਜ ਜੀ ਦੀ ਗੱਡੀ ਚੰਡੀਗੜ੍ਹੋਂ ਲੈ ਕੇ ਪੂਰਬਾ ਬਲਦੇਵ ਸਿੰਘ ਨਾਲ ਚਲ ਪਏ ਸਨ। ਪਰ ਟੈਲੀਫੋਨ ਖੜਕ ਗਏ ਸਨ। ਬਿਲਾਸਪੁਰ ਕੋਲ ਮੰਡੀ ਤੋਂ ਸਾਨੂੰ ਲਜਾਣ ਹਿਤ ਚੱਲੀਆਂ ਗੱਡੀਆਂ ਮਿਲ ਪਈਆਂ। ਇਕ ਵਿਚ ਹਿਮਾਚਲ ਪੁਲਿਸ ਦੇ ਬੰਦੇ ਵੀ ਸਨ ਸਕਿਉਰਿਟੀ ਵਾਸਤੇ। ਪ੍ਰੀਤਮ ਸਿੰਘ ਡਰਾਈਵਰ ਦੁਆਰਾ

ਮਹਾਰਾਜ ਜੀ ਦੀ ਗੱਡੀ ਖਿਲਾਸ ਪੁਰੋਂ ਵਾਪਸ ਕਰ ਦਿੱਤੀ।

11.45 ਤੇ ਇਸ਼ਨਾਨ ਪਾਣੀ ਕਰਕੇ ਸੱਚੇ ਪਾਤਸ਼ਾਹ ਜੀ ਭੋਜਨ ਪਾਣ ਹਿਤ ਸਾਧ ਸੰਗਤ ਤੋਂ ਵਿਦਾ ਲਈ।

ਪਤਾ ਲਗਾ ਹੈ ਕਿ ਸਤਿਗੁਰੂ ਜੀ ਦਾ ਸਕੱਤਰ ਸ੍ਰੀ ਭੈਣੀ ਸਾਹਿਬ ਤੋਂ ਆ ਰਿਹਾ ਹੈ।

ਸਤਿਗੁਰੂ ਜੀ ਦਾ ਲਉਢੇ ਪਹਿਰ ਦਾ ਜਲਪਾਨ ਸ. ਸੰਤ ਸਿੰਘ ਡਿਪਟੀ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼ ਲਿਮਟਿਡ ਤੇ ਉਹਨਾਂ ਦੀ ਪਤਨੀ ਬੀਬੀ ਬੇਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵੱਲ ਹੈ। ਆਪ ਜੀ ਦੇ ਜਥੇ ਦੇ ਵਿਅਕਤੀ ਅਤੇ ਅੰਗ ਰੱਖਿਅਕ ਨਾਲ ਜਾਣਗੇ।

ਸ਼ਾਮੀ 5 ਤੋਂ 7 ਤਕ ਨਾਮ ਸਿਮਰਨ ਅਤੇ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਹੋਇਆ। ਮੈਂ ਥਕਾਵਟ ਮਹਿਸੂਸ ਕਰਨ ਕਰਕੇ ਨਹੀਂ ਜਾ ਸਕਿਆ।

## 18 ਅਗਸਤ 1985, ਐਤਵਾਰ
## ਨਵੀਂ ਦਿੱਲੀ

ਅਸੀ ਦੋਵੇਂ ਜੀ ਸਵੇਰੇ 4.45 ਤੇ ਰਮੇਸ਼ ਨਗਰ, ਨਾਮਧਾਰੀ ਧਰਮਸ਼ਾਲਾ ਨੂੰ ਆਸਾ ਦੀ ਵਾਰ ਦਾ ਕੀਤਰਨ ਸੁਣਨ ਤੇ ਗੁਰੂ ਦੇ ਦਰਸ਼ਨਾਂ ਨੂੰ ਜਾ ਰਹੇ ਸਾਂ ਕਿ ਹੰਸਪਾਲ ਜੀ ਨੇ ਕਾਰ ਰੋਕ ਕੇ ਵਿਚ ਚੜ੍ਹਾ ਲਿਆ। ਹੰਸਪਾਲ ਜੀ ਕੱਲ੍ਹ ਰਾਤੀ ਹੀ ਦਿੱਲੀ ਆਏ ਹਨ। ਉਹ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਪੰਜਾਬ ਫੇਰੀ ਸਮੇਂ ਪੰਜਾਬ ਵਿਚ ਉਨ੍ਹਾਂ ਦੇ ਨਾਲ ਸਨ। ਕੱਲ ਕਪੂਰਥਲੇ ਤੋਂ 5 ਕਿਲੋਮੀਟਰ ਦੇ ਫਾਸਲੇ ਤੇ ਇਕ ਕੋਚ ਫੈਕਟਰੀ ਦਾ ਉਦਘਾਟਨ ਸੀ ਜਿਸਦੀ ਬਿਲਡਿੰਗ ਦੋ ਸਾਲਾਂ ਵਿਚ ਮੁਕੰਮਲ ਹੋਵੇਗੀ ਅਤੇ 170 ਕਰੋੜ ਦੇ ਖਰਚ ਦਾ ਅਨੁਮਾਨ ਹੈ।

ਨਾਮਧਾਰੀ ਧਰਮਸ਼ਾਲਾ ਵਿਚ ਏਨੀ ਸਵਖ਼ਤੇ ਹੀ ਹਾਲ ਭਰਪੂਰ ਸੀ। ਜਾਪਦਾ ਹੈ ਸਤਿਗੁਰੂ ਜੀ ਦੇ ਬਚਨ ਤੇ ਫੁਲ ਚਾੜ੍ਹਦਿਆਂ ਸਾਧ ਸੰਗਤ ਸ਼ਨੀਚਰਵਾਰ ਜਾਂ ਐਤਵਾਰ ਰਾਤੀ 1.30 ਵਜੇ ਉਠ ਕੇ ਭਜਨ ਕਰਦੀ ਹੈ।

5.30 ਵਜੇ ਉਸਤਾਦ ਹਰਭਜਨ ਸਿੰਘ ਦੇ ਜਥੇ ਨੇ ਵਾਰ ਸਮਾਪਤ ਕੀਤੀ ਤਾਂ ਸਤਿਗੁਰਾਂ ਦੀ ਹਜ਼ੂਰੀ ਵਿਚ ਤਿੰਨ ਆਦਿ ਅਤੇ ਇਕ ਦਸਮ ਗ੍ਰੰਥ ਦਾ ਭੋਗ ਪਾਇਆ ਗਿਆ। ਦਸਮ ਦਾ ਪਾਠ ਧਰਮਸ਼ਾਲਾ ਦੇ ਗ੍ਰੰਥੀ ਸੰਤ ਦਸਵਿੰਦਰ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਕੀਤਾ। ਦੋ ਸਾਧਾਰਨ ਪਾਠ ਦਸਵਿੰਦਰ ਸਿਘ ਦੇ ਲੜਕੇ ਧਰਮਪਾਲ ਸਿੰਘ (ਤੀਜੀ ਜਮਾਤ ਦਾ ਸ਼ਹੀਦ ਬਿਸ਼ਨ ਸਿੰਘ ਸਕੂਲ

ਦਾ ਵਿਦਿਆਰਥੀ) ਨੇ ਗੁਰੂ ਕੇ ਦਰਸ਼ਨ ਨਮਿਤ ਕੀਤੇ। ਇਕ ਪਾਠ ਸੰਤ ਦਿਆਲ ਸਿੰਘ ਮਾਹੂਵਾਲ ਵਲੋਂ ਕਰਵਾਇਆ ਗਿਆ, ਇਹ ਵੀ ਦਰਸ਼ਨ ਨਮਿਤ ਸੀ।

6.00 ਵਜੇ ਭੋਗ ਪੈਣ ਤੇ ਸੱਚੇ ਪਾਤਸ਼ਾਹ, ਸੰਤ ਤਰਸੇਮ ਸਿੰਘ ਸਕੱਤਰ ਦੇ ਦੱਸਣ ਮੁਤਾਬਕ, ਸਾਹਿਬਪੁਰੇ ਪਿਛਲੀ ਵਾਰ ਰਹਿ ਗਏ ਘਰਾਂ ਵਿਚ ਚਰਨ ਪਾਣ ਲਈ ਪਧਾਰੇ। ਸੰਤ ਤਰਸੇਮ ਸਿੰਘ ਅਤੇ ਸੰਤ ਕਰਨੈਲ ਸਿੰਘ ਬਾਡੀਗਾਰਡ ਕੱਲ੍ਹ ਹੀ ਕਿਸੇ ਸਮੇਂ ਭੈਣੀ ਸਾਹਿਬੋਂ ਆਏ ਹਨ।

ਅਰਦਾਸ ਉਪਰੰਤ ਰਘੁਬੀਰ ਨਗਰ ਕਾਲੋਨੀ ਦਾ ਪਿਆਰਾ ਸਿੰਘ ਨਾਮ ਦਾ ਸਿੱਖ ਗੁਰੂ ਕੇ ਹਾਜ਼ਰ ਹੋਇਆ। ਇਸ ਨੇ ਲੜਕੀ ਦਾ ਵਿਆਹ ਘਰ ਕੀਤਾ ਸੀ। ਸਤਿਗੁਰੂ ਜੀ ਨੇ ਉਹਦੇ ਖਿਮਾ ਮੰਗਣ ਤੇ 100/- ਤੇ 40 ਦਿਨ ਭਜਨ ਭਗੌਤੀਆਂ ਦੀ ਮਾਲਾ ਫੇਰਨ ਦਾ ਆਦੇਸ਼ ਦਿੱਤਾ।

ਸ. ਕਰਮ ਸਿੰਘ (ਸਰਸਾ) ਪਟਵਾਰੀ ਦਾ ਭਣੇਵਾ ਸ. ਰਣਜੀਤ ਸਿੰਘ ਵਕਾਲਤ ਕਰਦਾ ਹੈ। ਸਤਿਗੁਰੂ ਜੀ ਨੇ ਮੇਰਾ ਧਿਆਨ ਉਸ ਵੱਲ ਕਰਵਾਇਆ। ਖੁਲ੍ਹੇ ਦਾੜ੍ਹੇ ਤੇ ਨਾਮਧਾਰੀ ਪਹਿਰਾਵੇ ਵਿਚ ਦੀਵਾਨ ਵਿਚ ਉਪਸਥਿਤ ਸੀ। ਕਹਿਣ ਲੱਗੇ ਪਿਆਰਾ ਲਗਦਾ ਹੈ। ਵਕੀਲਾਂ ਵਾਲੀ ਪੁਸ਼ਾਕ ਵਿਚ ਅਤੇ ਇਸ ਪਹਿਰਾਵੇ ਵਿਚ ਕਿੰਨਾ ਅੰਤਰ ਹੈ।

10.15 ਵਜੇ ਕੋਠੀ ਗਿਆ ਤਾਂ ਸੰਤ ਤਰਸੇਮ ਸਿੰਘ ਸਕੱਤਰ ਦੇ ਕਮਰੇ ਵਿਚ ਵੇਖਿਆ। ਸਕੱਤਰ ਸਾਹਿਬ ਸਿੰਦਰ ਸਿੰਘ ਬੋਘਲ ਤੋਂ ਆਪਣੀ ਕਮਜ਼ੋਰ ਕਾਇਆਂ ਨੂੰ ਮਾਲਿਸ਼ ਕਰਵਾ ਰਹੇ ਸਨ। ਅਸਲ ਵਿਚ ਉਨ੍ਹਾਂ ਦੀ ਸੱਟ ਖਾਧੀ ਲੱਤ ਅਜੇ ਵੀ ਤੁਰਨ ਫਿਰਨ ਪਿੱਛੋਂ ਦਰਦ ਕਰਦੀ ਹੈ। ਮਾਲਿਸ਼ ਨਾਲ ਕੁਝ ਆਰਾਮ ਆਉਂਦਾ ਹੈ।

ਏਥੇ ਨਾਲ ਹੀ, ਇਕ ਮੰਜੀ ਤੇ ਪਿਆਂ ਸੰਤ ਅਵਤਾਰ ਸਿੰਘ ਘੁੰਮਣ ਮੰਡੀ ਵਾਲੇ ਸੰਤ ਮੋਹਣ ਸਿੰਘ ਤੋਂ ਉਨ੍ਹਾਂ ਦੇ ਟ੍ਰੱਕ ਭਾਈਵਾਲ ਭਰਾ ਦੇ ਝਗੜੇ ਬਾਰੇ ਪੁਛ ਗਿਛ ਕਰ ਰਿਹਾ ਸੀ। ਸੰਤ ਮੋਹਣ ਸਿੰਘ ਨੇ ਭਾਈਵਾਲ ਤੇ ਕੇਸ ਕੀਤਾ ਹੋਇਆ ਹੈ। ਉਸ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਹੋਈ ਹੈ। ਉਸ ਪਰਥਾਇ ਸਤਿਗੁਰੂ ਜੀ ਘੁੰਮਣ ਦੀ ਡਿਊਟੀ ਲਗਾਈ ਹੈ ਕਿ ਉਹ ਸਾਰੀ ਗੱਲ ਬਾਤ ਸੁਣ ਕੇ ਸ੍ਰੀ ਹਜ਼ੂਰ ਨੂੰ ਦੱਸੇ। ਗੱਲ ਬਾਤ ਦੇ ਟ੍ਰੈਂਡ ਤੋਂ ਜਾਪਦਾ ਸੀ ਕਿ ਮੋਹਣ ਸਿੰਘ, ਭਾਵੇਂ ਗੁਰੂ ਕਾ ਪਿਆਰਾ ਅਤੇ ਸਿਦਕੀ ਸਿੱਖ ਹੈ, ਪਰ ਉਹ ਮੁਕੱਦਮੇ ਤੇ ਵਧੇਰੇ ਟੇਕ ਰਖਦਾ ਹੈ। ਸਕੱਤਰ ਨੇ ਘੁੰਮਣ ਨੂੰ ਕਿਹਾ: ਬਾਹਲੀ ਪੁਛੜਿਕੀ ਨਾ ਕਰੋ, ਮੋਹਣ ਸਿੰਘ ਨਾਲ ਅਸੀ ਪਹਿਲੇ ਸੁਆਦੋ ਵੀ ਨਾ ਜਾਈਏ।

ਸੰਤ ਤਰਸੇਮ ਸਿੰਘ ਨੇ ਇਕ ਦੋ ਗੱਲਾਂ ਮੇਰੇ ਧਿਆਨ ਵਿਚ ਲਿਆਂਦੀਆਂ ਪਹਿਲੀ ਇਹ ਕਿ 6.8.58 ਨੂੰ ਸੱਚੇ ਪਾਤਸ਼ਾਹ ਨਾਭੇ ਵਾਲੀ ਬੀੜ (ਬੀੜ ਮਰਾਰੜ੍ਹ) ਪਧਾਰੇ। ਓਥੇ ਇਕ ਮਿਸਤਰੀ ਸੰਤ ਪੂਰਨ ਸਿੰਘ ਦੇ ਘਰ ਚਰਨ ਪਾਉਣੇ ਸੀ। ਸਿੱਖ ਦਾ ਪ੍ਰੇਮ ਐਸਾ ਸੀ ਕਿ ਸਤਿਗੁਰੂ ਜੀ ਦੀ ਕਿਰਪਾ ਹੀ ਮਹਾਨ ਸੀ। ਬਰਸਾਤਾਂ

ਕਾਰਨ ਰਾਹ ਖਰਾਬ ਚਿਕੜੀਲੇ ਤੇ ਪਾਣੀ ਭਰੇ। ਗੱਡੀ ਓਥੋਂ ਲੰਘ ਨਹੀਂ ਸੀ ਸਕਦੀ। ਦੀਨ ਦਿਆਲ ਨੇ ਪਜਾਮਾ ਤੇ ਜਰਾਬਾਂ ਲਾਹ ਕੇ, ਰਾਹ ਦੇ ਗੰਦੇ ਪਾਣੀ 'ਚੋਂ ਲੰਘ ਕੇ ਜਾ ਕੇ ਉਨ੍ਹਾਂ ਨੂੰ ਨਿਵਾਜਿਆ। ਸਤਿਗੁਰੂ ਜੀ ਅਤੇ ਸਿੱਖ ਦਾ ਆਤਮਿਕ ਸਨੇਹ ਵੇਖ ਕੇ ਸਾਨੂੰ ਵੀ ਭੋਰਾ ਕੁ ਸਿੱਖੀ ਪ੍ਰੇਮ ਤੱਕਣ ਦਾ ਅਵਸਰ ਮਿਲਿਆ। ਸੰਤ ਪੂਰਣ ਸਿੰਘ ਰਾਮਗੜ੍ਹੀਆ ਸਿੱਖ ਹੈ।

ਬੀੜ ਵਿਚ, ਇਥੋਂ ਦਾ ਇਕ ਚਿਰ ਪੁਰਾਣਾ ਵਸਨੀਕ ਸ. ਸੰਤਾ ਸਿੰਘ ਹੈ। ਉਹ ਰੋਗ ਗ੍ਰਸਤ ਤਾਂ ਹੈ ਹੀ ਸਰੀਰ ਕਰਕੇ ਵੀ ਤੇ ਉਮਰੋਂ ਵੀ ਅੱਜ ਕਲ੍ਹ ਦਾ ਪ੍ਰਾਹੁਣਾ ਹੀ ਜਾਪਦਾ ਹੈ। ਇਸ ਸ. ਸੰਤਾ ਸਿੰਘ ਨੇ ਸ੍ਰੀ ਭੈਣੀ ਸਾਹਿਬ ਦੀ ਵੀ 5-7 ਸਾਲ ਸਰਦਾਰੀ ਕੀਤੀ ਹੈ। ਸਤਿਗੁਰੂ ਜੀ ਵਿਸ਼ੇਸ਼ ਕਰਕੇ ਦਰਸ਼ਨ ਦੇਣ ਗਏ। ਪਰਵਾਰ ਦੇ ਸਾਰੇ ਜੀਆਂ, ਖਾਸ ਕਰ ਉਸ ਦੇ ਵੱਡੇ ਲੜਕੇ ਗੁਰਦੇਵ ਸਿੰਘ ਨੂੰ ਗੁਰੂ ਕੇ ਘਰ-ਆਗਮਨ ਦੀ ਬਹੁਤ ਖੁਸ਼ੀ ਹੋਈ।

ਸਕੱਤਰ ਨੇ ਤੀਜੀ ਗੱਲ ਇਹ ਦੱਸੀ ਕਿ ਸੰਤ ਹਰਬੰਸ ਸਿੰਘ ਘੁੱਲਾ ਦੇ ਪਿਤਾ ਰਾਗੀ ਦਰਸ਼ਨ ਸਿੰਘ ਜੀ ਵੀ ਬਹੁਤ ਬਿਰਧ ਹੋ ਚੁੱਕੇ ਹਨ 80 ਤੋਂ ਵੱਧ ਉਮਰ ਦੇ ਹੋਣਗੇ। ਸਰੀਰ ਉਨ੍ਹਾਂ ਦਾ ਰਹਿ ਗਿਆ ਹੈ। ਸਤਿਗੁਰੂ ਜੀ ਨੇ ਜਾ ਕੇ ਦਰਸ਼ਨ ਦਿੱਤੇ। ਇਹਨਾਂ ਦੀ ਰਿਹਾਇਸ਼ ਵੀ ਭੀੜ ਵਿਚ ਹੀ ਹੈ। ਸਤਿਗੁਰੂ ਜੀ ਨੇ ਚਾਹਿਆ ਅਤੇ ਘਰ ਵਾਲਿਆਂ ਨੂੰ ਫ਼ਰਮਾਇਆ ਕਿ ਬਿਰਧ ਸੰਤਾਂ ਨੂੰ ਭੈਣੀ ਸਾਹਿਬ ਭੇਜਿਆ ਜਾਇ ਤਾਂਕਿ ਗੁਰੂ ਘਰ ਦੇ ਕੀਰਤਨ ਕਾਰ ਦੀ ਅੰਤ ਸਮੇਂ ਦੀ ਸੇਵਾ ਨਾਮਧਾਰੀ ਹੈਡ ਕੁਆਰਟਰ ਕਰ ਸਕੇ।

ਏਥੇ ਬੈਠਿਆਂ ਮੈਨੂੰ ਇਹ ਵੀ ਪਤਾ ਲਗਾ ਕਿ ਮੇਰੇ ਹੰਸਪਾਲ ਜੀ ਨੂੰ ਸਦਾ 'ਹੰਸਪਾਲ' ਅਰਥਾਤ ਬਹੁਤੀ ਵਾਰ 'ਜੀ' ਨਾ ਲਗਾ ਕੇ ਬੋਲਣ ਕਾਰਨ ਉਪਰਲੇ ਸਰਕਲ ਵਿਚ ਕਾਫ਼ੀ ਚਰਚਾ ਰਹੀ ਹੈ।

ਸ੍ਰੀ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਤੋਂ ਪਿਛੋਂ ਦਰਸ਼ਨ ਨਸੀਬ ਹੋਏ। ਹਰਭਜਨ ਸਿੰਘ ਉਸਤਾਦ ਰਿਪੋਰਟ ਕਰ ਰਿਹਾ ਸੀ ਕਿ ਕਲਾਕਾਰ (ਸੰਗੀਤ) ਕੌਣ ਜਾ ਰਿਹਾ ਤੇ ਕਿੰਤੂ ਸਮਾਂ ਨਹੀ ਸਤੰਬਰ ਦੇ ਪਹਿਲੇ ਦਿਨਾਂ ਵਿਚ ਗੁਰੂ ਜੀ ਨਾਲ ਸੰਗੀਤ ਗੋਸ਼ਟੀ ਲਈ ਤਾਂ ਮੈਨੂੰ ਸਤਿਗੁਰੂ ਜੀ ਨੇ ਦੱਸਿਆ: ਬੀਤੀ ਰਾਤ ਰਾਜਨ ਮਿਸ਼ਰਾ ਨੇ ਆਗ੍ਰਿਹ ਕੀਤਾ ਸੀ ਕਿ ਮੈਂ ਮਲ੍ਹਾਰ ਦੀ ਕੋਈ ਨਵੀ ਕਿਸਮ ਸੁਣਾਵਾਂ। ਮੈਂ ਉਸਨੂੰ 'ਰੂਪ ਮੰਜਰੀ ਮਲ੍ਹਾਰ' ਸੁਣਾਈ। ਇਹ ਮਲ੍ਹਾਰ ਉਸ ਪਹਿਲਾਂ ਨਹੀ ਸੀ ਸੁਣੀ।

ਹਰਭਜਨ ਸਿੰਘ ਨੂੰ ਆਦੇਸ਼ ਦਿਤਾ ਕਿ 2 ਸਤੰਬਰ ਤੋਂ 7 ਸਤੰਬਰ ਤਕ ਯੂ.ਪੀ. ਦੇ ਕਿਸੇ ਪਹਾੜ ਤੇ ਚਲਣਾ ਹੈ। ਰਾਜਨ ਮਿਸ਼ਰਾ ਅਤੇ ਪੰ: ਦੁਰਗਾਲਾਲ ਕੱਥਕ ਨਾਲ ਤੈ ਕਰ ਲਓ। ਜੋ ਜਾ ਸਕੇ ਉਹੋ ਠੀਕ ਹੈ। ਬਾਕੀ ਹੋਰ ਬੁਲਾ ਲਵਾਂਗੇ। ਮੈਨੂੰ ਵੀ ਆਦੇਸ਼ ਹੈ ਕਿ ਪਹਿਲਾਂ ਪਹਿਲਾਂ ਜਿਥੇ ਜਾਣਾ ਹੈ ਜਾ ਆਵਾਂ।

ਹਰਭਜਨ ਸਿੰਘ ਨੂੰ ਸ. ਰਾਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ

ਯੂ.ਕੇ. ਨੂੰ ਫੋਨ ਕਰਨ ਦੀ ਆਗਿਆ ਹੋਈ ਕਿ ਉਹ ਤਾਂ ਛੇਤੀ ਹੀ ਮ੍ਰਿਦੰਗ ਭੇਜਣ ਲਈ ਕਹਿੰਦਾ ਸੀ, ਅਜੇ ਤਕ ਕਿਉਂ ਨਹੀ ਆਇਆ।

ਸੰਤ ਤਰਸੇਮ ਸਿੰਘ ਨੂੰ ਤ੍ਰਿਲੋਚਨ ਸਿੰਘ ਈਸਟਹੈਮ ਯੂ.ਕੇ. ਵਾਲਿਆਂ ਨੂੰ ਵੀ ਫੋਨ ਕਰਨ ਦਾ ਆਦੇਸ਼ ਹੋਇਆ।

ਸ੍ਰੀ ਸਤਿਗੁਰੂ ਜੀ ਸੇਵਕਾਂ ਤੇ ਨਾਲ ਦੇ ਜਥੇ ਦਾ ਜਲਪਾਨ ਸ. ਸੁਰਿੰਦਰ ਸਿੰਘ ਡਾਲਟਨ ਗੰਜ, ਸ. ਚਾਵਲਾ ਅਤੇ ਸੰਤ ਦਿਆਲ ਸਿੰਘ ਸਹੂੰਵਾਲ ਵੱਲ ਸੀ।

ਕੱਲ੍ਹ ਕੋਠੀ ਪੂਸਾ ਰੋਡ ਵਿਖੇ ਉਪਰਲੀ ਛੱਤ ਤੇ ਸੇਵਕਾਂ ਵਾਲੇ ਕਮਰੇ ਵਿਚਲੀ ਅਲਮਾਰੀ ਨੂੰ ਇਕ ਵਿਸ਼ੇਸ਼ ਤਾਲਾ ਲਗਵਾਇਆ ਜਾ ਰਿਹਾ ਸੀ। ਸੰਤ ਪੂਰਬੇ ਨੇ ਦੱਸਿਆ ਕਿ ਕੋਈ ਜਣਾ-ਕੋਠੀ ਦੇ ਨੌਕਰਾਂ ਵਿਚੋਂ-ਬਾਹਰਲੀ ਜਿੰਦੀ ਤੋੜ ਕੇ ਚੋਰੀ ਕਰ ਜਾਂਦਾ ਹੈ। ਵਾਰਦਾਤ 3-4 ਵਾਰ ਹੋਈ ਹੈ। ਉਸ ਮਨੁੱਖ ਦੀ ਢੂੰਡ ਕਰਨ ਦੀ ਥਾਂ ਅੰਦਰੂਨ ਤਾਲਾ ਲਗਾ ਕੇ ਹੀ ਕੰਮ ਸਾਰਿਆ ਗਿਆ ਹੈ।

5 ਵਜੇ ਸ਼ਾਮੀ ਰਮੇਸ਼ ਨਗਰ ਧਰਮਸ਼ਾਲਾ ਵਿਚ ਨਾਮ ਸਿਮਰਨ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਕਾਰਨ ਬਹੁਤ ਸੰਗਤ ਜੁੜੀ। ਉਸਤਾਦ ਹਰਭਜਨ ਸਿੰਘ ਦੇ ਜਥੇ ਨੇ ਕੀਰਤਨ ਕੀਤਾ ਉਪ੍ਰੰਤ 6.45 ਤੋਂ ਸ੍ਰੀ ਸਤਿਗੁਰੂ ਜੀ ਨੇ ਸੰਗਤ ਪ੍ਰਤੀ ਸੰਬੋਧਨ ਕੀਤਾ। ਸੰਖੇਪ :

ਹਰ ਆਦਮੀ ਤਬਦੀਲੀ ਚਾਹੁੰਦਾ ਰਹਿੰਦਾ ਹੈ। ਸਰਕਾਰਾਂ ਵਿਚ ਵੀ ਤਬਦੀਲੀਆਂ ਆਉਂਦੀਆਂ ਰਹਿੰਦੀਆਂ। ਹੁਣ ਵਾਲੀ ਸਰਕਾਰ ਵੀ ਤਬਦੀਲ ਹੋਕੇ ਬਣੀ ਹੈ।

ਅਸਾਂ ਵੀ ਨਾਮਧਾਰੀ ਧਰਮਸ਼ਾਲਾ ਦੇ ਪ੍ਰਬੰਧ ਵਾਸਤੇ ਨਵੀ ਕਮੇਟੀ ਕਾਇਮ ਕੀਤੀ ਹੈ। ਮੈਂਬਰਾਂ ਦੇ ਨਾਮ ਹਨ:

1. ਸੰਤ ਬਲਵੰਤ ਸਿੰਘ ਬਾਲੀ ਨਗ਼ਰ
2. ਸੰਤ ਮਹਿੰਦਰ ਸਿੰਘ ਬਾਲੀ ਨਗਰ
3. ਸੰਤ ਸਾਧਾ ਸਿੰਘ ਮੁਹਾਰਾਂ ਵਾਲੇ
4. ਸੰਤ ਬਾਵਾ ਸਿੰਘ ਰਮੇਸ਼ ਨਗਰ
5. ਸੰਤ ਗੁਰਦੀਪ ਸਿੰਘ ਢੋਡਾ

ਏਸੇ ਤਰ੍ਹਾਂ ਸਾਹਿਬਪੁਰੇ ਵਾਸਤੇ ਵੀ ਨਵੀ ਕਮੇਟੀ ਬਣਾਈ ਗਈ ਹੈ।

1. ਜੰਗ ਬਹਾਦਰ ਸਿੰਘ
2. ਗੁਰਦੀਪ ਸਿੰਘ ਜਥੇਦਾਰ
3. ਬਲਵਿੰਦਰ ਸਿੰਘ ਸਪੁੱਤਰ ਬਚਨ ਸਿੰਘ
4. ਹਰਭਜਨ ਸਿੰਘ
5. ਨਰਾਇਣ ਸਿੰਘ ਸਪੁੱਤਰ ਬਲਵੰਤ ਸਿੰਘ

ਇਹ ਸਾਰੇ ਜਤਨ ਸੇਵਾ ਕਰਵਾਣ ਵਾਸਤੇ ਹੀ ਕਰੀਦੇ ਹਨ। ਸੇਵਾ ਮਨ ਨਿਰਮਲ ਅਤੇ ਹਿਰਦਾ ਸ਼ੁਧ ਕਰਦੀ ਹੈ। ਗੁਰਦੁਆਰਿਆਂ ਧਰਮਸ਼ਾਲਾਵਾਂ ਵਿਚ

ਸੇਵਾ ਕਰਨ ਵਾਲੇ ਜੇ ਮਨ ਨੀਵਾਂ ਰਖ ਕੇ ਸੇਵਾ ਭਾਵਨਾ ਨਾਲ ਕੰਮ ਕਰਨ ਤਾਂ ਉਨ੍ਹਾਂ ਦੀ ਸੋਭਾ ਚਾਰ ਚੁਫੇਰੇ ਖਿਲਰਦੀ ਹੈ।

ਰਮੇਸ਼ ਨਗਰ ਵਾਲੀ ਕਮੇਟੀ ਵਿਚ ਰੁਪੈ ਪੈਸੇ ਦੀ ਜ਼ਿੰਮੇਵਾਰੀ ਸੰਤ ਮਹਿੰਦਰ ਸਿੰਘ ਬਾਲੀ ਨਗਰ ਅਤੇ ਸੰਤ ਸਾਧਾ ਸਿੰਘ ਨੂੰ ਦਿੱਤੀ ਗਈ ਹੈ।

"ਮੇਰੀ ਪਹਿਲੀ ਬੇਨਤੀ ਤੇ ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ। ਐਉਂ ਜਾਪਦਾ ਹੈ ਜਿਵੇਂ ਬੜੀ ਅਜੀਬ ਗੱਲ ਹੋ ਗਈ ਹੈ। ਹੁਣ ਤਾਂ ਸ਼ਾਮ ਦੇ ਦੀਵਾਨ ਨਾਲੋਂ ਆਸਾ ਦੀ ਵਾਰ ਵਿਚ ਵਧੇਰੇ ਰੌਣਕ ਹੁੰਦੀ ਹੈ। ਰਾਤ ਨੂੰ ਵੇਲੇ ਨਾਲ ਸੁੱਤਾ ਜਾਵੇ ਤੇ ਸਵੇਰੇ ਉਠਣ ਦਾ ਅਭਿਆਸ ਕੀਤਾ ਜਾਵੇ। ਅਭਿਆਸ ਦੀ ਸ਼ਕਤੀ ਸਮਝਣ ਵਾਸਤੇ ਘੜੇ ਤੇ ਪੱਥਰ ਦੀ ਮਿਸਾਲ ਸਮਝਣ ਯੋਗ ਹੈ। ਜੇ ਘੜੇ ਨੂੰ ਪੱਥਰ ਮਾਰੀਏ ਤਾਂ ਵੀ ਘੜਾ ਟੁੱਟਦਾ ਹੈ ਤੇ ਜੇ ਪੱਥਰ ਤੇ ਘੜਾ ਮਾਰੀਏ ਤਾਂ ਵੀ ਘੜਾ ਹੀ ਟੁੱਟਦਾ ਹੈ। ਪਰ ਇਹੋ ਘੜਾ ਜੇ ਲਗਾਤਾਰ ਇਕੋ ਥਾਂ ਪੱਥਰ ਤੇ ਟਿਕਦਾ ਰਹੇ ਪੱਥਰ ਵਿਚ ਡੂੰਘ ਪਾ ਦਿੰਦਾ ਹੈ। ਸਵੇਰੇ ਉਠ ਕੇ ਇਸ਼ਨਾਨ ਕਰਨਾ ਤੇ ਫਿਰ ਦਿਨ ਚੜ੍ਹੇ ਤਕ ਭਜਨ ਕਰਨਾ ਮਨੁੱਖ ਨੂੰ ਸ਼ੁਧ ਸਾਫ਼ ਕਰਦਾ ਹੈ।

ਅੱਸੂ ਦੇ ਮੇਲੇ ਤਕ ਵੱਧ ਤੋਂ ਵੱਧ ਸੱਜਣ ਅੱਧੀ ਰਾਤੀ ਉਠਕੇ ਅਭਿਆਸੀ ਹੋਵੇ।

ਮਾਇਆ ਦੀ ਤ੍ਰਿਸ਼ਨਾ ਨੇ ਮੱਤ ਮਾਰ ਰਖੀ ਹੈ ਦੁਨੀਆਂ ਦੀ। ਇਸ ਤੋਂ ਉਬਾਰੋ। ਮਾਇਆ ਕਮਾਓ ਪਰ ਮਾਇਆ ਨਾਲ ਚਿੱਤ ਨ ਲਾਓ।

ਸਮੇਂ ਦੀ ਭਿਆਨਕਤਾ ਦਾ ਸਾਨੂੰ ਪਤਾ ਨਹੀ ਲਗਦਾ ਕਿਉਂਕਿ ਅਸੀ ਇਸਦੇ ਵਿਚ ਰਹਿੰਦੇ ਹਾਂ। ਈਰਾਨ ਇਰਾਕ ਲੜਾਈ ਵਿਚ ਉਲਝੇ ਹੋਏ ਹਨ, ਉਹਨਾਂ ਨੂੰ ਅਹਿਸਾਸ ਨਹੀ ਕਿ ਉਹ ਕਿੰਨਾ ਨੁਕਸਾਨ ਕਰ ਰਹੇ ਹਨ। ਇਕ ਸੰਤ ਰਾਜੇ ਨੂੰ ਮੋਚੀ-ਦੁਆਰੇ ਲੈ ਆਇਆ। ਰਾਜੇ ਨੂੰ ਮੋਚੀ ਦੇ ਬੋਅਦਾਰ ਆਲੇ ਦੁਆਲੇ ਵਿਚ ਖਲੋਣਾ ਮੁਸ਼ਕਲ ਸੀ ਪਰ ਮੋਚੀ ਬੇਫਿਕਰ ਆਪਣਾ ਕੰਮ ਕਰੀ ਆ ਰਿਹਾ ਸੀ। ਸੰਤਾਂ ਨੇ ਰਾਜੇ ਨੂੰ ਸਮਝਾਇਆ ਕਿ ਮੋਚੀ ਦਾ ਨੱਕ ਲਗਾਤਾਰ ਬੋਅ ਵਿਚ ਰਹਿਣ ਕਾਰਨ ਮਾਰਿਆ ਗਿਆ ਹੈ। ਇਸੇ ਤਰ੍ਹਾਂ ਮਾਇਆ ਖੱਚਤ ਲੋਕ ਇਸ ਅਵਸਥਾ ਦਾ ਅਹਿਸਾਸ ਨਹੀ ਕਰਦੇ।

ਸਮੇਂ ਦੀ ਭਿਆਨਕਤਾ ਵਿਚ ਸਤਿਗੁਰਾਂ ਦਾ ਨਾਮ ਹੀ ਸਾਡਾ ਮਦਦਗਾਰ ਹੁੰਦਾ ਹੈ।

ਜਿਧਰ ਜਾਓ, ਅਰਦਾਸ ਕਰਕੇ ਜਾਓ: ਸੱਚੇ ਪਾਤਸ਼ਾਹ ਸਾਡੀ ਰੱਖਿਆ ਰਿਆਇਤ ਹੋਵੇ।

ਸਾਰੀਆਂ ਸੰਸਥਾਵਾਂ ਆਪਣੀ ਆਪਣੀ ਪ੍ਰਥਾ ਅਨੁਸਾਰ ਚਲਦੀਆਂ ਹਨ। ਸਾਡੀ ਪ੍ਰਥਾ ਵਿਚ ਗੁਰਦੁਆਰਿਆਂ ਵਿਚ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਾਠ ਕਰਨ, ਭੋਗ ਪਾਣ ਜਾਂ ਅਨੰਦ ਆਦਿ ਕਰਨ ਵਾਸਤੇ ਤੇ ਓਨਾ ਸਮਾਂ ਹੀ ਕੀਤਾ ਜਾਂਦਾ ਹੈ

ਐਵੇਂ ਹੀ ਪ੍ਰਕਾਸ਼ ਕਰੀ ਰੱਖਣ ਨੂੰ ਅਸੀ ਬੇ ਅਦਬੀ ਸਮਝਦੇ ਹਾਂ। ਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦਾ ਕਥਨ ਹੈ, ਬਾਣੀ ਤਾਂ ਨਾਮ ਦੇ ਗੁਣਾਂ ਦਾ ਬਖਾਨ ਹੀ ਕਰਦੀ ਹੈ, ਉਹ ਬਜਾਤਿ ਖ਼ੁਦ ਨਾਮ ਨਹੀ।

ਸਾਡੇ ਰਾਗੀ ਦੀਵਾਨ ਲਾਉਣ ਤੇ ਪਹਿਲਾਂ ਓਨਾ ਚਿਰ ਭਜਨ ਕਰਿਆ ਕਰਦੇ ਸਨ। ਤਦੇ ਉਨ੍ਹਾਂ ਦੇ ਕੀਰਤਨ ਕਰਨ ਵਿਚ ਮਸਤੀ ਪੈਦਾ ਕਰਨ ਦੀ ਸ਼ਕਤੀ ਹੁੰਦੀ ਸੀ। ਜਥੇਦਾਰ ਵੀ ਭਜਨ ਕਰਕੇ ਕੀਰਤਨ ਕਰਿਆ ਕਰਨ।

ਤਾਸ਼ ਖੇਡਣਾ, ਨੰਗੇ ਸਿਰ ਫਿਰਦੇ ਰਹਿਣਾ, ਜੂੜਿਆਂ ਦੀ ਥਾਂ ਗੁੱਤਾਂ ਕਰਨਾ ਠੀਕ ਨਹੀ। ਬੱਚਿਆਂ ਨੂੰ ਮੁਢ ਤੋਂ ਹੀ ਚੰਗੀਆਂ ਆਦਤਾਂ ਪਾਓ।

ਮੈਨੂੰ ਖੁਸ਼ੀ ਹੁੰਦੀ ਹੈ ਇਹ ਵੇਖ ਕੇ ਕਿ ਐਸ ਵੇਲੇ ਨਾਲੋਂ ਸਵੇਰੇ ਆਸਾ ਦੀ ਵਾਰ ਵਿਚ ਵਧੇਰੇ ਹਾਜ਼ਰੀ ਹੁੰਦੀ ਹੈ। ਸਾਧ ਸੰਗਤ ਹੋਰ ਵੀ ਵਧੇਰੇ ਹੁੰਮ ਹੁਮਾਕੇ ਅੰਮ੍ਰਿਤ ਵੇਲੇ ਦਰਸ਼ਨ ਦਿਆ ਕਰੇ।

ਸ੍ਰੀ ਸਤਿਗੁਰੂ ਜੀ ਦੇ ਕਥਨ ਉਪ੍ਰੰਤ ਦੀਵਾਨ ਦੀ ਸਮਾਪਤੀ ਹੋ ਗਈ। ਕੁਝ ਸਿੱਖਾਂ ਨੇ ਖਲੇ ਖਲੋਤੇ ਅਰਜ਼ਾਂ ਕੀਤੀਆਂ। ਛੇਤੀ ਹੀ ਸੱਚੇ ਪਾਤਸ਼ਾਹ ਕੋਠੀ ਪੂਸਾ ਰੋਡ ਨੂੰ ਪ੍ਰਸਥਾਨ ਕਰ ਗਏ।

ਸਵੇਰੇ ਸਤਿਗੁਰੂ ਜੀ ਜੀਵਨ ਨਗਰ ਨੂੰ ਜਾਣਗੇ, ਜਿਥੇ ਇਸ ਮਹੀਨੇ ਦੇ ਅੰਤ ਤਕ ਰਹਿਣ ਦਾ ਪ੍ਰੋਗਰਾਮ ਹੈ।

## 21 ਅਗਸਤ 1985, ਬੁੱਧਵਾਰ
## ਝੁਗੀਆਂ ਰਾਉ ਸਿੰਘ (ਬਠਿੰਡਾ)

ਆਪਣੇ ਤੀਜੇ ਤੇ ਛੋਟੇ ਭਾਈ ਸ. ਹਰਭਜਨ ਸਿੰਘ ਦੀ ਖ਼ਬਰ ਲੈਣ ਆਇਆ ਹੋਇਆ ਹਾਂ। ਉਹ 6 ਅਗਸਤ ਨੂੰ ਦੋ ਦਿਨਾਂ ਦੀ ਲਗਾਤਾਰ ਬਾਰਸ਼ ਨਾਲ ਮਕਾਨ ਦੀ ਦੀਵਾਰ ਗਿਰਨ ਨਾਲ ਛੱਤ ਹੇਠ ਸਾਰਾ ਪਰਿਵਾਰ ਆ ਗਏ ਸਨ। ਮਸਾਂ ਹੀ ਬਚਾਅ ਹੋਇਆ। ਖੇਤਾਂ ਵਿਚ ਕੱਲਾਕਾਰਾ ਘਰ ਸੀ। ਰਾਤ ਇਕ ਵਜੇ ਅਚਾਨਕ ਇਹ ਵਾਕਿਆ ਹੋਇਆ ਸੀ।

ਏਥੇ ਰਾਤੀ ਇਕ ਭਿਆਨਕ ਖ਼ਬਰ ਰੇਡੀਓ ਤੋਂ ਸੁਣੀ ਕਿ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਕਿਸੇ ਨੇ ਗੋਲੀ ਮਾਰ ਕੇ ਜ਼ਖ਼ਮੀ ਕਰ ਦਿੱਤਾ ਹੈ। ਜਾਪਦਾ ਸੀ ਉਸ ਦੀ ਪੰਜਾਬ ਨੂੰ ਬਚਾਣ ਦੀ ਕੋਸ਼ਸ਼ ਨਾਕਾਮ ਕਰਨ ਦੀ ਕੋਸ਼ਸ਼ ਕੀਤੀ ਗਈ ਹੈ। ਅਤੇ ਅੱਜ ਸਾਡੇ ਇਕ ਸੰਬੰਧੀ ਬਾਜ ਸਿੰਘ ਨੇ ਆਣ ਦੱਸਿਆ ਹੈ ਕਿ ਸੰਤ ਲੌਂਗੋਵਾਲ ਰਾਤੀ 8.45 ਤੇ ਚੜ੍ਹਾਈ ਕਰ ਗਿਆ ਹੈ।

ਜਿਹੜਾ ਸ਼ੈਤਾਨ ਟੋਲਾ ਦੇਸ਼ ਨਾਲੋਂ ਪੰਜਾਬ ਨੂੰ ਵੱਖ ਕਰਨ ਤੇ ਤੁਲਿਆ ਹੋਇਆ

ਹੈ ਉਸਨੂੰ ਰਾਜੀਵ-ਲੌਂਗੋਵਾਲ ਸਮਝੌਤਾ ਸੁਖਾਇਆ ਨਹੀ। ਸਿੱਖ ਇਤਿਹਾਸ ਉਸੇ ਮੋੜ ਤੇ ਆਣ ਖਲੋਤਾ ਹੈ: ਵੀਰ ਸਿੰਘ ਜੇਹੇ ਅਸਾਂ ਮਾਰ ਛੱਡੇ ਨਹੀ ਛੱਡਵਾ ਸਾਧ ਤੇ ਸੰਤ ਮੀਆਂ! ਬੁਰਛਾ ਗਰਦੀ ਵਿਆਪ ਰਹੀ ਹੈ। ਪੰਜਾਬ ਨੂੰ ਲੀਡਰ ਵਿਹੀਣ ਕਰਨ ਦੀ ਪ੍ਰਤਗਿਆ ਜਾਪਦੀ ਹੈ।

## 23 ਅਗਸਤ 1985, ਸ਼ੁੱਕਰਵਾਰ
## ਨਵੀਂ ਦਿੱਲੀ

ਕੱਲ 3.30 ਵਜੇ ਘਰ ਪਰਤਦਿਆਂ ਹੀ ਘਰਵਾਲੀ ਨੇ ਦੱਸ ਦਿੱਤਾ ਸੀ ਕਿ ਹੰਸਪਾਲ ਜੀ ਸਤਿਗੁਰੂ ਜੀ ਨੂੰ ਲੈਣ, ਜੀਵਨ ਨਗਰ ਗਏ ਹੋਏ ਹਨ। ਆਉਣ ਵਾਲੇ ਕੱਲ ਸੱਚੇ ਪਾਤਸ਼ਾਹ ਜੀ ਆ ਰਹੇ ਹਨ।

ਅੱਜ ਸੁਖਬੀਰ ਨੂੰ 8.30 ਵਜੇ ਭੇਜਿਆ ਕਿ ਕੇ-17 ਤੋਂ ਪਤਾ ਕਰ ਉਸ ਦੱਸਿਆ ਕਿ ਦੀਨ ਦਿਆਲ ਆਏ ਹੋਏ ਹਨ। ਮੈਨੂੰ ਕੋਠੀ ਪੂਸਾ ਰੋਡ ਪੁਜਦਿਆਂ 10.00 ਵੱਜ ਹੀ ਗਏ।

ਜਾਂਦਿਆਂ ਨੂੰ ਕਾਰਾਂ, ਜੀਪਾਂ ਦੀ ਇਕ ਘੜਮਸ ਨਜ਼ਰੀ ਪਈ। ਸਾਹਮਣੇ ਬੈਂਚ ਤੇ ਸ. ਗੁਰਬਖ਼ਸ਼ ਸਿੰਘ ਸਪੁੱਤਰ ਜਥੇਦਾਰ ਫੌਜਾ ਸਿੰਘ ਮਿਲਿਆ। ਚੁਟਾਲੇ ਤੋਂ ਆਏ ਇਸ ਵਿਅਕਤੀ ਨਾਲ ਤਿੰਨ ਐਕਸ ਐਮ.ਐਲ.ਏ. ਬੈਠੇ ਸਨ। ਤੁਰੰਤ ਬੋਲਿਆ: ਇਹ ਸਾਰੇ ਐਮ.ਐਲ.ਏ. ਹਨ। ਸਤਿਗੁਰੂ ਦੇ ਪੇਸ਼ ਕੀਤੇ ਹਨ। ਮੈ ਤੁਰੰਤ ਸਿੱਟੇ ਤੇ ਪਹੁੰਚਿਆ—ਪੰਜਾਬ ਦੀਆਂ ਇਲੈਕਸ਼ਨਾਂ ਨੇ ਹਲਚਲ ਪੈਦਾ ਕਰ ਦਿੱਤੀ ਹੈ। ਨਾਮਧਾਰੀ ਕੇਂਦਰ ਵੀ ਇਸ ਹੰਗਾਮੇ ਵਿਚ ਸੰਮਿਲਤ ਹੈ। ਹੰਸਪਾਲ ਜੀ ਸਤਿਗੁਰੂ ਜੀ ਨੂੰ ਏਸੇ ਮਕਸਦ ਵਾਸਤੇ ਲਿਆਏ ਹੋਣਗੇ।

ਸਤਿਗੁਰੂ ਜੀ ਹੇਠਲੇ ਹਾਲ ਵਿਚ ਹੀ ਸਨ। ਬਹੁਤ ਸਾਰੇ ਇਸਤਰੀ ਪੁਰਸ਼ ਬਾਹਰ ਦਰਸ਼ਨਾਂ ਦੀ ਘੜੀ ਲੋਚ ਰਹੇ ਸਨ। ਥੋੜ੍ਹੇ ਚਿਰ ਪਿਛੋਂ ਹੀ ਸੰਤ ਤਰਸੇਮ ਸਿੰਘ ਬਾਹਰ ਆਏ ਤੇ ਮੈਨੂੰ ਅੰਦਰ ਲੈ ਗਏ। ਜਾਪਦਾ ਸੀ ਮੇਰੇ ਆਉਣ ਤੋਂ ਪਹਿਲੋਂ ਕਾਫ਼ੀ ਮਿਲਣੀਆਂ ਹੋ ਚੁੱਕੀਆਂ ਸਨ। ਹੁਣ ਸ. ਗੁਰਮੇਲ ਸਿੰਘ ਚੀਮਾ (ਸ਼ਾਇਦ ਜਿ: ਜਲੰਧਰ) ਸੇਵਾ ਵਿਚ ਹਾਜ਼ਰ ਸੀ। ਸਤਿਗੁਰੂ ਜੀ ਉਹਦੀਆਂ ਮੁੱਛਾਂ ਵੱਲ ਧਿਆਨ ਕਰਵਾ ਰਹੇ ਸਨ। ਉਸਨੇ ਕਿਹਾ: ਨਹੀ ਸੱਚੇ ਪਾਤਸ਼ਾਹ ਮੈਂ ਮੋਚਨੇ ਜਾਂ ਹੋਰ ਕਿਸੇ ਸ਼ੈ ਦੀ ਵਰਤੋਂ ਨਹੀ ਕਰਦਾ। ਆਪ ਨੇ ਮਾਸ ਖਾਣਾ ਜਦੋਂ ਤੋਂ ਬੰਦ ਕਰਵਾਇਆ ਹੈ, ਨੇੜੇ ਨਹੀ ਗਿਆ। ਹੋਰ ਵੀ ਜੋ ਆਪ ਜੀ ਹੁਕਮ ਦਿਓਗੇ, ਕਰਾਂਗਾ। ਤਾਬਿਆਦਾਰ ਹਾਂ।

ਹੰਸਪਾਲ ਜੀ ਨੇ ਦੱਸਿਆ ਕਿ ਚੀਮਾ ਸਰਦਾਰ ਕੱਲ ਦਾ ਏਥੇ ਆਇਆ ਹੋਇਆ

ਹੈ। ਆਪ ਜੀ ਦਾ ਹੁਕਮ ਸਮਝ ਕੇ ਮੈਂ ਅੱਜ ਰਾਤੀਂ ਸਿਫਾਰਸ਼ ਲਿਖ ਭੇਜੀ ਸੀ।

ਸਤਿਗੁਰੂ ਜੀ ਨੇ ਹੰਸਪਾਲ ਜੀ ਨੂੰ ਚੇਤਾਇਆ ਕਿ ਇੰਝ ਹੁਕਮ ਨੂੰ 'ਸਮਝ' ਲਿਆਂ ਅੰਤ ਨੂੰ ਆਪ ਹੁਦਰਾਸ਼ਾਹੀ ਪ੍ਰਧਾਨ ਹੋ ਜਾਂਦੀ ਹੈ। ਫਿਰ ਸਾਰੀ ਕਾਰਵਾਈ ਕਾਗਜ਼ੀ ਤੇ ਫਰਜ਼ੀ ਹੋ ਜਾਂਦੀ ਹੈ। ਹੰਸਪਾਲ ਜੀ ਸਮਝ ਗਏ ਕਿ ਸਤਿਗੁਰੂ ਜੀ ਦੇ ਨੋਟਿਸ ਵਿਚ ਪਹਿਲੋਂ ਲਿਆਕੇ ਆਗਿਆ ਲੈ ਕੇ ਕੰਮ ਕਰਨਾ ਚਾਹੀਦਾ ਸੀ।

ਏਨੇ ਚਿਰ ਨੂੰ ਸਤਿਗੁਰੂ ਜੀ ਦਾ ਸੇਵਕ ਬਲਦੇਵ ਸਿੰਘ ਆਇਆ: ਚਲੋ ਸੱਚੇ ਪਾਤਸ਼ਾਹ: ਹੁਣ ਤਾਂ 11.30 ਹੋ ਗਏ ਹਨ। ਸਭ ਆਪਣੀਆਂ ਘੜੀਆਂ ਵੇਖਣ ਲੱਗੇ। ਵਕਤ ਤਾਂ 10.15 ਦਾ ਸੀ। ਸਤਿਗੁਰੂ ਜੀ ਉਠਣ ਨੂੰ ਤਿਆਰ ਹੋਏ। ਹੰਸਪਾਲ ਜੀ ਬੋਲੇ: ਇਹ ਤਾਂ ਬਲਦੇਵ ਸਿੰਘ ਦਾ ਦਬਕਾ ਹੈ। ਸਤਿਗੁਰੂ ਜੀ ਨੇ ਬਲਦੇਵ ਸਿੰਘ ਨੂੰ ਸਹੀ ਕਰਨ ਲਈ ਆਖਿਆ: ਫਿਰ ਤੁਸੀ ਹੀ ਕਹੋਗੇ ਸਿਹਤ ਕਈ ਆਰਾਮ ਲੋੜੀਦਾ ਹੈ।

ਸਤਿਗੁਰੂ ਜੀ ਉਠ ਕੇ ਬਾਹਰ ਆਏ ਤਾਂ ਬਹੁਤ ਸਾਰੇ ਨਰ ਨਾਰਾਂ ਨੇ ਨਮਸਕਾਰ ਕੀਤੀ। ਇਕ ਮੁਟਿਆਰ ਦਿਸਦੀ ਬੀਬੀ ਨੇ ਚਰਨਾਂ ਨੂੰ ਘੁੱਟਕੇ ਫੜ ਲਿਆ। ਅੱਧਾ ਮਿੰਟ ਉਸਦੀ ਖੁਸ਼ੀ ਲੈ ਸੱਚੇ ਪਾਤਸ਼ਾਹ ਜੀ ਨੇ ਫਰਮਾਇਆ: ਛੱਡ ਹੁਣ। ਅੱਧੇ ਕੁ ਹਾਜ਼ਰਾਂ ਮੱਥਾ ਟੇਕ ਲਿਆ ਤਾਂ ਆਵਾਜ਼ ਕੰਨੀ ਪਈ: ਸੁਰਿੰਦਰ ਅਗ੍ਰਵਾਲ ਆ ਗਿਆ ਹੈ। ਤਰਸੇਮ ਸਿੰਘ ਦੀ ਸਿਫਾਰਸ਼ ਤੇ ਸਤਿਗੁਰੂ ਜੀ ਫਿਰ ਅੰਦਰ ਗਏ ਤਾਂ ਉਸ ਨਾਲ ਇਕ ਬਜ਼ੁਰਗ ਵੀ ਸੀ। ਨਮਸਕਾਰ ਕਰਦੇ ਉਸ ਵੀ ਇਹੋ ਬੇਨਤੀ ਕੀਤੀ ਕਿ ਹੋਰ ਸਾਰੀਆਂ ਸੰਬੰਧਤ ਧਿਰਾਂ ਉਸਤੋਂ ਰਾਜ਼ੀ ਹਨ ਆਪ ਜੀ ਵੀ ਕਿਰਪਾ ਕਰਨ, ਅੰਤਮ ਦਰ ਇਹੋ ਹੈ। ਇਹ ਲੁਧਿਆਣਾ 'ਚੋਂ ਟਿਕਟ ਯਾਚਕ ਸੀ।

ਪੰਜ ਕੁ ਮਿੰਟ ਉਨ੍ਹਾਂ ਨੂੰ ਦਰਸ਼ਨ ਦੇ ਮੈਨੂੰ ਇਸ਼ਾਰੇ ਨਾਲ ਪੌੜੀਆਂ ਲੈ ਚੜ੍ਹੇ। ਸਤਿਗੁਰੂ ਜੀ ਬਚਨ ਕੀਤਾ ਉਸਤਾਦ ਅਮਜਦ ਅਲੀ ਖਾਨ ਤੋਂ ਖਿਮਾ ਮੰਗੀ ਹੈ ਫੋਨ ਤੇ। ਉਨ੍ਹਾਂ ਨੇ ਪਿਛਲੀ ਮੀਟਿੰਗ ਵਿਚ ਪਿੰਕੀ ਨੂੰ ਆਪਣੇ ਨਾਲ ਜੈਪੁਰ ਖੜ੍ਹਨ ਨੂੰ ਕਿਹਾ ਸੀ ਤੇ ਇਛਾ ਪਰਗਟ ਕੀਤੀ ਸੀ ਕਿ ਬਾਈ ਕਾਰ ਹੀ ਜਾਣਗੇ। ਮੈਂ ਕਾਰ ਦਾ ਜ਼ਿੰਮਾ ਲੈ ਲਿਆ। ਅਵਤਾਰ ਸਿੰਘ (ਰਮੇਸ਼ ਨਗਰ) ਨੂੰ 17 ਸਵੇਰੇ 4 ਵਜੇ ਉਸਤਾਦ ਜੀ ਨੂੰ ਲੈ ਜਾਣ ਲਈ ਪੱਕੀ ਕੀਤੀ। ਪਰ ਉਹ ਕਿਸੇ ਤਰ੍ਹਾਂ ਅਲਗਰਜੀ ਕਰ ਗਿਆ। ਉਸਤਾਦ ਜੀ ਨੂੰ ਪਰੇਸ਼ਾਨੀ ਹੋਈ। ਉਨ੍ਹਾਂ ਹੰਸਪਾਲ ਜੀ ਨਾਲ ਕੰਟੈਕਟ ਕੀਤਾ, ਇਹ ਰਾਜੀਵ ਜੀ ਨਾਲ ਪੰਜਾਬ ਜਾਣ ਲਈ ਕਾਹਲੀ ਵਿਚ ਸੀ। ਅਵਤਾਰ ਸਿਘ ਨੂੰ ਫੋਨ ਕੀਤਾ, ਓਥੇ ਕਿਸੇ ਚੁੱਕਿਆ ਨਾ। ਇਸ ਪਰੇਸ਼ਾਨੀ ਵਿਚ ਹੀ ਉਹਨਾਂ ਸੁਲੱਖਣ ਸਿੰਘ (ਤ੍ਰੀ ਨਗਰ) ਨਾਲ ਨੰਬਰ ਮਿਲਾਏ। ਉਸ ਸਾਰਾ ਪ੍ਰਬੰਧ ਜੁਟਾਇਆ। ਪਿੰਕੀ ਨੇ ਵੀ ਸਿਆਣੀ ਨਾ ਕੀਤੀ। ਉਸਤਾਦ ਜੀ ਪਾਸ ਵੇਲੇ ਸਿਰ ਨਾ ਗਿਆ।

"ਮਸਾਂ ਕਿਤੇ 9 ਵਜੇ ਦਿੱਲੀਓਂ ਨਿਕਲੇ। ਇਸ ਪਰੇਸ਼ਾਨੀ ਲਈ ਮੈਂ ਹੀ

ਜ਼ਿੰਮੇਵਾਰ ਸਾਂ ਜੋ ਖਿਮਾ ਮੰਗੀ। ਉਹਨਾਂ ਦੱਸਿਆ ਕਿ ਜੈਪੁਰ ਵਿਚ ਬਹੁਤ ਵਧੀਆ ਪ੍ਰੋਗਰਾਮ ਹੋ ਗਿਆ ਹੈ। ਪਿੰਕੀ ਦੀ ਸ਼ਲਾਘਾ ਕੀਤੀ ਸੁਹਣਾ ਵਜਾਇਆ ਹੈ ਨਾਲ।

ਏਨੇ ਚਿਰ ਨੂੰ ਸਤਿਗੁਰੂ ਜੀ ਇਸ਼ਨਾਨ ਕਰਨ ਚਲੇ ਗਏ। ਪਰ ਜਾਂਦੇ ਹੋਏ ਮੇਰੀਆਂ ਉਤਾਰੀਆਂ ਹੋਲਾ ਤਨਜ਼ਾਨੀਆਂ ਦੀਆਂ ਫੋਟੋ ਐਲਬਮਾਂ, ਮੇਰੀ ਬੇਨਤੀ ਤੇ ਨਾਲ, ਅੰਦਰ, ਲੈ ਗਏ।

ਅੱਜ ਮੈਨੂੰ ਬਹੁਤ ਸਾਰੇ ਨਵੇਂ ਚਿਹਰੇ ਨਜ਼ਰ ਪਏ। ਨਾਮਧਾਰੀਆਂ ਦੇ ਵੀ ਅਤੇ ਅ-ਨਾਮਧਾਰੀਆਂ ਦੇ ਵੀ।

ਸਤਿਗੁਰੂ ਜੀ ਹੇਠਲੇ, ਸੇਠ ਜੀ ਵਾਲੇ ਕਮਰੇ ਵਿਚ ਪ੍ਰਸ਼ਾਦ ਛਕਿਆ ਇਸ ਵੇਲੇ ਸਮਰਾਲਾ ਸੀਟ ਦਾ ਸ. ਫਤਿਹ ਸਿੰਘ ਵੀ 3-4 ਹੋਰ ਵਿਅਕਤੀਆਂ ਨਾਲ ਆਏ। ਪਰ ਮੇਰੇ ਵੇਖਣ ਤੋਂ ਪਹਿਲੋਂ ਸਤਿਗੁਰੂ ਜੀ ਇਹਨਾਂ ਨੂੰ ਦਰਸ਼ਨ ਦੇ ਚੁੱਕੇ ਸਨ। ਕੀ ਬਚਨ ਹੋਏ, ਪਤਾ ਨਹੀਂ।

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਸਾਡੇ ਵਾਂਗ ਹੀ ਲੰਗਰ 'ਚੋਂ ਪ੍ਰਸ਼ਾਦ ਛਕ ਰਿਹਾ ਸੀ। ਮੈਂ ਉਸਨੂੰ ਪੁੱਛਿਆ: ਸਗੋਂ ਇਹ ਦਿੱਲੀ ਫੇਰੀ ਇਲੈਕਸ਼ਨ ਸੰਬੰਧਤ ਹੈ? ਉਸ ਕਿਹਾ: ਨਹੀਂ। ਇਹ ਤਾਂ ਔਰੰਗਾਬਾਦ ਜਾਣ ਦੀ ਤਿਆਰੀ ਦੀ ਫੇਰੀ ਹੈ। ਸੰਤ ਹਰਭਜਨ ਸਿੰਘ ਔਰੰਗਾਬਾਦ ਦਾ ਭਤੀਜਾ, ਹਾਦਸੇ ਨਾਲ ਸਿਰ ਵਿਚ ਵੱਜੀ ਚੋਟ ਨਾਲ ਪੂਰਾ ਹੋ ਗਿਆ ਹੈ। ਇਹਨਾਂ ਨੇ ਬੱਚੇ ਨਮਿਤ ਭੋਗ ਸਮੇਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਅਗ੍ਰਹਿ ਭਰੀ ਬੇਨਤੀ ਕੀਤੀ ਸੀ। ਅਸੀ ਏਸ ਲਈ ਹੀ ਆਏ ਹਾਂ ਤਾਂਕਿ ਜੇ ਸਮੇਂ ਸਿਰ ਜਹਾਜ਼ ਮਿਲ ਸਕੇ।

ਸੰਤ ਤਰਸੇਮ ਸਿੰਘ ਦੱਸਿਆ ਕਿ ਹੰਸਪਾਲ ਜੀ, ਸਤਿਗੁਰੂ ਜੀ ਪ੍ਰਤੀ ਉਸ ਨਾਲੋਂ ਵੀ ਆਪਣੇ ਆਪ ਨੂੰ ਵਧੇਰੇ ਜ਼ਿੰਮੇਵਾਰ ਸਮਝਦੇ ਹਨ। ਇਸ ਦੀ ਸੁਪਤਨੀ ਦਾ ਇਕ ਸੰਬੰਧੀ ਸ. ਬਹਾਦਰ ਸਿੰਘ ਬਾਰੇ ਕੋਈ ਮੈਗਜ਼ੀਨ ਛਾਪਦਾ ਹੈ। ਅੱਜਾ ਉਹ ਮੈਨੂੰ ਆਕੇ ਮਿਲਿਆ। ਸਤਿਗੁਰੂ ਜੀ ਦੇ ਦਰਸ਼ਨ ਦਾ ਮੁਸ਼ਤਾਕ ਸੀ। ਹੰਸਪਾਲ ਜੀ ਨੇ ਮੈਨੂੰ ਦੱਸਿਆ ਕਿ ਇਹ ਨਾਮਧਾਰੀਆਂ ਤੋਂ ਕਦੇ ਨ ਕਦੇ ਪੈਸੇ ਉਗ੍ਰਾਹ ਲੈਂਦਾ ਹੈ। ਉਂਜ ਸੱਚੇ ਪਾਤਸ਼ਾਹ ਜੀ ਨਾਲ ਇਕ ਵਾਰ ਉਹ ਥਾਈਲੈਂਡ ਵੀ ਗਿਆ ਸੀ। ਉਹ ਨਾਮਧਾਰੀਆਂ ਬਾਰੇ ਇੰਟਰਵੀਊ ਲੈਣ ਆਇਆ ਸੀ। ਉਹ ਤਾਂ ਮੈਂ ਕਿਹਾ ਮੇਰੇ ਵੱਸ ਦੀ ਗੱਲ ਨਹੀ, ਤੈਨੂੰ ਦਰਸ਼ਨ ਕਰਵਾ ਦਿੰਦੇ ਹਾਂ। ਜਦੋਂ ਸਤਿਗੁਰਾਂ ਕ੍ਰਿਪਾ ਕੀਤੀ ਦਰਸ਼ਨ ਦਿੱਤੇ। ਏਹਨੇ ਮੱਥਾ ਟੇਕਿਆ। ਦੋ ਚਾਰ ਸ਼ਬਦ ਸਾਂਝੇ ਕਰਕੇ ਸਤਿਗੁਰੂ ਜੀ ਆਪਣੇ ਕਮਰੇ ਵਿਚ ਚਲੇ ਗਏ ਤਾਂ ਹੰਸਪਾਲ ਜੀ ਨੂੰ ਪਤਾ ਲੱਗਾ। ਉਹ ਮੇਰੇ ਨਾਲ ਔਖੇ ਮੁਖਾਲੇ ਹੋਏ ਕਿ ਕਿਹੋ ਜਿਹੇ ਬੰਦੇ ਨੂੰ ਤੁਸਾਂ ਅੰਦਰ ਆਉਣ ਦਿੱਤਾ ਹੈ।" ਸਕੱਤਰ ਨੇ ਕਿਹਾ, "ਮੈਂ ਬੜਾ ਹੈਰਾਨ ਕਿ ਇਹ ਮੇਰੇ ਨਾਲੋਂ ਵੀ ਸਤਿਗੁਰੂ ਜੀ ਪ੍ਰਤੀ ਵਧੇਰੇ ਜ਼ਿੰਮੇਵਾਰੀ ਰੱਖਦੇ ਹਨ।

11.30 ਵਜੇ ਮੈਂ ਬੈਠਣ ਕਮਰੇ ਵਿਚ ਗਿਆ ਤਾਂ ਸ. ਕੁਲਦੀਪ ਸਿੰਘ ਜੰਮੂ

ਅਤੇ ਸ੍ਰੀ ਰਾਜਨ ਮਿਸ਼ਰਾ ਸ਼ਾਗਿਰਦਾਂ ਨਾਲ ਬੈਠੇ ਸਤਿਗੁਰਾਂ ਦੀ ਇੰਤਜ਼ਾਰ ਕਰ ਰਹੇ ਸਨ। ਮੈਨੂੰ ਸ਼੍ਰੀ ਰਾਜਨ ਨੇ ਦੱਸਿਆ ਕਿ ਅੱਜ ਉਨ੍ਹਾਂ 30,000/- ਤਮੇਸ਼ ਨਗਰ ਵਾਲੇ ਮਕਾਨ ਲਈ ਬਕਾਇਆ ਸਾਈ ਦਾ ਦੇਣਾ ਸੀ। ਹੁਣ ਸਤਿਗੁਰੂ ਜੀ ਪਾਸ ਆਏ ਹਾਂ। ਸਤਿਗੁਰੂ ਜੀ ਨੇ ਫੋਨ ਤੋਂ ਹਾਲਾਤ ਜਾਣ ਸ਼੍ਰੀ ਰਾਜਨ ਨੂੰ ਸੰਤ ਬਲਵੰਤ ਸਿੰਘ-ਪ੍ਰੀਤਮ ਸਿੰਘ ਬਾਲੀ ਨਗਰ ਨੂੰ ਨਾਲ ਲੈ ਜਾਕੇ ਅਦਾਇਗੀ ਕਰਨ ਲਈ ਬਚਨ ਕੀਤਾ। ਫੋਨ ਤੇ ਆਪ ਸਾਰੀ ਗਲਬਾਤ ਬਾਲੀ ਨਗਰੀਆਂ ਨਾਲ ਕਰ ਆਏ ਸਨ।

ਕੋਈ 12 ਵਜੇ ਮੇਰੀਆਂ ਫੋਟੋ ਐਲਬਮਾਂ ਵਾਪਸ ਕਰਦਿਆਂ ਸ੍ਰੀ ਹਜ਼ੂਰ ਨੇ ਫਰਮਾਇਆ ਕਿ ਮਹਿੰਦਰ ਸਿੰਘ ਬਾਲੀ ਨਗਰ ਨੂੰ ਫੋਨ ਤੇ ਮਿਲ ਕੇ ਪੱਕੀ ਕੀਤੀ ਹੈ ਕਿ ਰਾਜਨ ਮਿਸ਼ਰਾ ਦੇ ਮਕਾਨ ਦੀ ਬਕਾਇਆ ਰਕਮ ਉਸ ਤੇ ਸਤਿਗੁਰੂ ਜੀ ਨੇ ਮਿਲ ਕੇ ਅਦਾ ਕਰਨੀ ਹੈ। ਸਤਿਗੁਰੂ ਜੀ ਨੇ ਕਿਹਾ: ਵੇਲਣੇ ਵਿਚ ਆਈ ਬਾਂਹ ਦੀ ਪਰਵਾਹ ਵੀ ਨਹੀ ਕਰਨੀ।

ਇਸੇ ਕਮਰੇ ਵਿਚ ਸੁਰਿੰਦਰ ਸਿੰਘ ਮਨਚੰਦਾ ਬੈਠਾ ਹੋਇਆ ਸੀ। ਸਤਿਗੁਰੂ ਜੀ ਨੇ ਉਸਦੇ ਜ਼ਿਮੇ ਲਾਇਆ ਕਿ ਉਹ 2 ਤੋਂ 7 ਸਤੰਬਰ 1985 ਦੇ ਕਲਾਕਾਰਾਂ ਨਾਲ ਬਿਤਾਣ ਵਾਲੇ ਦਿਨਾਂ ਦਾ ਡੇਹਰਾਦੂਨ ਪ੍ਰਬੰਧ ਕਰੇ। ਨਾਭੇ ਦੇ ਮਹਾਰਾਜਾ ਪ੍ਰਤਾਪ ਸਿੰਘ ਨੂੰ ਇਹਨਾਂ ਦਾ ਨਾਂ ਲੈ ਕੇ ਉਸ ਦੇ 150 ਕਮਰਿਆਂ ਵਾਲੇ ਡੇਹਰਾਦੂਨ ਵਿਚਲੇ ਮਹਲ ਦੇ 8 ਕਮਰੇ ਰਾਖਵੇ ਕਰਵਾਏ ਤਾਂਕਿ ਕਲਾਕਾਰ ਤੇ ਸੇਵਕ 16 ਜਣਿਆਂ ਦੀ ਰਿਹਾਇਸ਼ ਦਾ ਠੀਕ ਪ੍ਰਬੰਧ ਹੋ ਸਕੇ। ਕਲਾਕਾਰ ਰਾਜਨ ਮਿਸ਼ਰਾ ਅਤੇ ਦੁਰਗਾ ਲਾਲ ਨੇ ਹਵਾਈ ਜਹਾਜ਼ ਤੇ ਮਸੂਰੀ ਤਕ ਜਾਣਾ ਹੈ। ਬਾਕੀ ਕਾਰਾਂ ਤੇ ਜਾਣਗੇ। ਸਤਿਗੁਰਾਂ ਮੈਨੂੰ ਵੀ ਨਾਲ ਚਲਣ ਲਈ ਆਖਿਆ।

ਬਿਰਾਜਣ ਤੋਂ 5 ਕੁ ਮਿੰਟ ਪਹਿਲਾਂ ਮੈਨੂੰ ਸਤਿਗੁਰੂ ਜੀ ਦੇ ਫੇਰ ਦਰਸ਼ਨ ਹੋਏ। ਏਥੇ ਇਕ ਮੋਟੇ ਚਸ਼ਮੇ ਵਾਲਾ ਮਧਰੇ ਕੱਦ ਦਾ ਸਿੰਘ ਹਰਭਜਨ ਸਿੰਘ (ਠਾਕੁਰ ਉਦੈ ਸਿੰਘ ਜੀ ਦੇ ਸੇਵਕ) ਨਾਲ ਮੱਥਾ ਟੇਕਣੇ ਗਿਆ ਤਾਂ ਸਤਿਗੁਰਾਂ ਬੁਲਾ ਲਿਆ। ਮੈਨੂੰ ਉਸ ਬਾਰੇ ਦੱਸਿਆ: ਬੰਬਈ ਦੇ ਗੁਰਬਚਨ ਸਿੰਘ ਦਾ ਲੜਕਾ ਹੈ। ਡਾ. ਬਲਦੇਵ ਸਿੰਘ। ਇਹ ਐਮ.ਡੀ.ਹੈ. ਮੇਰੇ ਆਖ਼ਣ ਤੇ 2700/- ਮਹੀਨਾ ਦੀ ਨੌਕਰੀ ਛੱਡ 6 ਮਹੀਨੇ ਦੀ ਛੁੱਟੀ ਤੇ ਆ ਗਿਆ ਹੈ। ਮੇਰੇ ਨਾਲ ਤਾਲ ਮੇਲ ਨਾ ਹੋ ਸਕਣ ਕਰਕੇ ਕਿਸੇ ਹੋਟਲ ਵਿਚ ਰਹਿ ਕੇ ਉਡੀਕ ਕੀਤੀ। ਇਸ ਨੂੰ ਡਾਕਟਰ ਮੂਸਾ ਪਾਸੋਂ ਨੈਚੋਰਪੈਥੀ ਸਮਝਣ ਵਾਸਤੇ ਬੁਲਾਇਆ ਹੈ।

ਅਤੇ ਸਤਿਗੁਰਾਂ ਨੇ ਹਰਭਜਨ ਸਿੰਘ ਦੀ ਡਿਊਟੀ ਲਾਈ ਕਿ ਉਹ ਸ. ਦਰਸ਼ਨ ਸਿੰਘ ਦੇ ਰਾਜਿੰਦਰਾ ਹੋਟਲ ਵਿਚ ਇਸਨੂੰ ਰਿਹਾਇਸ਼ ਦੁਆਏ ਤੇ ਰੋਟੀ ਪਾਣੀ ਦਾ ਇੰਤਜ਼ਾਮ ਕਰੇ।

ਮਹਿਲ ਸਿੰਘ ਤਾਰ ਸ਼ਹਿਨਾਈ ਉਸਤਾਦ ਪਿਆਰਾ ਸਿੰਘ ਦੀ ਛੋਟੀ ਪਤਨੀ ਬੀਬੀ ਸੀਤੋ ਦੀ ਕੋਈ ਅਰਜ਼ ਕਰਨ ਵੀ ਆਇਆ ਹੋਇਆ ਸੀ। ਬੀਬੀ ਵੀ

ਕਿਤੇ ਏਧਰ ਓਧਰ ਹੋਵੇਗੀ। ਸਤਿਗੁਰਾਂ ਦੇ ਜਾਗਣ ਤੇ ਹੀ ਉਸ ਦੀ ਬੇਨਤੀ ਸੁਣੀ ਜਾਏਗੀ। ਉਸਤਾਦ ਜੀ ਸਤਿਗੁਰਾਂ ਦੇ ਖਰਚੇ ਤੇ ਇੰਗਲੈਂਡ ਗਏ ਹੋਏ ਹਨ। ਸੰਭਵ ਹੈ ਬਲਜੀਤ ਸਿੰਘ ਤਾਰ ਸ਼ਹਿਨਾਈ ਨੂੰ ਓਥੇ ਹੀ ਭੇਜਣ ਬਾਰੇ ਅਰਜ਼ ਕਰਨ ਆਈ ਹੋਵੇ।

12.30 ਵਜੇ ਫੋਨ ਤੇ ਸਤਿਗੁਰੂ ਜੀ ਆਪਣੇ ਸਕੱਤਰ ਨੂੰ ਕੁਝ ਹਦਾਇਤਾਂ ਦੇ ਰਹੇ ਸਨ। ਉਹ ਹੇਠਲੇ ਦਫ਼ਤਰ ਵਿਚ ਸੀ। ਇਸ ਮੌਕੇ ਮੇਰੀਆਂ ਲਿਆਂਦੀਆਂ ਐਲਬਮਾਂ ਵੇਖ ਸਕੱਤਰ ਨੇ ਸਤਿਗੁਰੂ ਜੀ ਦੀ ਟਿੱਪਣੀ ਮੇਰੇ ਨਾਲ ਸਾਂਝੀ ਕੀਤੀ: ਕਵੀ ਹੁਰਾਂ ਨੇ ਹੋਲਾ ਕੁੱਜੇ ਵਿਚ ਬੰਦ ਕਰ ਲਿਆਂਦਾ ਹੈ। ਉਹਨਾਂ ਏਨੀਆਂ ਫੋਟੋ ਤਿਆਰ ਕਰਵਾ ਪਿਠ ਅੰਕਣ ਕਰ ਲੈ ਆਂਦੀਆਂ ਹਨ ਕਿ ਸਾਡੇ ਪਾਸ ਵੇਖਣ ਤਕ ਦਾ ਸਮਾਂ ਨਹੀਂ। ਪਰ ਇਤਿਹਾਸ ਸੁਰੱਖਿਅਤ ਹੋ ਗਿਆ।

ਅਤੇ ਮੈਂ ਦੁਪਹਿਰੇ ਘਰ ਆ ਗਿਆ।

ਮੈਂ ਅਤੇ ਮੇਰੀ ਪੁੱਤਰੀ ਜਸਕਿਰਨ ਰਮੇਸ਼ ਨਗਰ ਧਰਮਸ਼ਾਲਾ ਨੂੰ ਦੀਵਾਨ ਵਾਸਤੇ ਜਾ ਰਹੇ ਸਾਂ ਕਿ ਤਿੰਨ ਕਾਰਾਂ ਸਾਡੇ ਪਾਸ ਦੀ ਗੁਜ਼ਰੀਆਂ। ਇਹਨਾਂ 'ਚੋਂ ਵਿਚਾਲੇ ਸਤਿਗੁਰੂ ਜੀ ਦੀ ਕਾਰ ਸੀ। ਸ੍ਰੀ ਸਤਿਗੁਰੂ ਜੀ ਸੰਤ ਗੁਰਬਚਨ ਸਿੰਘ ਛਾਬੀ ਵਾਲਿਆਂ ਦੇ ਘਰ, ਪਰਵਾਰ ਨੂੰ ਦਰਸ਼ਨ ਦੇਣ ਸੁਭਾਸ਼ ਨਗਰ ਪਧਾਰੇ ਸਨ। ਗੁਰਬਚਨ ਸਿੰਘ ਠੇਕੇਦਾਰ ਦੀ ਮਿਰਤੂ ਪਿਛੋਂ ਆਪ ਜੀ ਉਸ ਪਰਵਾਰ ਨੂੰ ਨਿਵਾਜਣ ਨਹੀ ਸਨ ਜਾ ਸਕੇ। ਠੇਕੇਦਾਰ ਗੁਰਬਚਨ ਸਿੰਘ ਦਾ ਭੈਣੀ ਸਾਹਿਬ ਦੇ ਵੱਡੇ ਮੰਦਰ ਦੀ ਤਿਆਰੀ ਵਿਚ ਕਾਫ਼ੀ ਸਹਿਯੋਗ ਸੀ।

ਅੱਜ 5 ਤੋਂ 6 ਤਕ ਨਾਮ ਸਿਮਰਨ ਅਤੇ ਫਿਰ ਕੀਰਤਨ ਹੋਇਆ। ਸਤਿਗੁਰੂ ਜੀ ਨੇ ਸਮੁੱਚੀ ਸੰਗਤ ਨੂੰ ਖੁਸ਼ੀਆਂ ਬਖ਼ਸ਼ੀਆਂ ਕਿ ਉਹ ਅੱਜ ਕੱਲ੍ਹ ਸਵੇਰ ਦੇ ਦੀਵਾਨ ਵਿਚ ਪਹਿਲਾਂ ਤੋਂ ਵਧੇਰੇ ਆਉਣ ਲਗ ਪਈ ਹੈ। ਨਾਲ ਹੀ ਬਚਨ ਕੀਤਾ ਕਿ ਕੱਲ੍ਹ ਸੰਗਤ ਦੇ ਮੁਖੀ ਰਿਪੋਰਟ ਕਰਨ ਕਿ ਕੌਣ ਕੌਣ ਇਲਾਕਾ ਤੇ ਕਿੰਨੇ ਕਿੰਨੇ ਨਰ ਨਾਰ ਅੰਮ੍ਰਿਤ ਵੇਲੇ ਦਾ ਜਾਗਣਾ ਸ਼ੁਰੂ ਕਰੀ ਬੈਠੇ ਹਨ।

ਸੰਤ ਜਿਉਣ ਸਿੰਘ ਕਵੀਸ਼ਰ, ਸੰਤ ਸੁਵਿੰਦਰ ਸਿੰਘ ਅਤੇ ਸੰਤ ਹਰਵੇਲ ਸਿੰਘ ਨਾਲ ਦੀਵਾਨੋ ਉਠਦਿਆਂ ਮੁਲਾਕਾਤ ਹੋਈ, ਮੇਰਾ ਖਿਆਲ ਸੀ ਸ਼ਾਇਦ ਉਹ ਔਰੰਗਾਬਾਦ ਜਾ ਰਹੇ ਹਨ ਪਰ ਇਹਨਾਂ ਤੋਂ ਮਾਲੂਮ ਹੋਇਆ ਕਿ ਇਹ ਅੱਜ ਕੱਲ੍ਹ ਰੋਜ਼ਾਨਾ, ਦਿਲੀ ਵਿਖੇ ਹੀ ਦੀਵਾਨ ਸਜਾ ਰਹੇ ਹਨ। ਸੰਤ ਫੌਜਾ ਸਿੰਘ ਦੇ ਵਿਹੜੇ ਰੋਜ਼ ਹੀ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਘਟਨਾਵਾਂ ਤੇ ਰੌਸ਼ਨੀ ਪਾਉਂਦੇ ਹਨ। ਨਾਮਧਾਰੀ ਪੰਥ ਵਿਚ ਇਹ ਕਵੀਸ਼ਰੀ ਜਥੇ ਦੇ ਤੌਰ ਤੇ ਪਹਿਲਾ ਅਤੇ ਸਰੋਵਤਮ ਜੱਥਾ ਹੈ।

## 24 ਅਗਸਤ 1985, ਸ਼ਨੀਵਾਰ
## ਨਵੀਂ ਦਿੱਲੀ

ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ, ਗੁਰੂ ਜੀ ਹਜ਼ੂਰੀ ਵਿਚ ਉਸਤਾਦ ਹਰਭਜਨ ਸਿੰਘ ਅਤੇ ਕਲਾਕਾਰ ਜਥੇ ਨੇ ਕੀਤਾ। 6 ਵਜੇ ਸਮਾਪਤੀ ਹੋਈ। ਹਾਲ ਸੰਗਤ ਨਾਲ ਭਰਪੂਰ ਸੀ।

8.30 ਵਜੇ ਮੈਂ ਕੋਠੀ ਪੁੱਜਾ। ਸ੍ਰੀ ਸਤਿਗੁਰੂ ਜੀ ਸੰਗੀਤ ਕਲਾਕਾਰਾਂ ਉਸਤਾਦ ਹਰਭਜਨ ਸਿੰਘ ਹੁਰਾਂ ਨਾਲ ਸ. ਸੰਤੋਖ ਸਿੰਘ ਚਾਵਲਾ-ਲਾਲ ਜੀ—ਦੇ ਕਮਰੇ ਵਿਚ ਵੀਡੀਓ ਰਿਕਾਰਡ ਹੋਈ ਆਸਾ ਦੀ ਵਾਰ ਸੁਣ-ਵੇਖ ਰਹੇ ਸਨ। ਸਤਿਗੁਰਾਂ ਦਾ ਨਿਜੀ ਸਕੱਤਰ ਸੰਤ ਤਰਸੇਮ ਸਿੰਘ, ਸ. ਹੰਸਪਾਲ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਕੁਝ ਹੋਰ ਸੱਜਣ ਵੀ ਵਾਰ ਸੁਣ-ਵੇਖ ਰਹੇ ਸਨ। ਸਤਿਗੁਰੂ ਜੀ ਲੁੜੀਂਦੀਆਂ ਥਾਵਾਂ ਤੇ ਟਿੱਪਣੀਆਂ ਦੇ ਰਹੇ ਸਨ।

ਠਾਕੁਰ ਦਲੀਪ ਸਿੰਘ ਨੇ ਹੋਲਾ ਦਿੱਲੀ 1985 ਸਮੇਂ ਕਿਸੇ ਵੀਡੀਓ ਕੰਪਨੀ ਨਾਲ ਗੱਲ ਕਰਕੇ ਇਹ ਰਿਕਾਡਿੰਗ ਕੀਤੀ ਸੀ। ਫੋਟੋਗ੍ਰਾਫ਼ੀ ਵਧੀਆ ਹੈ। ਹੋਲੇ ਦਾ ਸਮਾਂ ਦ੍ਰਿਸ਼ ਰੂਪਮਾਨ ਹੁੰਦਾ ਹੈ। ਪਰ ਜੋ ਗੱਲ ਨਹੀ ਜਚੀ ਉਹ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਦੁਆਰਾ ਆਸਾ ਦੀ ਵਾਰ ਵਿਚ ਕੋਈ ਹਿੱਸਾ ਨਹੀ। ਆਪ ਜੀ ਗਾਉਂਦੇ ਤਾਂ ਵਿਵਧ ਸ਼ਬਦ ਬੰਦਸ਼ਾਂ ਦੀ ਸ਼ਾਨਦਾਰ ਗਵਾਇਸ਼ ਵੀ ਸੁਣਨ ਨੂੰ ਮਿਲਣੀ ਸੀ ਅਤੇ ਰਾਗਾਂ ਦੀ ਭਿੰਨਤਾ ਦਾ ਵੀ ਆਨੰਦ ਆਉਣਾ ਸੀ। ਆਸਾ ਦੀ ਵਾਰ ਜਿਵੇਂ ਸਜੀਵ ਹੋ ਉਠਣੀ ਸੀ।

9.30 ਵਜੇ ਤਕ ਸੁਣ ਕੇ ਵੀਡੀਓ ਰਿਕਾਰਡਿੰਗ ਬੰਦ ਕਰ ਦਿੱਤੀ ਗਈ।

ਸ. ਸੁਰਿੰਦਰ ਸਿੰਘ ਮਨਚੰਦਾ, ਸ. ਰਾਜਿੰਦਰ ਸਿੰਘ ਹੈਦਰਾਬਾਦ, ਸ. ਸੁਰਿੰਦਰ ਸਿੰਘ ਲੁਧਿਆਣਾ ਵੀ ਇਸ ਸਮੇਂ ਉਪਸਥਿਤ ਸਨ।

ਅੱਜ ਮੰਡੀਓਂ, ਲੁਧਿਆਣਿਓਂ ਤੇ ਕੁਝ ਹੋਰ ਥਾਓਂ ਵੀ ਕੁਝ ਵਿਅਕਤੀ ਆਏ ਹੋਏ ਸਨ।

ਮੈਨੂੰ ਦਰਸ਼ਨ ਸ੍ਿੰਘ ਲੁਧਿਆਣਾ ਨੇ ਪੌੜੀਆਂ ਉਤਰਦਿਆਂ ਘੇਰ ਇਹ ਗੱਲ ਦੱਸੀ ਕਿ ਲੁਧਿਆਣੇ ਦੀ ਨਾਮਧਾਰੀ ਸੰਗਤ ਨੇ ਉਦਮ ਕਰਕੇ 15 ਅਗਸਤ ਦਾ ਦਿਹਾੜਾ ਮਨਾਇਆ। ਸ. ਹੰਸਪਾਲ ਵੀ ਬੁਲਾਏ। ਠੇਕੇਦਾਰ ਸੁਰਜਨ ਸਿੰਘ (ਅਕਾਲੀ) ਤੋਂ ਤਿਰੰਗਾ ਝੰਡਾ ਲਹਿਰਵਾਇਆ। ਜ਼ਿਲਾ ਕਾਂਗ੍ਰਸ ਦੇ ਹੋਰ ਆਗੂ ਵੀ ਜਲਸੇ ਵਿਚ ਪੁਜੇ ਹੋਏ ਸਨ। ਅਖਬਾਰਾਂ ਵਾਲਿਆਂ ਨੇ ਵੀ ਇਸ ਜਲਸੇ ਦੀ ਚਰਚਾ ਕੀਤੀ।

ਸੰਤ ਤਰਸੇਮ ਸਿੰਘ ਨਿਜੀ ਸਕੱਤਰ ਨੂੰ ਮੈਂ ਉਸਦੀਆਂ ਦੱਸੀਆਂ ਅੱਸੂ ਦੇ ਮੇਲੇ ਦੀਆਂ ਤਾਰੀਖਾਂ ਅਤੇ 'ਸਤਿਜੁਗ' ਵਿਚ ਇਸ ਹਫਤੇ ਛਪੀਆਂ ਦਾ ਕਾਰਣ

ਪੁੱਛਿਆ। ਉਸ ਦੱਸਿਆ ਕਿ ਮਹਾਰਾਜ ਜੀ ਨੇ ਸਤਿਗੁਰੂ ਜੀ ਦੀਆਂ ਤੈ ਕੀਤੀਆਂ ਤਾਰੀਖਾਂ ਵਿਚ 15 ਦਿਨਾਂ ਦਾ ਅੱਗੇ ਦਾ ਫ਼ਰਕ ਪਾਕੇ ਪਰਵਾਨ ਕੀਤੀਆਂ ਹਨ। ਹੁਣ 30 ਸਤੰਬਰ 1985 ਤੋਂ ਅੱਸੂ ਦਾ ਮੇਲਾ ਸ਼ੁਰੂ ਹੋਵੇਗਾ। ਮਹਾਰਾਜ ਜੀ ਦਾ ਵਿਚਾਰ ਸੀ ਕਿ ਜੇ ਸਾਧ ਸੰਗਤ ਨੇ ਟਿੱਬੇ ਵਾਲੇ ਖੂਹ ਤੇ ਹੀ ਡੇਰੇ ਲਾਣੇ ਹਨ ਤਾਂ ਹੋਰ ਪੰਦਰਾਂ ਦਿਨ ਪਿਛੇ ਪਾਇਆਂ ਦਿਨ ਠੰਢੇ ਹੋ ਜਾਣਗੇ।

ਅੱਜ ਸ਼ਾਮ ਦੇ ਦੀਵਾਨ ਤੋਂ ਪਹਿਲਾਂ ਜਲ ਪਾਣੀ ਦੀ ਸੇਵਾ ਸ੍ਰੀ ਸਤਿਗੁਰੂ ਜੀ ਅਤੇ ਸੇਵਾ ਵਿਚਲੇ ਜਥੇ ਲਈ ਵੀ ਬੀਬੀ ਸ਼ਕੁੰਤਲਾ ਭੁਟਾਨੀ ਨੇ ਰਾਜਿੰਦਰ ਨਗਰ ਵਿਖੇ ਆਪਣੇ ਘਰ ਕੀਤੀ।

ਉਸਤਾਦ ਹਰਭਜਨ ਸਿੰਘ ਨੇ ਦੱਸਿਆ ਕਿ ਉਸਤਾਦ ਅਮਜਦ ਅਲੀ ਪਿੰਕੀ ਤੇ ਬੜੇ ਮਿਹਰਬਾਨ ਹੋਏ ਹਨ। 17.8.85 ਨੂੰ ਜੈਪੁਰ ਰਾਜਸਥਾਨ ਵਿਖੇ ਹੋਏ ਪ੍ਰੋਗਰਾਮ ਵਿਚ, ਉਸਤਾਦ ਅੱਲਾ ਰੱਖਾ ਦੇ ਲੜਕੇ ਫਜ਼ਲ ਹੁਸੈਨ ਤੋਂ ਵੀ ਵੱਧ ਇਸਨੂੰ ਤਾੜੀਆਂ ਮਿਲਦੀਆਂ ਰਹੀਆਂ ਹਨ। ਪੂਨੇ ਵਿਚ ਸੰਗੀਤਕਾਰਾਂ ਦੀ ਇਕ ਬਹੁਤ ਵੱਡੀ ਕਾਨਫਰੰਸ ਹੋ ਰਹੀ ਹੈ। ਉਸ ਤੇ ਵੀ ਉਸਤਾਦ ਜੀ ਇਸਨੂੰ ਨਾਲ ਖੜ ਰਹੇ ਹਨ। ਬ੍ਰਿੰਦਾਵਨ ਅਤੇ ਬੰਬਈ ਵਿਚ ਵੀ ਸੰਗੀਤ ਸਮਾਰੋਹਾਂ ਤੇ ਜਾਣਾ ਹੈ। ਉਸਤਾਦ ਜੀ ਸਾਰੇ ਦੇਸ਼ ਵਿਚ ਪਿੰਕੀ ਨੂੰ ਵਜਵਾਣਾ ਚਾਹੁੰਦੇ ਹਨ।

ਉਸਤਾਦ ਅਮਜਦ ਅਲੀ ਖਾਨ ਨੇ ਪਿੰਕੀ ਨੂੰ ਆਖਿਆ ਹੈ ਕਿ ਉਹ ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਪ੍ਰੋਗਰਾਮਾਂ ਤੋਂ ਬਾਅਦ ਆਪਣੇ ਤਬਲਾ ਗੁਰੂ ਕਿਸ਼ਨ ਮਹਾਰਾਜ ਜੀ ਨੂੰ ਮਿਲਣ ਵਾਸਤੇ ਜਾਵੇ ਤੇ ਭਾਰੀ ਭਰਕਮ ਤੋਹਫ਼ਾ ਲੈ ਕੇ ਜਾਵੇ ਤਾਂਕਿ ਉਨ੍ਹਾਂ ਨੂੰ ਆਪਣੇ ਸ਼ਾਗਿਰਦ ਦੇ ਕਰਤਬ ਤੇ ਮਾਣ ਤੇ ਖੁਸ਼ੀ ਹੋਵੇ।

5 ਤੋਂ 7 ਵਜੇ ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹਿਲਾਂ ਨਾਮ ਸਿਮਰਨ ਫੇਰ ਕੀਰਤਨ ਹੋਇਆ। ਸਮਾਪਤੀ ਦੀ ਅਰਦਾਸ ਉਪਰੰਤ ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੇ ਸੰਗਤ ਪ੍ਰਤੀ ਐਲਾਨ ਕੀਤਾ। ਜਿਸਦਾ ਮਤਲਬ ਸੀ ਕਿ ਸੱਚੇ ਪਾਤਸ਼ਾਹ ਸਿੱਖਾਂ ਦੀਆਂ ਅਰਜ਼ ਬੇਨਤੀਆਂ ਸਵੇਰੇ ਅਤੇ ਸ਼ਾਮ ਦੇ ਦੀਵਾਨਾਂ ਸਮੇਂ ਸੁਣਿਆ ਕਰਨਗੇ। ਸਾਧ ਸੰਗਤ ਅਰਜ਼ਾਂ ਕਰਨ ਲਈ ਕੋਠੀ ਨ ਜਾਇਆ ਕਰੇ।

ਅਤੇ ਅੱਜ ਬੇਨਤੀਆਂ ਕਰਨ ਵਾਲਿਆਂ ਦੀਆਂ ਕਤਾਰਾਂ ਲਗ ਗਈਆਂ। ਸ. ਸੁਲੱਖਣ ਸਿੰਘ ਮੈਟਰੋਪਾਲੀਟਨ ਕਾਊਂਸਲਰ, ਸ. ਸੁਰਿੰਦਰ ਸਿੰਘ ਮੱਲੂਵਾਲ ਅਤੇ ਸੰਤ ਹਰਮੀਤ ਸਿੰਘ ਢੋਡਾ ਅਰਜ਼ਾਂ ਕਰਨ ਵਾਲਿਆਂ ਨੂੰ ਪੇਸ਼ ਕਰਨ ਲੱਗੇ। ਮੈਂ ਬਹੁਤ ਨੇੜੇ ਹੋ ਕੇ ਬੇਨਤੀਕਾਰਾਂ ਦੇ ਕਿੱਸੇ ਸੁਣ ਨਹੀਂ ਸਕਿਆ। ਪਰ ਇਹ ਵੇਖਿਆ ਕਿ ਸਤਿਗੁਰੂ ਜੀ ਦੋ ਦੋ ਤਿੰਨ ਤਿੰਨ ਮਿੰਟ ਵਿਚ ਸਿੱਖਾਂ ਦੀ ਵਿਥਿਆ ਸੁਣ ਸੁਣ ਕੇ ਉਸਤੇ ਆਪਣਾ ਫੈਸਲਾ ਜਾਂ ਹੁਕਮ ਸੁਣਾ ਦਿੰਦੇ ਰਹੇ। ਅੱਧੇ ਘੰਟੇ ਦੇ ਵਕਫ਼ੇ ਬਾਅਦ ਅਰਜ਼ਾਂ ਕਰਨ ਵਾਲਿਆਂ ਦਾ ਕੰਮ ਮੁੱਕ ਗਿਆ।

ਸੱਚੇ ਪਾਤਸ਼ਾਹ ਜੀ ਉਠ ਕੇ ਕੋਠੀ ਪਧਾਰੇ। ਕੱਲ 6 ਵਜੇ ਆਪ ਜੀ ਦਾ ਜਹਾਜ਼ ਔਰੰਗਾਬਾਦ ਲਈ ਚਲੇਗਾ।

ਪਰ ਸਤਿਗੁਰੂ ਜੀ ਦੇ ਜਾਣ ਤੋਂ ਪਹਿਲੋਂ ਸੰਤ ਗੁਰਦੀਪ ਸਿੰਘ ਢੋਡਾ ਨੇ ਇਕ ਅਨਾਊਂਸਮੈਂਟ ਕੀਤੀ ਕਿ ਨਾਮਧਾਰੀ ਦਰਬਾਰ ਵੱਲੋਂ ਨਾਮਧਾਰੀ ਧਰਮਸ਼ਾਲਾ ਵਿਚ ਇਕ ਦੁਕਾਨ ਖੋਲ੍ਹੀ ਗਈ ਹੈ ਜਿਸ ਵਿਚ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪੁਸਤਕਾਂ, ਤਸਵੀਰਾਂ, ਆਸਣ, ਪਊਏ ਮਾਲਾਵਾਂ ਸਾਬਨ ਆਦਿ ਵੇਚਿਆ ਜਾਇਆ ਕਰੇਗਾ। ਸੰਤ ਸਤਨਾਮ ਸਿੰਘ ਇਸਦੇ ਇੰਚਾਰਜ ਹੋਣਗੇ। ਦੁਕਾਨ ਸਵੇਰੇ 7 ਤੋਂ 11 ਸ਼ਾਮੀ 5 ਤੋਂ 7 ਵਜੇ ਤਕ ਖੁਲ੍ਹੀ ਰਿਹਾ ਕਰੇਗੀ।

ਸ. ਫੌਜਾ ਸਿੰਘ ਰਮੇਸ਼ ਨਗਰ ਜੋ ਕਿ ਅਕਾਲੀ ਸਿਆਸਤ ਨਾਲ ਸੰਬੰਧਤ ਪਰ ਕਾਂਗਰਸੀ ਰੁਖ਼ ਰਖਦਾ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਵੀ ਆਵਾਗਮਨ ਰਖਦਾ ਹੈ, ਇਹ ਅਤੇ ਇਸਦਾ ਸਪੁੱਤਰ ਮਨਜੀਤ ਸਿੰਘ ਦੀਵਾਨ ਵਿਚ ਹਾਜ਼ਰ ਸਨ। ਸਤਿਗੁਰੂ ਜੀ ਨੇ ਆਪਣੇ ਸਕੱਤਰ ਦੁਆਰਾ ਮਨਜੀਤ ਸਿੰਘ ਹੱਥੀ ਇਸਨੂੰ ਸ਼ੂਗਰ ਦੀ ਦਵਾਈ ਘੱਲੀ ਤੇ ਫਿਰ ਇਸਨੂੰ ਬੁਲਾਕੇ ਅਨੂਪਾਨ ਦੱਸਿਆ: ਸ਼ੂਗਰ ਟੈਸਟ ਕਰਵਾ ਕੇ ਇਕ ਹਫਤਾ ਲਗਾਤਾਰ ਦਵਾਈ ਖਾਣੀ। ਫੇਰ ਇਕ ਹਫਤਾ ਦਵਾ ਛੱਡ ਕੇ ਟੈਸਟ ਕਰਵਾਣਾ। ਤੀਜੇ ਹਫਤੇ ਫੇਰ ਦਵਾਈ ਖਾ ਕੇ ਟੈਸਟ ਕਰਵਾਣਾ।

ਆਜ਼ਮੂਦਾ ਦਵਾਈ ਹੈ। ਇਹ ਨਹੀ ਪਤਾ ਕਿਥੋਂ ਆਈ ਹੈ।

## 26 ਅਗਸਤ 1985, ਸੋਮਵਾਰ
## ਨਵੀਂ ਦਿੱਲੀ

ਪੂਸਾ ਰੋਡ ਕੋਠੀ ਵਿਚ ਗਿਆਂ 11 ਵਜੇ ਮੈਨੂੰ ਧਰਮ ਸਿੰਘ ਚਾਵਲਾ ਨੇ ਸਤਿਗੁਰੂ ਜੀ ਦੇ ਸੁਆਗਤ ਲਈ ਪਾਲਮ ਏਅਰ ਪੋਰਟ ਤੇ ਜਾਣ ਬਾਰੇ ਪੁੱਛਿਆ ਤਾਂ ਮੈਂ ਨਾਲ ਹੋ ਪਿਆ। ਸ਼ੇਰ ਸਿੰਘ ਤੋਂ ਇਲਾਵਾ ਤਿੰਨੇ ਚਾਵਲਾ ਭਾਈ ਸੁਨਹਿਰੀ ਕਾਰ ਵਿਚ ਘੂਕਦੇ ਜਾ ਰਹੇ ਸਨ।

12.10 ਤੇ ਔਰੰਗਾਬਾਦ-ਜੈਪੁਰ-ਜੋਧਪੁਰ ਵਾਲੀ ਫਲਾਈਟ ਆਈ ਤਾਂ ਸੱਚੇ ਪਾਤਸ਼ਾਹ ਜੀ ਪੂਰਬਾ, ਬਲਦੇਵ ਸਿੰਘ, ਸ. ਮਨਚੰਦਾ ਨਾਲ ਮੁਸਕਰਾਂਦੇ ਆ ਰਹੇ ਸਨ। ਆਪ ਜੀ ਨਾਲ ਇਕ ਹੋਰ ਉੱਚਾ ਲੰਮਾ ਹਿੰਦੂ ਜੈਂਟਲਮੈਨ ਸੀ ਜੋ ਰਸੀਵਿੰਗ ਹਾਲ ਵਿਚ ਦਾਖ਼ਲ ਹੁੰਦਿਆਂ ਹੀ ਨਮਸਕਾਰ ਕਰ ਚਲਾ ਗਿਆ।

ਸੁਆਗਤ ਕਾਰੀਆਂ ਵਿਚੋਂ ਸ. ਹੰਸਪਾਲ ਜੀ, ਸ. ਫਤਹਿ ਸਿੰਘ ਸਮਰਾਲਾ, ਸ਼੍ਰੀ ਸੁਰਿੰਦਰ ਅਗਰਵਾਲ (ਲੁਧਿਆਣੇ ਤੋਂ ਕਾਂਗਰਸ ਟਿਕਟ ਯਾਚਕ) ਸ. ਰਜਿੰਦਰ ਸਿੰਘ ਭਾਟੀਆ, ਅੰਗ ਰਖਿਅਕ 4 ਸਰੀਰ, ਚਾਵਲਾ ਭਾਈ ਅਤੇ ਸ. ਗੁਰਭਜਨ

ਸਿੰਘ ਤੋਂ ਇਲਾਵਾ, ਸੰਤ ਸੁਖਦੇਵ ਸਿੰਘ ਸੰਤ ਗੁਰਚਰਨ ਸਿੰਘ ਬਾਲੀ ਨਗਰ ਵੀ ਆਪਣੀ ਗੱਡੀ ਲੈ ਕੇ ਆਏ ਹੋਏ ਸਨ।

ਸ੍ਰੀ ਸਤਿਗੁਰੂ ਜੀ ਨਮਸਕਾਰਾਂ ਪਰਵਾਨ ਕਰਦਿਆਂ ਬਾਹਰ ਆਏ, ਹੰਸਪਾਲ ਜੀ ਦੀ ਕਾਰ ਤੇ ਬੈਠੇ ਕੋਠੀ ਪਹੁੰਚ ਗਏ। ਅੱਜ ਕੋਠੀ ਵਿਚ ਜਗਤਾਰ ਸਿੰਘ ਅਤੇ ਬੀਬਾ ਜੀ ਵੀ ਪਹੁੰਚੇ ਹੋਏ ਸਨ।

ਕੋਠੀ ਵਿਚ ਭਾਵੇਂ ਨਾ ਆਉਣ ਦੀ ਹਦਾਇਤ ਕੀਤੀ ਗਈ ਹੋਈ ਸੀ ਤਾਂ ਵੀ ਦਰਸ਼ਨ ਪ੍ਰੇਮੀ ਪਧਾਰੇ ਹੋਏ ਸਨ। ਨਾਰਾਇਣੇ ਵਾਲੇ ਸ. ਮੱਖਣ ਸਿੰਘ, ਅਵਤਾਰ ਸਿੰਘ ਨਿਰਮਾਣ ਹੁਰੀਂ ਮਿਲੇ ਤਾਂ ਉਨ੍ਹਾਂ ਮੇਰੇ ਨਾਲ ਸ. ਅਮਰਜੀਤ ਸਿੰਘ ਭਮਰਾ ਘਰ ਲੜਕਾ ਹੋਣ ਦੀ ਖ਼ੁਸ਼ੀ ਸਾਂਝੀ ਕੀਤੀ। ਕਾਕਾ ਕੱਲ ਹੀ ਸ਼ਾਮਾਂ ਵੇਲੇ ਕਿਤੇ ਹੋਇਆ ਹੈ। ਮੈਂ ਆਪਣੇ ਮਿੱਤਰ ਖੜਕ ਸਿੰਘ ਭਮਰਾ ਲਈ ਏਥੇ ਹੀ ਵਧਾਈ ਲਿਖ ਦਿੱਤੀ ਹੈ।

ਸੰਤ ਤਰਸੇਮ ਸਿੰਘ ਸਕੱਤਰ ਤੋਂ ਪਤਾ ਲਗਾ ਹੈ ਕਿ ਸੱਚੇ ਪਾਤਸ਼ਾਹ ਅੱਜ ਹੀ ਸ਼ਾਮ ਤਕ ਜੀਵਨ ਨਗਰ ਨੂੰ ਰੁਖ਼ਸਤ ਹੋ ਰਹੇ ਹਨ ਜਿਥੇ 31.8.85 ਤਕ ਦਰਸ਼ਨ ਦੇਣਗੇ।

ਆਪਣੇ ਮਨੋਂ ਮੈਂ ਘਰ ਵਾਪਸ ਜਾਣ ਲਈ ਸਤਿਗੁਰੂ ਜੀ ਵਾਲੇ ਪੋਰਸ਼ਨ 'ਚੋਂ ਉਤਰਿਆ। ਹੇਠਾਂ ਵਰਾਂਡੇ ਵਿਚ ਕਾਮਰੇਡ ਜਗਜੀਤ ਸਿਘ ਆਨੰਦ ਖਲੋਤੇ ਸਨ। ਉਨ੍ਹਾਂ ਆਵਾਜ਼ ਮਾਰ ਲਈ। ਉਹ ਵੀ ਅੱਜ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਨ। ਲਗਭਗ 2.30 ਵਜੇ ਉਹ ਸਤਿਗੁਰੂ ਜੀ ਨਾਲ ਵਿਚਕਾਰਲੇ ਕਮਰੇ ਵਿਚ ਬੈਠੇ। ਸੰਤ ਹਰਚੰਦ ਸਿੰਘ ਦੇ ਕਤਲ, ਵਰਤਮਾਨ ਪੰਜਾਬ ਦੀ ਸਥਿਤੀ, ਅਜਨਾਲੇ ਦੀ ਅਕਾਲੀ ਦਲ ਦੀ ਪ੍ਰਧਾਨਗੀ ਤੋਂ ਲੈ ਕੇ ਨਿੱਜੀ ਲੋੜ-ਥੋੜ ਤਕ ਗੱਲਾਂ ਹੋਣ ਦੀ ਸੰਭਾਵਨਾ ਹੈ।

## 31 ਅਗਸਤ 1985, ਸ਼ਨੀਵਾਰ
## ਨਵੀਂ ਦਿੱਲੀ

ਕਲ ਸ਼ਾਮੀ ਪੋਤਰੇ-ਪੋਤਰੀ ਤੋਂ ਮਾਲੂਮ ਹੋਇਆ ਕਿ ਸ. ਸ. ਮਨਧੀਰ ਨੂੰ ਹਾਦਸਾ ਹੋ ਗਿਆ ਹੈ, ਪਿਤਾ ਜੀ ਉਨ੍ਹਾਂ ਦਾ ਪਤਾ ਕਰਨ ਗਏ ਹਨ। ਰੂਹ ਕੰਬ ਉੱਠੀ। ਸੁਖ ਹੋਵੇ ਸਹੀ। ਦਿੱਲੀ ਵਿਚ ਹਰ ਰੋਜ਼ 5-7 ਹਾਦਸਿਆਂ ਨਾਲ ਹੀ ਮੌਤ ਦਾ ਸ਼ਿਕਾਰ ਹੋ ਜਾਂਦੇ ਹਨ।

ਅੱਜ 10.30 ਵਜੇ ਮੈਂ ਤੇ ਸੁਪਤਨੀ ਗੁਰਬਚਨ ਕੌਰ ਰੀਗਾ ਰਾਮ ਹਸਪਤਾਲ ਦੀ ਤੀਜੀ ਮੰਜ਼ਲ ਤੇ ਇਕ ਕਮਰੇ ਵਿਚ ਜਾ ਮਿਲੇ ਮਨਧੀਰ ਨੂੰ। ਸੰਤ ਮੰਗਲ

ਸਿਘ ਲਾਇਲਪੁਰੀ, ਮੇਰੇ ਘਨਿਸ਼ਟ ਮਿੱਤਰ ਦਾ ਵੱਡਾ ਲੜਕਾ, ਜਿਹੜਾ ਆਪ ਹੁਣ ਪੋਤਿਆਂ ਦੁਹਤਿਆਂ ਵਾਲਾ ਹੈ, ਖੱਬੀ ਲੱਤ ਪਲਸਤਰ ਲੁਆਈ, ਬੈੱਡ ਤੇ ਦੀਵਾਰ ਤੇ ਸਰਹਾਣੇ ਨਾਲ ਢਾਸਣਾ ਲਾਈ ਬੈਠਾ ਸੀ। ਪੈਰਾਂ ਇਕ ਬੈਂਚ ਤੇ ਉਸਦੀ ਪਤਨੀ ਲੱਤਿਕਾ ਸੋਗੀ ਤੇ ਉਦਾਸ-ਮੂੰਹ ਲਟਕਾਈ ਬੈਠੀ ਸੀ। ਸ਼੍ਰੀ ਮਨਧੀਰ ਸਾਨੂੰ ਵੇਖਦਿਆਂ ਹੀ ਮੁਸਕ੍ਰਾ ਪਿਆ। ਚਿੱਤ ਪ੍ਰਸੰਨ ਹੋ ਗਿਆ। ਉਸ ਦੇ ਸਕੂਟਰ ਨੂੰ ਥ੍ਰੀ ਵੀਲਰ ਨੇ ਫਿਲਮ-ਸਤਾਨ ਕੋਲ ਟੱਕਰ ਮਾਰੀ ਸੀ। ਏਥੇ ਇਸਦਾ ਛੋਟਿਓਂ ਵੱਡਾ ਭਰਾ ਕਰਤਾਰ ਸਿੰਘ ਵੀ ਇਕ ਸਟੂਲ ਤੇ ਬੈਠਾ ਸੀ: ਉਸ ਕਿਹਾ, ਛੁੱਟੀ ਲੈ ਲਈ ਹੈ। ਬਿੱਲ ਤਾਰਦੇ ਹਾਂ ਤੇ ਘਰ ਚਲਦੇ ਹਾਂ। ਡੇਢ ਮਹੀਨੇ ਲਈ ਹਾਊਸ ਅਰੈਸਟ (ਘਰ ਦੀ ਕੈਦ) ਹੋ ਗਈ ਹੈ।

ਏਥੇ ਹੀ ਸੰਤ ਮੰਗਲ ਸਿਘ ਦੀ ਵੱਡੀ ਲੜਕੀ ਬਲਬੀਰ ਕੌਰ ਸੁਪਤਨੀ ਸ. ਸਵਰਨ ਸਿੰਘ ਦਾ ਛੋਟਾ ਲੜਕਾ ਕੰਵਲਜੀਤ ਸਿੰਘ ਆ ਗਿਆ। ਉਸ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਕੱਲ ਦਿੱਲੀ ਦਰਸ਼ਨ ਦੇ ਰਹੇ ਹਨ। ਕੱਲ ਈ ਆਸਾ ਦੀ ਵਾਰ ਦਾ ਕੀਰਤਨ ਹਿਸਾਰ ਨਾਮਧਾਰੀ ਧਰਮਸ਼ਾਲਾ ਵਿਖੇ ਸੁਣਨਗੇ ਤਦ ਉਪ੍ਰੰਤ ਦਿੱਲੀ ਨੂੰ ਪ੍ਰਸਥਾਨ ਹੋਵੇਗਾ। ਪ੍ਰਸ਼ਾਦ ਦਿੱਲੀ ਛਕਣਾ ਹੈ। ਗੁਰੂ ਕੀ ਆਮਦ ਸੁਣ, ਅਤੇ ਮਿੱਤਰ ਦੇ ਮਿੱਤਰ-ਪੁੱਤਰ ਮਨਧੀਰ ਦੀ ਜਾਨ ਸਲਾਮਤ ਅਤੇ ਚਿਹਰੇ ਆਦਿ ਤੇ ਚੋਟ ਨ ਵੇਖ ਅਤੇ ਲਗੀਆਂ ਰੀਕਵਰੀ ਯੋਗ ਚੋਟਾਂ ਨੂੰ ਵੇਖ ਸੁਖ ਦਾ ਸਾਹ ਲਿਆ।

## 1 ਸਤੰਬਰ 1985, ਐਤਵਾਰ
## ਨਵੀਂ ਦਿੱਲੀ

ਪਿੱਛੇ, ਤੈ ਕੀਤੇ ਪ੍ਰੋਗਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ ਅੱਜ ਦੁਪਹਿਰ ਤਕ ਦਿੱਲੀ ਹੋਣਾ ਸੀ, ਪਰ ਅੱਜ ਜਦੋਂ 10.15 ਵਜੇ ਪੂਸਾ ਰੋਡ ਕੋਠੀ ਪੁੱਜ ਪਤਾ ਕੀਤਾ ਤਾਂ ਸ. ਸ਼ੇਰ ਸਿੰਘ ਚਾਵਲਾ ਨੇ ਦੱਸਿਆ: ਸੱਚੇ ਪਤਾਸ਼ਾਹ ਕੱਲ ਸ਼ਾਮ ਤਕ ਦਰਸ਼ਨ ਦੇਣਗੇ। ਪਰਸੋਂ ਸਵੇਰੇ 7 ਵਜੇ ਡੇਹਰਾਦੂਨ ਵਾਸਤੇ ਫਲਾਈਟ ਲੈਣਗੇ।

ਥੋੜ੍ਹਾ ਸਮਾਂ ਰੁਕ ਕੇ, ਸ਼ੇਰ ਸਿੰਘ ਚਾਵਲਾ ਨੇ ਬੜੀ ਸੋਗੀ ਖ਼ਬਰ ਦਿੱਤੀ, ਕਿ ਉਸਦੇ ਬੀਜੀ, ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤ੍ਰਿਲੋਕ ਸਿੰਘ ਚਾਵਲਾ 30.8.85 ਨੂੰ ਸ਼ਾਮੀਂ 6 ਵਜੇ ਦੇ ਕਰੀਬ ਅਮਰੀਕਾ ਵਿਚ ਪੂਰੇ ਹੋ ਗਏ ਹਨ। ਉਹ 61 ਵਰ੍ਹਿਆਂ ਦੇ ਸਨ। ਭਾਵੇਂ ਪਿਛਲੇ ਦਿਨੀ ਉਹ ਸਰੀਰ ਕਰਕੇ ਬਹੁਤ ਕਮਜ਼ੋਰ ਸਨ ਪਰ ਉਂਜ ਸਰੀਰ ਵਲੋਂ ਨਿਰੋਗ ਹੀ ਸਨ। ਸੇਠ ਜੀ ਨਾਲ ਬਾਜ਼ਾਰੋਂ ਆ ਕੇ ਆਪਣੇ ਵੱਡੇ ਪੁੱਤਰ ਬਖਸ਼ੀਸ਼ ਸਿੰਘ ਨੂੰ ਜਨਮ ਦਿਨ ਮੁਬਾਰਕ ਕਹਿਣ ਲਈ ਬਲਦੇਵ

ਸਿੰਘ, ਦੂਜੇ ਲੜਕੇ ਨੂੰ ਫੋਨ ਮਿਲਾਣ ਲਈ ਆਖਕੇ, ਆਪ ਸੋਫੇ ਤੇ ਬੈਠੇ ਬੈਠੇ ਲੁੜਕ ਗਏ। ਜਦ ਉਨ੍ਹਾਂ ਨੂੰ ਉਠਾਇਆ ਗਿਆ ਤਾਂ ਨਬਜ਼ ਜਵਾਬ ਦੇ ਗਈ ਸੀ। ਪਰ ਰੁਕੇ ਹੋਏ ਦੋ ਸਵਾਸ ਨਿਕਲੇ ਤੇ ਜ਼ਿੰਦਗੀ ਦਾ ਭੋਗ ਪੈ ਗਿਆ।

ਸ਼ੇਰ ਸਿੰਘ-ਧਰਮ ਸਿੰਘ-ਭੁਪਿੰਦਰ ਸਿੰਘ-ਸੰਤੋਖ ਸਿੰਘ ਚਾਰੇ ਚਾਵਲਾ ਵੀਰ ਸਤਿਗੁਰੂ ਦੀ ਰਜ਼ਾ ਵਿਚ ਸਾਰੇ ਪਾਸੇ ਫੋਨ ਤੇ ਫੋਨ ਖੜਕਾ ਰਹੇ ਹਨ: ਬੈਂਕੋਕ ਪ੍ਰੀਆਰਟੀ ਕਾਲ, ਜੀਵਨ ਨਗਰ ਸ੍ਰੀ ਸਤਿਗੁਰੂ ਜੀ ਨੂੰ ਲਾਈਟਨਿੰਗ ਕਾਲ, ਭੈਣ ਬਾਵੇ ਨੂੰ ਸੂਚਿਤ ਕਰਨ ਲਈ ਲਾਲ ਜੀ ਦਾ ਜਾਣਾ—

ਸਵਾਲ ਪੈਦਾ ਹੋ ਗਿਆ ਹੈ ਸੱਚੇ ਪਾਤਸ਼ਾਹ ਜੀ ਕਿਵੇਂ ਹੁਕਮ ਕਰਦੇ ਹਨ ਸਰੀਰ ਦਾ ਸਸਕਾਰ ਦਿੱਲੀ ਹੋਵੇ ਜਾਂ ਅਮਰੀਕਾ ਵਿਚ ਹੀ ਦਾਹ ਸੰਸਕਾਰ ਹੋ ਜਾਵੇ!

ਚਾਵਲਾ ਪਰਵਾਰ ਦਾ ਇਕ ਯੁਗ ਸਮਾਪਤ ਹੋ ਗਿਆ!

## 2 ਸਤੰਬਰ 1985, ਸੋਮਵਾਰ
## ਨਵੀਂ ਦਿੱਲੀ - ਮਸੂਰੀ (ਉੱਤਰ ਪ੍ਰਦੇਸ਼)

ਪ੍ਰੋਗਰਾਮ ਅਨੁਸਾਰ ਅਸਾਂ, ਬਹੁਤ ਸਾਰਿਆਂ ਨੇ, ਅੱਜ ਸਵੇਰੇ ਮਸੂਰੀ ਲਈ ਚੱਲਣਾ ਸੀ, ਪਰ 8 ਵਜੇ ਤਕ ਮੇਰੇ ਪਾਸ ਕੋਈ ਸੰਦੇਸ਼ ਨਾ ਪੁੱਜਾ। ਮੈਂ ਹੰਸਪਾਲ ਜੀ ਦੇ ਘਰ ਕੇ-17 ਰਾਜੌਰੀ ਗਾਰਡਨ ਪੁੱਜਾ। ਮੈਂ ਉਨ੍ਹਾਂ ਨੂੰ ਸੇਠਣੀ ਮਹਿੰਦਰ ਕੌਰ, ਉਨ੍ਹਾਂ ਦੀ ਕੁੜਮਣੀ, ਵਲੋਂ ਕੁਆਇਆ ਤੇ ਪੁੱਛਿਆ ਕਿ ਸਤਿਗੁਰੂ ਜੀ ਨੇ ਸਸਕਾਰ ਦਾ ਕਿਥੇ ਹੁਕਮ ਕੀਤਾ ਹੈ। ਹੰਸਪਾਲ ਜੀ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਕੱਲ ਹੀ ਆਗਿਆ ਭੇਜ ਦਿੱਤੀ ਸੀ ਕਿ ਅਮਰੀਕਾ ਵਿਚ ਹੀ ਬੀਬੀ ਜੀ ਦਾ ਸਸਕਾਰ ਕਰ ਦਿੱਤਾ ਜਾਇ ਅਤੇ ਉਨ੍ਹਾਂ ਦਾ ਸਸਕਾਰ ਹੋ ਗਿਆ।

ਸਾਨੂੰ, ਨਾਮਧਾਰੀਆਂ ਨੂੰ, ਸਤਿਗੁਰੂ ਜੀ ਦਾ ਹੁਕਮ ਸਰਵੋਪਰਿ ਹੈ। ਇਸ ਨਾਲ ਅਸੀ ਲੋਕਾਚਾਰ ਦੀ ਮਾਰ ਤੋਂ ਬਚ ਰਹਿੰਦੇ ਹਾਂ। ਸੇਠ ਜੀ ਦਾ ਬੈਂਕੋਕ ਵੀ ਘਰ ਹੈ, ਦਿੱਲੀ ਵਿਚ ਵੀ ਉਹ ਰਹਿੰਦੇ ਹਨ ਤੇ ਪੁੱਤਰ ਧੀਆਂ ਵੀ, ਅਮਰੀਕਾ ਵੀ ਉਨ੍ਹਾਂ ਦਾ ਆਪਣਾ ਹੈ, ਦੋ ਪੁੱਤਰ ਓਥੇ ਕਾਰੋਬਾਰੀ ਹਨ। ਸਤਿਗੁਰਾਂ ਕਿਰਪਾ ਹੀ ਕੀਤੀ ਆਪਣੀ ਭਗਤਣੀ ਦਾ ਗੁਰਦਾ ਖਰਾਬ ਨਹੀ ਹੋਣ ਦਿੱਤਾ। ਉਂ ਵੀ ਸੇਠ ਜੀ ਸਹਾਇਕ ਬਿਨਾ ਨ ਚਲ ਸਕਦੇ ਹੋਏ, ਜੇ ਦੋਵੇਂ ਪੁੱਤਰ ਨਾਲ ਆ ਜਾਂਦੇ ਤਾਂ ਅਮਰੀਕਾ ਵਰਗੇ ਲੁਟੇਰਿਆਂ ਦੇ ਦੇਸ਼ ਵਿੱਚ ਪਿੱਛੋਂ ਘਰ ਹੀ ਸਾਫ਼ ਹੋ ਜਾਂਦਾ! ਸਤਿਗੁਰੂ ਜੀ ਨੇ ਬੜੀ ਕਿਰਪਾ ਕੀਤੀ, ਬੱਚਿਆਂ ਨੇ ਮਰੀ ਮਾਂ ਦਾ ਮੂੰਹ ਵੇਖ ਉਂਜ ਹੀ ਵਿਲਕੀ ਜਾਣਾ ਸੀ।

ਮੇਰੀ ਮਸੂਰੀ ਜਾਣ ਦੀ ਮੁਸ਼ਕਲ ਕੁਸ਼ਾਈ ਲਈ ਉਨ੍ਹਾਂ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਫੋਨ ਕੀਤਾ। ਉਨ੍ਹਾਂ ਕਿਹਾ ਸੰਗੀਤਕਾਰ ਬੱਚੇ ਤਾਂ ਸਵੇਰ ਦੇ ਚਲੇ ਗਏ। ਹੁਣ ਇਕ ਜੀਪ ਜਾਣੀ ਹੈ। ਰਾਜਿੰਦਰ ਨਗਰ ਆ ਜਾਣ। ਏਨੇ ਚਿਰ ਨੂੰ ਇਕ ਜੀਪ ਹੰਸਪਾਲ ਜੀ ਦੇ ਗੇਟ ਅੱਗੇ ਆ ਖਲੋਤੀ। ਇਹ ਮੈਨੂੰ ਲੈਣ ਆਈ ਸੀ।

ਸੰਤ ਸਾਧਾ ਸਿੰਘ ਜੀ ਦਾ ਲੜਕਾ ਸਤਪਾਲ ਸਿੰਘ ਕਾਲਾ ਜੀਪ ਲੈ ਕੇ ਮੈਨੂੰ ਘਰ ਲੈ ਗਿਆ ਤੇ ਏਥੋਂ ਅਸੀ ਰਮੇਸ਼ ਨਗਰ ਗਏ। ਫਿਰ ਜੀਪ ਰਘੁਬੀਰ ਨਗਰ ਉਸਤਾਦ ਹਰਭਜਨ ਸਿੰਘ ਨੂੰ ਲੈਣ ਗਈ। ਰਮੇਸ਼ ਨਗਰੋਂ ਸੁਰਜੀਤ ਸਿੰਘ ਸਾਰੰਗੀ ਨਿਵਾਜ਼ ਨੂੰ ਲਿਆ ਤੇ ਅਸੀ 11 ਵੱਜਦੇ ਨੂੰ ਰਾਜਿੰਦਰ ਨਗਰ ਮਨਚੰਦਾ ਦੇ ਘਰ ਜਾ ਪੁਜੇ। ਉਸ ਦੇ ਗੇਟ ਤੇ ਕਾਰ ਵਿਚ ਸਵਾਰ ਕਲਾਕਾਰ ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਸੁਖਦੇਵ ਸਿੰਘ ਅੰਗ ਰਖਿਅਕ ਸੰਤ ਕਰਨੈਲ ਸਿੰਘ ਹੁਰੀ ਬੈਠੇ ਸਨ! ਇਸ ਗੱਡੀ ਦਾ ਡਰਾਈਵਰ ਭੈਣੀ ਸਾਹਿਬ ਤੋਂ ਸੰਤ ਰਘੁਬੀਰ ਸਿੰਘ ਰੰਧਾਵਾ ਸੀ ਅਤੇ ਸਾਡੀ ਜੀਪ ਨੂੰ ਸਤਪਾਲ ਸਿੰਘ ਦੇ ਛੋਟੇ ਭਰਾ ਟਹਿਲ ਸਿੰਘ ਨੇ ਡਰਾਈਵ ਕਰਨਾ ਸੀ। ਦੋ ਸਵਾਰੀਆਂ ਲੈਣ ਕੋਠੀ ਪੂਸਾ ਰੋਡ ਪੁੱਜੇ ਸਤਿਗੁਰੂ ਜੀ ਦਾ ਬਸਤਰ-ਸੇਵਕ ਸੰਤ ਗੁਰਤੇਜ ਸਿੰਘ ਅਗੇ ਧਰਮਪਾਲ-ਮਨਜੀਤ ਸਿੰਘ ਮੰਡੀ ਵਾਲਿਆਂ ਦੀ ਮਾਂ ਬੀਬੀ ਹਰਚਰਨ ਕੌਰ ਸਾਡੇ ਨਾਲ ਜੀਪ ਤੇ ਆ ਗਈ। ਵਾਪਸ ਰਾਜਿੰਦਰ ਨਗਰ ਜਾ ਸਾਬਣ, ਦਾਲਾਂ ਆਟਾ ਆਦਿ ਲੈ ਕੇ ਮਸਾਂ ਹੀ 11.30 ਵਜੇ ਦਿੱਲੀਓਂ ਚਲ ਸਕੇ। ਹਦਾਇਤ ਸੀ ਕਿ ਕਾਰ ਵਾਲੇ ਸਾਡੇ ਪਿਛੇ ਰਹਿਣ ਪਰ ਮੇਰਠੋਂ 10 ਕਿਲੋਮੀਟਰ ਉਰਿਓਂ ਹੀ ਉਹ ਹਦਾਇਤ ਉਲੰਘ ਗਏ। ਥੱਲੇ ਸਤਿਗੁਰੂ ਜੀ ਵਾਲੀ ਗੱਡੀ ਵਿਚ ਜਵਾਨੀ ਤੇ ਉਹ ਵੀ ਕਲਾਕਾਰ ਸਾਡੇ ਪਿਛੇ 40-45 ਕਿਲੋਮੀਟਰ ਦੀ ਰਫਤਾਰ ਤੇ ਕਿਵੇਂ ਆਉਂਦੇ।

ਅਸਾਂ ਦਿਲੀਓਂ 86 ਕਿਲੋਮੀਟਰ ਦੇ ਮੁਕਾਮ ਚੀਤਲੀ ਤੇ ਅਟਕ ਕੁਝ ਛਕਣ ਛਕਾਣ ਕੀਤਾ ਤੇ ਅਗੇ ਚਲ ਪਏ। ਦਿਲੀਓਂ ਰਾਹ ਦੇ ਵੱਡੇ ਸ਼ਹਿਰ ਮੋਦੀ ਨਗਰ, ਮੇਰਠ, ਖਲੌਤੀ, ਛੁਟਮੁਲਪੁਰ, ਰੁੜਕੀ, ਦੇਹਰਾਦੂਨ ਦਾ ਸਫਰ ਕਰ ਰਾਤੀ 8 ਵਜੇ ਮਸੂਰੀ ਦੇ ਹੋਟਲ ਵਿਸ਼ਨੂੰ ਪੈਲੇਸ ਵਿਚ ਪਹੁੰਚ ਗਏ। ਦਿੱਲੀਓਂ 265 ਕਿਲੋਮੀਟਰ ਦਾ ਫਾਸਲਾ! ਅੰਬਾਲਿਓਂ 215 ਕਿਲੋਮੀਟਰ ਦੀ ਦੂਰੀ।

ਰਾਹ ਵਿਚ ਕੱਚੀਆਂ ਪਹਾੜੀਆਂ ਮੋਹੰਡ ਲੰਘ ਕੇ ਸ਼ੁਰੂ ਹੋਈਆਂ। ਹਰੇ ਭਰੇ ਜੰਗਲ, ਖੁਸ਼ਕ ਨਾਲੇ ਛੱਡ ਕੇ ਇਕ ਛੋਟੀ ਜਿਹੀ ਸੁਰੰਗ ਪਾਰ ਕੀਤੀ ਤਾਂ ਜਿਲਾ ਸਹਾਰਨਪੁਰ ਮੁਕ ਡੇਹਰਾਦੂਨ ਸ਼ੁਰੂ ਹੋ ਗਿਆ। ਸ਼ਹਿਰ ਡੇਹਰਾਦੂਨ ਵੀ ਪੱਧਰ ਇਲਾਕੇ ਵਿਚ ਵਿਦਮਾਨ ਹੈ। ਤਕੜਾ ਸ਼ਹਿਰ ਹੈ ਅਤੇ ਸੁੰਦਰ ਬਿਲਡਿੰਗਾਂ ਖੁਲ੍ਹੀਆਂ ਸੜਕਾਂ ਮੋਕਲੇ ਚੌਕ! ਜਦੋਂ ਨੂੰ ਮਸੂਰੀ ਦੀ ਚੜ੍ਹਾਈ ਸ਼ੁਰੂ ਹੋਈ ਹਨੇਰਾ ਪਸਰ ਗਿਆ ਸੀ। ਬਰਸਾਤੀ ਫੁਹਾਰਾਂ ਦੇ ਕਈ ਵਾਰ ਟਾਕਰੇ ਹੋਏ। ਡੇਹਰਾਦੂਨ ਤੋਂ ਮਸੂਰੀ 31-32 ਕਿਲੋਮੀਟਰ ਹੈ।

ਠੰਢੇ ਜਿਹੇ ਹੋਟਲ ਦੀ ਸਿਫ਼ਤ ਇਹ ਸੀ ਕਿ ਇਹ ਵੈਸ਼ਨਵ ਤਾਂ ਸੀ ਹੀ ਸੋਧੀ ਸਿੰਘਾਂ ਵਾਸਤੇ ਕੁਦਰਤੀ ਚਸ਼ਮਾਂ ਵੀ ਏਥੇ ਸੰਭਾਲਿਆ ਹੋਇਆ ਸੀ। ਸ੍ਰੀ ਧਰਮਪਾਲ ਸਿੰਘ ਨੇ ਸੋਧ ਦਾ ਲੰਗਰ ਤਿਆਰ ਕੀਤਾ ਹੋਇਆ ਸੀ। ਉਹਦੀ ਪਤਨੀ ਅਤੇ ਬੱਚਾ ਵੀ ਏਥੇ ਹੀ ਸਨ। ਸਾਡੇ ਏਥੇ ਪਹੁੰਚਣ ਵਾਲੇ ਜਥੇ ਵਿਚ ਦੋ ਅੰਗ ਰਖਿਅਕ ਸਵਿੰਦਰ ਸਿੰਘ ਅਤੇ ਮੁਖਤਿਆਰ ਸਿੰਘ (ਅੰਮ੍ਰਿਤਸਰ ਕਲਾਂ) ਬੱਸਾਂ ਦਾ ਸਫਰ ਕਰਕੇ ਸਾਡੇ ਨਾਲ ਹੀ ਪਹੁੰਚ ਗਏ।

ਹਨੇਰੇ ਵਿਚ ਗੁਆਚੀ ਮਸੂਰੀ ਬਾਰੇ ਅਜੇ ਕੁਝ ਕਹਿਣਾ ਬਣਦਾ ਹੀ ਨਹੀ ਕਿਉਂਕਿ ਅਸਾਂ ਇਸਦੀ ਉਚਾਈ ਅਤੇ ਪੈਰ ਪੈਰ ਤੇ ਘੁਮਾਵਦਾਰ ਮੋੜ ਹਨੇਰੇ ਵਿਚ ਹੀ ਪਾਰ ਕੀਤੇ। ਹਾਂ ਸ੍ਰੀ ਟਹਿਲ ਸਿੰਘ (22) ਸਪੁਤ੍ਰ ਸੰਤ ਸਾਪਾ ਸਿੰਘ ਨੂੰ ਦਾਦ ਦੇਣੀ ਬਣਦੀ ਹੈ। ਜਿਸ ਨੇ ਆਪਣੀ ਖ਼ੂਬਸੂਰਤੀ ਵਾਂਗ ਹੀ ਸਾਡਾ ਇਹ ਸਫ਼ਰ ਸੁਹਾਣਾ ਬਣਾਈ ਰੱਖਿਆ ਅਤੇ ਮਸੂਰੀ ਆਪਣੇ ਦਿਤੇ ਹੋਏ ਬੋਲ, 8 ਵਜੇ ਤਕ ਪਹੁੰਚ ਜਾਵਾਂਗੇ।" ਨੂੰ ਪੂਰਾ ਕਰ ਵਖਾਇਆ।

## 3 ਸਤੰਬਰ 1985, ਮੰਗਲਵਾਰ
## ਮਸੂਰੀ (ਉੱਤਰ-ਪ੍ਰਦੇਸ਼)

ਮੈਂ ਤਾਂ ਆਪਣੇ ਰੋਜ ਮੱਰਾ ਦੇ ਟਾਈਮ ਅਨੁਸਾਰ ਸੂਰਜ ਤੋਂ ਇਕ ਘੰਟਾ ਪਹਿਲਾਂ ਉਠ ਕੇ ਇਸ਼ਨਾਨ ਪਾਣੀ ਕਰ ਲਿਆ। ਪਰ ਉਸਤਾਦ ਹਰਭਜਨ ਸਿੰਘ ਮੇਰਾ ਰੂਮਮੇਟ—ਸਾਰੀ ਰਾਤ ਜ਼ੁਕਾਮ ਦੇ ਕਾਬੂ ਆਇਆ ਸੌ ਨਹੀ ਸਕਿਆ। ਉਹ ਤਕਲੀਫ ਜ਼ੁਦਹ ਤਾਂ ਕਦ ਦਾ ਹੀ ਹੈ ਪਰ ਸਫ਼ਰ ਦੀ ਥਕਾਨ ਤੇ ਜ਼ੁਕਾਮ ਦੇ ਜ਼ੋਰ ਨੇ ਉਸਨੂੰ ਰਾਤ ਭਰ ਬੈਚੇਨ ਰੱਖਿਆ ਹੈ।

ਸੁੰਦਰ ਸੁਖਦ ਛੋਟੇ ਜਿਹੇ ਵਿਸ਼ਨੂੰ ਪੈਲੇਸ ਹੋਟਲ ਦਾ ਆਲਾ ਦੁਆਲਾ ਫੁੱਲਾਂ ਭਰਿਆ ਮੱਥੇ ਲਗਾ। ਥੱਲੇ ਦੂਰ ਘਾਟੀਆਂ ਤਕ ਨਜ਼ਰ ਮਾਰੀ ਤਾਂ ਮਾਲੂਮ ਹੋਇਆ ਕਿ ਸੂਰਜ ਦਰਸ਼ਨ ਭਾਗਾਂ ਨਾਲ ਹੀ ਹੋਣਗੇ। ਧੁੰਧ ਦੇ ਪਹਾੜ ਤੁਰ ਪੈਂਦੇ ਤੇ ਸਥੂਲ ਪਹਾੜਾਂ ਦੀ ਸ਼ਕਲ ਲੁਪਤ ਹੋ ਜਾਂਦੀ। ਧੁੱਪ ਵਿਚਾਰੀ ਵਖਤਾਂ ਦੀ ਮਾਰੀ ਕਦੇ ਕਿਸੇ ਨੁਕਰੇ ਚਮਕਦੀ ਕਦੇ ਕਿਸੇ। ਕਦੇ ਇਕ ਦੋ ਬੰਗਲੇ ਜਗ ਉਠਦੇ ਕਦੇ ਘਾਟੀ ਦੀ ਹਰਿਆਲੀ ਉਜਾਗਰ ਹੋ ਜਾਂਦੀ। ਸੁੰਦਰ ਸ਼ਹਿਰ, ਮੁਕੰਮਲ ਸੜਕਾਂ, ਵਧੀਆਂ ਬਿਲਡਿੰਗਾਂ, ਸਮਾਨ ਭਰੇ ਬਾਜ਼ਾਰ, ਸਾਧਾਰਨ ਤੇ ਸੁਹਣੇ ਰੂਪ ਰੰਗ ਦੇ ਤੀਵੀਆਂ ਮਰਦ, ਪੈਦਲ ਧੂਹਣ ਵਾਲੇ ਰਿਕਸ਼ੇ, ਟੱਟੂ, ਟੈਕਸੀਆਂ ਕਾਰਾਂ, ਆਵਾ ਗੁਮੀ ਬੱਸਾਂ ਤੇ ਭਾਰ ਢੋਂਦੇ ਟ੍ਰੱਕ ਇਹ ਮਨੁੱਖ ਸਿਰਜੀ ਦੁਨੀਆਂ ਹੈ। ਸਾਡੇ ਹੋਟਲ ਦੇ ਮਾਲਕ ਸ੍ਰੀ ਰਾਜ ਕੁਮਾਰ ਨੇ ਦੱਸਿਆ ਕਿ ਮਸੂਰੀ ਵਿਚ ਇਸ ਵੇਲੇ 104

ਹੋਟਲ ਹਨ ਛੋਟੇ ਵੱਡੇ। ਮਈ ਜੂਨ ਟੂਰਿਸਟਾਂ ਦਾ ਭਰਪੂਰ ਮੌਸਮ ਹੈ, ਸਤੰਬਰ ਅਕਤੂਬਰ ਅੱਧ ਵਰਿੱਤਾ। ਪਿਛਲੇ 10 ਸਾਲਾਂ ਤੋਂ ਟੂਰਿਜ਼ਮ ਦੀ ਮਹੱਤਤਾ ਵਧੀ ਹੈ ਤੇ ਮਸੂਰੀ ਵੀ ਨਿੱਖਰੀ ਹੈ। ਹਰ ਹੋਟਲ ਵਾਲੇ ਨੂੰ ਉਸਦਾ ਕੋਟਾ ਮਿਲ ਜਾਂਦਾ ਹੈ।

ਕੁਦਰਤ ਦੀ ਦਾਤ ਇਹ ਹੈ ਕਿ ਦਿੱਲੀਓਂ ਸਭ ਤੋਂ ਨੇੜੇ ਦਾ ਮੁਕਾਮ 265 ਕਿਲੋਮੀਟਰ ਦੇ ਫਾਸਲੇ ਤੇ ਹੈ। ਹਿਮਾਲੀਆ ਦੀ ਸ਼ਰਿੰਖਲਾ ਦੇ ਪਹਾੜਾਂ ਦੀ ਮਸੂਰੀ ਵਾਲੀ ਚੋਟੀ 6500 ਤੋਂ 7500 ਫੁਟ ਤਕ ਦੀ ਉਚਾਈ ਤੇ ਹੈ। ਦਿਨੇ ਹੀ ਰਾਤ ਪਈ ਰਹਿੰਦੀ ਹੈ, ਜਿਵੇਂ ਮਸੂਰੀ ਸਦਾ ਘੁੰਡ ਹੀ ਕੱਢ ਕੇ ਰਖਦੀ ਹੋਵੇ। ਉੱਚੇ ਲੰਮੇ ਵਿਵਧ ਭਾਂਤ ਦੇ ਰੁੱਖ, ਦੂਰ ਦੂਰ ਤੱਕ ਦਿਸਦੀਆਂ ਪਹਾੜੀਆਂ ਦੇ ਪਿੱਛੇ ਤੇ ਉਭਰੇ ਖਲੋਤੇ ਹਨ ਜਿਵੇਂ ਬਾਬਾ ਹਿਮਾਲੀਆ ਦੇ ਹੋਮ ਹੋਣ।

ਅਸੀ ਸਾਰੇ ਹੀ ਸਤਿਗੁਰੂ ਜੀ ਦੀ ਉਡੀਕ ਕਰ ਰਹੇ ਹਾਂ। ਸੰਤ ਰਘੁਬੀਰ ਸਿੰਘ ਅਤੇ ਟਹਿਲ ਸਿੰਘ 6 ਵਜੇ ਸਵੇਰ ਦੇ ਹੀ ਗੱਡੀਆਂ ਲੈ ਕੇ ਡੇਹਰਾਦੂਨ ਦੇ ਹਵਾਈ ਅੱਡੇ ਤੇ ਗਏ ਹੋਏ ਹਨ। ਇਹ ਅੱਡਾ ਸ਼ਹਿਰ ਡੇਹਰਾਦੂਨ ਤੋਂ ਵੀ 21-22 ਕਿਲੋਮੀਟਰ ਦੂਰ ਹੈ। ਜਹਾਜ਼ 7.45 ਤੇ ਡੇਹਰਾਦੂਨ ਪੁਜਦਾ ਹੈ। ਵਾਯੂ ਦੂਤ ਨਾਂ ਦੀ ਸੰਸਥਾ ਹੀ ਜਹਾਜ਼ਾਂ ਦਾ ਪ੍ਰਬੰਧ ਕਰਦੀ ਹੈ।

10.30 ਵਜਦੇ ਨੂੰ ਸੰਤ ਪੂਰਬਾ ਹੀ ਪਹੁੰਚਾ ਹੈ। ਪਤਾ ਲਗਾ ਹੈ ਕਿ ਸੱਚੇ ਪਾਤਸ਼ਾਹ ਉਸਤਾਦ ਵਲਾਇਤ ਖਾਂ ਨੂੰ ਦਰਸ਼ਨ ਦੇ ਕੇ ਆਉਣਗੇ।

ਪਲ ਪਲ ਉਡੀਕਦਿਆਂ ਨੂੰ ਸਤਿਗੁਰੂ ਜੀ ਆਪਣੀ ਗੱਡੀ ਤੇ ਜਿਸਨੂੰ ਸ. ਮਨਚੰਦਾ ਚਲਾ ਰਿਹਾ ਸੀ, ਸੇਵਕ ਬਲਦੇਵ ਸਿੰਘ ਨਾਲ 11.45 ਤੇ ਮਸੂਰੀ ਪਹੁੰਚ ਗਏ। ਜਿਵੇਂ ਸੂਰਜ ਚੜ੍ਹ ਪਿਆ। ਮੈਨੂੰ ਆਪਣੇ ਸੁਆਗਤ ਦਾ ਪ੍ਰਥਮ ਸੋਭਾਗ ਪ੍ਰਾਪਤ ਹੋਇਆ। ਸ੍ਰੀ ਸਤਿਗੁਰੂ ਜੀ ਨੇ ਦੱਸਿਆ: ਖਾਂ ਸਾਹਿਬ ਵਲਾਇਤ ਖਾਂ ਡੇਹਰਾਦੂਨ ਹੀ ਸਨ। ਉਹਨਾਂ ਨੂੰ ਮਿਲਣ ਚਲੇ ਗਏ। ਉਹਨਾਂ ਕੁਝ ਵਧੇਰੇ ਹੀ ਪ੍ਰੇਮ ਕੀਤਾ, ਰੋਕ ਲਿਆ ਤੇ ਨਾਲ ਹੀ ਇਹ ਵੀ ਕਿਹਾ: ਮੈਂ ਵੀ ਆਪ ਦੀ ਸੰਗੀਤ ਮਹਿਫ਼ਲ ਵਿਚ ਸ਼ਾਮਲ ਹੋ ਸਕਦਾ ਹਾਂ! ਮੈਂ ਕਿਹਾ, ਕਿਉਂ ਨਹੀ ਜਿਵੇਂ ਤੁਹਾਡੀ ਇੱਛਾ। ਉਹਨਾਂ ਕਿਹਾ, ਜਾਂ ਆਪਣਾ ਡਰਾਈਵਰ ਭੇਜ ਦਿਓ ਜਾਂ ਗੱਡੀ। ਮੈਂ ਆਪਣੀ ਗੱਡੀ ਚਲਾ ਕੇ ਮਸੂਰੀ ਨਹੀ ਜਾਂਦਾ। ਡਰ ਲਗਦਾ ਹੈ। ਰਘੁਬੀਰ ਸਿੰਘ ਨੂੰ ਓਥੇ ਹੀ ਛੱਡ ਆਏ ਹਾਂ। ਸ਼ਾਮ ਨੂੰ ਉਨ੍ਹਾਂ ਦੀ ਗੱਡੀ ਚਲਾ ਕੇ ਲੈ ਆਵੇਗਾ।

ਏਨੇ ਚਿਰ ਨੂੰ ਮਸੂਰੀ ਦਾ ਨਾਮਧਾਰੀ ਪਰਵਾਰ, ਭੈਣੀ ਸਾਹਿਬੀਏ ਬਾਬਾ ਅਰਜਨ ਸਿੰਘ ਮੰਠਾੜੂ ਦੇ ਲੜਕੇ ਸ. ਮਹਿੰਦਰ ਸਿੰਘ ਉਹਦੀ ਪਤਨੀ ਤੇ ਬੱਚੇ, ਇਸਦੇ ਵੱਡੇ ਸਵਰਗਵਾਸੀ ਭਰਾ ਸ. ਉਜਾਗਰ ਸਿੰਘ ਦੀ ਵਿਧਵਾ ਤੇ ਉਸਦਾ ਨੂੰਹ ਪੁੱਤ ਦਰਸ਼ਨ ਕਰਨ ਨੂੰ ਆ ਗਏ। ਸ. ਸ਼ਿੰਗਾਰਾ ਸਿੰਘ, ਸਾਡੇ ਮਿੱਤਰ ਗੁਰਬਖ਼ਸ਼ ਸਿੰਘ ਰਾਮਪੁਰੀ ਦਾ ਦਾਮਾਦ। ਮਿਆਦੀ ਬੁਖਾਰ ਨਾਲ ਪਿਆ ਹੋਣ ਕਰਕੇ ਦਰਸ਼ਨ

ਕਰਨ ਨਹੀ ਆ ਸਕਿਆ। ਸੱਚੇ ਪਾਤਸ਼ਾਹ ਜੀ ਨੇ ਮਸੂਰੀ ਦੇ ਸੇਵਕਾਂ ਨੂੰ ਦਰਸ਼ਨ ਦੇ ਬਚਨ ਕਰ ਖੁਸ਼ੀਆਂ ਬਖ਼ਸ਼ੀਆਂ।

ਸਤਿਗੁਰੂ ਜੀ ਦੀ ਆਮਦ ਤੋਂ ਥੋੜ੍ਹਾ ਚਿਰ ਪਿਛੋਂ ਹੀ ਇਕ ਟੈਕਸੀ ਆ ਗਈ ਜਿਸ 'ਚੋਂ ਸ੍ਰੀ ਰਾਜਨ ਮਿਸ਼ਰਾ, ਪੰ: ਦੁਰਗਾ ਲਾਲ ਕੱਥਕ, ਅਤੇ ਮੋਹਣ ਸਿੰਘ ਮਿਸ਼ਰਾ ਸ਼ਾਗਿਰਦ ਆਣ ਉੱਤਰੇ!

ਜਦੋਂ ਰਾਜਨ-ਦੁਰਗਾ ਦੇ ਕਮਰੇ ਵਿਚ ਸਾਰੇ ਕਲਾਕਾਰਾਂ ਦੀ ਰੌਣਕ ਲੱਗੀ ਹੋਈ ਸੀ, ਵਕਤ ਕੋਈ 4 ਕੁ ਵਜੇ ਦਾ ਸੀ, ਸਤਿਗੁਰੂ ਜੀ ਅਚਾਨਕ ਅੰਦਰ ਆਏ ਹੱਸਦੇ ਹੱਸਦੇ। ਪੰ: ਦੁਰਗਾ ਲਾਲ ਨੂੰ ਪੁੱਛਿਆ: ਤੁਸਾਂ ਕਦੋਂ ਵਾਪਸੀ ਕਰਨੀ ਹੈ? 5 ਤਾਰੀਖ ਨੂੰ ਜਾ ਕੇ। ਉਹਨਾਂ ਆਪਣਾ ਲੰਮਾ ਚੌੜਾ ਪ੍ਰੋਗਰਾਮ ਸੁਣਾ ਦਿੱਤਾ ਤੇ ਨਾਲ ਹੀ ਆਪਣੇ 11 ਸਤੰਬਰ ਦੇ ਲਖਨਊ ਪ੍ਰੋਗਰਾਮ ਲਈ ਪਿੰਕੀ ਨੂੰ ਮੰਗ ਲਿਆ। ਸੱਚੇ ਪਾਤਸ਼ਾਹ ਜੀ ਬਚਨ ਕੀਤਾ: ਪਿੰਕੀ ਚਲਾ ਤਾਂ ਜਾਵੇਗਾ ਪਰ ਹੁਣ ਉਸਦੇ 'ਗੁਰੂ ਜੀ' (ਉਸਤਾਦ) ਨੇ ਕਿਹਾ ਹੈ ਕਿ ਕੁਝ ਸਮਾਂ ਉਹਨਾਂ ਪਾਸ ਟਿਕ ਕੇ ਲਾਵੇ, ਓਥੋਂ ਬਨਾਰਸ ਚਲਾ ਜਾਵੇਗਾ। ਏਧਰੋਂ ਹਰਭਜਨ ਸਿੰਘ ਬੋਲਿਆ: ਸਾਡੇ ਉਸਤਾਦ (ਅਮਜਦ ਅਲੀ) ਜੀ ਨਾਲ ਵੀ ਬ੍ਰਿੰਦਾਬਨ ਵਿਚ 17 ਤਾਰੀਖ ਨੂੰ ਵਜਾਣਾ ਹੈ। ਸਤਿਗੁਰਾਂ ਬਚਨ ਕੀਤਾ: ਬਨਾਰਸੋਂ ਹੋ ਕੇ ਆ ਜਾਏਗਾ।

ਪੰ: ਦੁਰਗਾ ਲਾਲ ਨੇ ਫ਼ਰਮਾਇਸ਼ ਪਾਈ: ਐਤਕਾਂ ਆਪ ਜੀ ਤੋਂ ਮਲ੍ਹਾਰ ਸੁਣਨਾ ਹੈ। ਬਚਨ ਕੀਤਾ: ਜਿੰਨੇ ਦਿਨ ਰਹੋਗੇ ਓਨੇ ਮਲ੍ਹਾਰ ਸੁਣਾਵਾਂਗਾ। ਮਿਸ਼ਰਾ ਜੀ ਨੇ ਤਾਈਦ ਕੀਤੀ: ਫਿਰ ਤਾਂ ਦੁਰਗਾ ਲਾਲ ਜੀ 18-20 ਦਿਨ ਤੁਹਾਨੂੰ ਮਸੂਰੀ ਹੀ ਕੱਟਣੇ ਪੈਣਗੇ।

ਨਿੱਕੇ ਮੋਟੇ ਹੋਰ ਬਚਨ ਕਰਦਿਆਂ, ਖਲੇ ਖਲੋਤੇ ਮੁੜਨ ਲੱਗੇ ਹਰਭਜਨ ਸਿੰਘ ਨੂੰ ਬੁਲਾਕੇ ਲੈ ਗਏ। ਮੈਂ ਵੀ ਪਿਛੇ ਨਿਕਲ ਆਇਆ ਕਿਉਂਕਿ ਮੈਂ ਜ਼ਰਾ ਮਨਾਲੀ ਘੁੰਮਣਾ ਚਾਹੁੰਦਾ ਸਾਂ।

ਮੈਨੂੰ ਪਿੱਛੇ ਆਇਆ ਵੇਖ ਸਤਿਗੁਰੂ ਜੀ ਵਿਗਸੇ: ਹਰਭਜਨ ਨੂੰ ਤਾਂ ਮੈਂ ਸੱਦ ਕੇ ਲਿਆਇਆ ਸਾਂ। ਕਵੀ ਹੋਰੀ ਆਪ ਹੀ ਆ ਗਏ। ਅਤੇ ਹਜ਼ੂਰ ਨੇ ਟਹਿਲ ਸਿੰਘ ਵਾਲੀ ਜੀਪ ਵਿਚ ਇਕ ਦੋ ਹੋਰ ਸੱਜਣਾਂ ਨੂੰ ਉਤਾਰ ਮੈਨੂੰ ਵਿਚ ਬੈਠਾਣ ਦੀ ਕ੍ਰਿਪਾ ਕੀਤੀ ਅਤੇ ਗੱਡੀ ਗੁਰੂ ਨਾਨਕ ਪਬਲਿਕ ਸਕੂਲ ਨੂੰ ਚਲ ਪਈ। ਅਸਮਾਨ ਗਹਿਰਾ ਹੁੰਦਾ ਜਾਂਦਾ ਸੀ ਅਤੇ ਮਹਾਰਾਜ ਨਾਭਾ ਦਾ ਮਹੱਲ ਲੰਘ ਕੇ ਅਗਲਾ ਮੋੜ ਮੁੜੇ ਤਾਂ ਜੀਪ ਦਾ ਗੇਅਰ ਬੈਠ ਗਿਆ। ਸਾਡੀ ਗੱਲ ਹੀ ਗੁਆਚ ਗਈ।

ਸ. ਸੁਰਿੰਦਰ ਸਿੰਘ ਮਨਚੰਦਾ ਸਤਿਗੁਰੂ ਜੀ ਵਾਲੀ ਗੱਡੀ ਲੈਣ ਚਲਾ ਗਿਆ ਤਾਂ ਸਤਿਗੁਰੂ ਜੀ ਨੇ ਟਹਿਲ ਸਿਘ ਦੇ ਆਪੂੰ ਜਤਨਾਂ ਨੂੰ ਵੇਖ ਇਕ ਦੋ ਬਚਨ ਆਪਣੀ ਜ਼ਿੰਦਗੀ ਨਾਲ ਸੰਬੰਧਤ ਕੀਤੇ।

ਮਸੂਰੀ ਬਾਰੇ, ਆਪ ਜੀ ਨੇ ਦੱਸਿਆ ਕਿ ਸ੍ਰੀ ਹਜ਼ੂਰ ਓਦੋਂ ਕੇਵਲ ਤਿੰਨ ਸਾਲ

ਦੇ ਸਨ ਜਦੋਂ ਮਸੂਰੀ ਆਏ। ਏਥੇ ਆਇਆਂ ਦੀ ਇਕ ਫੋਟੋ ਵੀ ਹੈ ਜਿਸ ਵਿਚ ਆਪ ਸੰਤ ਹਜ਼ਾਰਾ ਸਿੰਘ ਮਾਫ਼ੀ ਦੇ ਕੁੱਛੜ ਵਿਚ ਹਨ।

ਦੂਜੀ ਗੱਲ ਸਤਿਗੁਰੂ ਜੀ ਇਹ ਦੱਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਆਪ ਨੂੰ ਫੀਅਟ ਕਾਰ ਲੈ ਕੇ ਦਿੱਤੀ ਤਾਂ ਨਾਲ ਹੀ ਇਹ ਆਦੇਸ਼ ਕੀਤਾ ਕਿ ਇਹ 30 ਮੀਲ ਤੋਂ ਵੱਧ ਸਪੀਡ ਤੋਂ ਨਹੀ ਚਲਾਣੀ। ਸਤਿਗੁਰੂ ਜੀ ਦੱਸਿਆ: ਜਦ ਤਕ ਉਹ ਫੀਅਟ ਮੇਰੇ ਕੋਲ ਰਹੀ ਹੈ 30 ਮੀਲ ਤੋਂ ਕਦੇ ਵੱਧ ਨ ਚਲਾਈ। ਕਈ ਵਾਰ ਹੋਰਨਾਂ ਨੇ ਆਖਣਾ ਕਿ ਫ਼ਰਾਟੇ ਮਾਰ ਕੇ ਨੱਸਣ ਵਾਲੀ ਕਾਰ ਨੂੰ ਆਪ ਏਨੀ ਹੋਲੀ ਕਿਉਂ ਚਲਾਉਂਦੇ ਹੋ। ਮੈਂ ਦੱਸਣਾ, ਸਤਿਗੁਰਾਂ ਦਾ ਹੁਕਮ ਹੈ ਤੇ ਮੈਂ ਇਸ ਕਾਰ ਨੂੰ ਤਾਂ ਏਸੇ ਰਫ਼ਤਾਰ ਤੇ ਚਲਾਵਾਂਗਾ।

ਤੀਜੀ ਗੱਲ ਕਿ ਇਕ ਵਾਰ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੋਟਰ ਸਾਈਕਲ ਲੈ ਕੇ ਦਿੱਤਾ। "ਉਹ ਮੈਨੂੰ 25 ਮੀਲਾਂ ਤੋਂ ਵੱਧ ਨਾ ਚਲਾਣ ਦਾ ਆਦੇਸ਼ ਦਿੱਤਾ। ਤੇ ਜਦ ਤਕ ਮੇਰੇ ਪਾਸ ਰਿਹਾ ਉਹ ਆਪਣਾ ਪੰਝੀ ਮੀਲ ਦੀ ਰਫ਼ਤਾਰ ਤੋਂ ਅਗੇ ਨਹੀ ਵਧਣ ਦਿੱਤਾ।" ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਤੇ ਨਾਲ ਹੀ ਫ਼ਰਮਾਇਆ: ਗੱਲ ਮਨ ਦੀ ਰਫ਼ਤਾਰ ਨੂੰ ਸਤਿਗੁਰੂ ਜੀ ਦੇ ਪਿੱਛੇ ਲਾਣ ਦੀ ਹੈ। ਜਦੋਂ ਉਨ੍ਹਾਂ ਦੇ ਹੁਕਮ ਵਿਚ ਹੀ ਸੁਖ ਲੱਗਣ ਲਗ ਪਏ ਮਨੁੱਖ ਲਈ ਜ਼ਿੰਦਗੀ ਦੇ ਅਰਥ ਹੀ ਬਦਲ ਜਾਂਦੇ ਹਨ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ 1939 ਵਿਚ ਜਦੋਂ ਉਹ ਮਾਤਾ ਨਿਕਲਣ ਪਿਛੋਂ ਸਿਹਤ ਬਹਾਲੀ ਲਈ ਕੁੱਲੂ ਗਏ। ਨਾਲ ਮਹਾਰਾਜ ਜੀ, ਹਰਨਾਮ ਸਿੰਘ ਕੂੰਡਾ, ਸੁੰਦਰ ਸਿੰਘ, ਉਸਤਾਦ ਨੱਥਾ ਸਿੰਘ, ਵਰਿਆਮ ਸਿੰਘ ਆਦਿ ਵੀ ਗਏ। ਇਕ ਗਊ ਵੀ ਸਾਡੇ ਪਾਸ ਸੀ। ਕੁਝ ਦਿਨ ਐਸੇ ਆਏ ਕਿ ਬਿਨਾਂ ਸੰਤ ਆਤਮਾ ਸਿੰਘ (ਪਿੰਡ ਸ਼ਾਇਦ ਭੂਰੇ ਆਸਲ ਜ਼ਿ: ਅੰਮ੍ਰਿਤਸਰ) ਜੀ ਤੋਂ ਸਭ ਨੂੰ ਬੁਖ਼ਾਰ ਹੋ ਗਿਆ। ਓਦੋਂ ਸਤਿਗੁਰੂ ਜੀ ਨੇ ਗਊ ਨੂੰ ਪੱਠੇ ਵੀ ਪਾਣੇ, ਚੋਣਾ ਵੀ ਅਤੇ ਪ੍ਰਸ਼ਾਦੇ ਤਕ ਵੀ ਆਪ ਪਕਾਣੇ। ਮਹਾਰਾਜ ਬੀਰ ਸਿੰਘ ਜੀ ਵੀ ਚੇਚਕ ਤੋਂ ਪਿਛੋਂ ਸਵਾਸਥ ਲਾਭ ਕਰਨ ਹੀ ਸਤਿਗੁਰੂ ਜੀ ਨਾਲ ਗਏ ਸਨ, ਓਦੋਂ ਹੈਣ ਵੀ ਛੋਟੇ ਹੀ ਸਨ। ਇੰਜ ਸਤਿਗੁਰੂ ਜੀ ਨੇ ਸਮਾਂ ਆਉਣ ਤੇ ਕੰਮ ਕਰਨੋਂ ਕਦੇ ਸੰਕੋਚ ਨਹੀ ਕੀਤਾ।

ਸਾਡੇ ਗੱਲ ਬਾਤ ਕਰਦਿਆਂ ਨੂੰ ਸ. ਮਨਚੰਦਾ ਇਕ ਟੈਕਸੀ ਤੇ ਦੂਜੀ ਸਤਿਗੁਰੂ ਜੀ ਵਾਲੀ ਕਾਰ ਲੈ ਆਇਆ। ਮੈਂ ਤੇ ਹਰਭਜਨ ਸਿੰਘ ਟੈਕਸੀ ਵਿਚ ਬੈਠ ਕੇ ਗੁਰੂ ਨਾਨਕ ਸਕੂਲ ਨੂੰ ਗਏ। ਸਾਡੇ ਹੋਟਲ ਤੋਂ ਲਗਭਗ ਦੋ ਕਿਲੋਮੀਟਰ ਦਾ ਫਾਸਲਾ। ਅਸਾਂ ਵੇਖਿਆ ਸਕੂਲ ਪਾਸ ਗਿਆਂ ਸਕੂਲ ਦੀ ਇਕ ਅਧਿਆਪਕਾ ਨਮਸਕਾਰ ਕਰਨ ਹਿਤ ਆਈ।

ਸ. ਮਨਚੰਦਾ ਦੇ ਦੋ ਬੱਚੇ ਲੜਕਾ ਗੁਰਮੁਖ ਸਿੰਘ ਤੇ ਪੁੱਤਰੀ ਟਵਿੰਕਲ ਇਸ ਸਕੂਲ ਵਿਚ ਪੜ੍ਹਦੇ ਹਨ। ਬੱਚੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਏ।

5-4 ਹੋਰ ਕੁੜੀਆਂ ਵੀ ਆਈਆਂ, ਸ਼ਾਇਦ ਨਾਮਧਾਰੀਆਂ ਦੀਆਂ ਧੀਆਂ ਹੋਣ...ਤੇ ਏਥੇ ਹੀ ਬਰਸਾਤ ਸ਼ੁਰੂ ਹੋ ਗਈ।

ਸਾਡੀ ਟੈਕਸੀ ਦੇ ਮਾਲਕ ਸ. ਜੀ ਨੇ ਇਕ ਰਾਜ਼ ਦੀ ਗੱਲ ਦੱਸੀ ਕਿ ਅੱਗੇ ਸਿੰਘ ਬੇਧਿਆਨੀ ਵਿਚ ਮਾਰੇ ਗਏ ਹਨ। ਹੁਣ ਹਰੇਕ ਪਾਸ ਕਾਨੂੰਨੀ ਜਾਂ ਬੇ-ਕਾਨੂੰਨੀ ਅਸਲਾ ਹੈ, ਮਾਰਨ ਆਇਆਂ ਨੂੰ ਮਜ਼ਾ ਚਖਾ ਕੇ ਹੀ ਮਰਨਗੇ।

ਬੱਚਿਆਂ ਨੂੰ ਨਾਲ ਲਿਆਂਦਾ ਤਾਂ ਗੁਰਮੁਖ ਸਿੰਘ ਮਨਚੰਦਾ ਸਾਡੇ ਨਾਲ ਬੈਠਾ। ਉਸ ਦੱਸਿਆ ਕਿ ਸਕੂਲ ਵਿਚ ਨੀਲਾ ਪਹਿਨਣ ਦੀ ਮਜਬੂਰੀ ਹੈ, ਅਸਾਂ ਅਰਜ਼ ਕਰਨੀ ਹੈ। ਸਾਡਾ ਸਕੂਲ ਉਹ ਹੋਵੇ ਜਿਥੇ ਚਿੱਟੇ ਕੱਪੜੇ ਹੀ ਪਾਏ ਜਾਣ। ਚੋਥੀ ਪੰਜਵੀ ਵਿਚ ਪੜ੍ਹਦੇ ਬੱਚੇ ਦੇ ਸੰਸਕਾਰਾਂ ਨੂੰ ਹੁਣ ਤੋਂ ਹੀ ਨਾਮਧਾਰੀਆਂ ਵਾਲੀ ਸੇਧ ਮਿਲੀ ਹੋਈ ਸੀ।

ਮਹਾਰਾਜ਼ਾ ਨਾਭਾ ਦੀ ਕੋਠੀ ਮੁਰੰਮਤ ਅਧੀਨ ਹੋਣ ਕਰਕੇ ਰਿਹਾਇਸ਼ ਲਈ ਪਰਵਾਨ ਨਹੀ ਕੀਤੀ ਗਈ। ਸਤਿਗੁਰੂ ਜੀ ਦੱਸਿਆ। ਅਸੀ ਕੋਲ ਦੀ ਲੰਘੇ ਤਾਂ ਸਤਿਗੁਰਾਂ ਦੱਸਿਆ ਵੀ ਪਰ ਉਹ ਸਾਨੂੰ ਨਜ਼ਰੀ ਨਹੀ ਪੈ ਸਕੀ।

ਬਰਸਾਤ ਦੀ ਕਿਣਮਿਣ ਸਾਡੇ ਗਾਂਧੀ ਚੌਕ ਆਉਣ ਤਕ ਰੁਕ ਗਈ ਅਤੇ ਸਤਿਗੁਰੂ ਜੀ ਹਰਭਜਨ ਸਿੰਘ ਨੂੰ ਨਾਲ ਬੈਠਾ ਕੇ ਸੰਤ ਸ਼ਿੰਗਾਰਾ ਸਿੰਘ ਮਸੂਰੀ ਦੇ ਘਰ ਪਤਾ ਕਰਨ ਲਈ ਆਈ ਕਾਰ ਤੇ ਚਲੇ ਗਏ।

ਸ਼ਾਮੀ 6.00 ਵੱਜੇ ਤਾਂ ਉਪਰਲੀ ਛੱਤੇ, ਸਤਿਗੁਰੂ ਜੀ ਦੇ ਕਮਰੇ ਦੇ ਸਾਹਵੇਂ ਦੇ ਹਾਲ ਵਿਚ ਕੀਰਤਨ ਦੀ ਤਿਆਰੀ ਹੋਣ ਲਗੀ। ਸੱਚੇ ਪਾਤਸ਼ਾਹ ਆਸਣ ਤੇ ਸ਼ੋਭਨੀਕ ਸਨ ਕਿ ਸ. ਅਵਤਾਰ ਸਿੰਘ ਘੁੰਮਣ ਨੇ ਆ ਮੱਥਾ ਟੇਕਿਆ। ਇਸਦੇ ਨਾਲ ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ ਤੇ ਗੁਰੂ ਕਾ ਲਾਂਗਰੀ ਸਤਨਾਮ ਸਿੰਘ ਵੀ ਆਏ ਹਨ। ਇਹ ਸਵੇਰੇ 9 ਵਜੇ ਦੇ ਬਸ ਦੁਆਰਾ ਚੱਲੇ ਹੋਏ ਹੁਣ ਜਾ ਕੇ ਮਸੂਰੀ ਅੱਪੜੇ ਹਨ।

6.15 ਵਜਦੇ ਨੂੰ ਉਸਤਾਦ ਵਲਾਇਤ ਖਾਨ ਵੀ ਆਪਣੀ ਪਤਨੀ, ਪੁੱਤਰੀ, ਜ਼ਿਲਾ ਤੇ ਛੋਟੇ ਪੁੱਤਰ ਹਦਾਇਤ ਹੁਸੈਨ ਨਾਲ ਆ ਗਏ। ਨਮਸਕਾਰ ਕੀਤੀ। ਇਕ ਬੱਚਾ ਖਾਂ ਸਾਹਿਬ ਨਾਲ ਹੋਰ ਵੀ ਸੀ। ਸ਼ਾਗਿਰਦ ਦਾ ਭਤੀਜਾ ਨਾਰਾਇਣ ਬੈਨਰਜੀ। ਰਘੁਬੀਰ ਸਿੰਘ ਦੀ ਡਰਾਈਵਿੰਗ ਦੀ ਸਤਿਗੁਰੂ ਜੀ ਨੇ ਖਾਂ ਸਾਹਿਬ ਪਾਸ ਤਾਰੀਫ਼ ਕੀਤੀ: ਮੇਰਾ ਖਿਆਲ ਹੈ ਆਪ ਨੂੰ ਅੱਛੀ ਤਰ੍ਹਾਂ ਲਿਆਇਆ ਹੋਵੇਗਾ ਇਸਨੇ ਬਹੁਤ ਸਮਾਂ ਇੰਗਲੈਂਡ ਵਿਚ ਬੱਸ ਡਰਾਈਵਰੀ ਕੀਤੀ ਹੈ।

ਸ੍ਰੀ ਰਾਜਨ ਮਿਸ਼ਰਾ, ਪੰ: ਦੁਰਗਾ ਲਾਲ ਵੀ ਦੀਵਾਨ ਸਥਾਨ ਆ ਗਏ। ਮਸੂਰੀ ਪਰਵਾਰ ਵੀ ਮੀਹ ਹਨੇਰੇ ਦੀ ਪਰਵਾਹ ਨ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨ ਅਤੇ ਦਰਸ਼ਨ ਪਰਸਨ ਆ ਗਏ।

ਹੋਟਲ ਹੀ ਗੁਰਦੁਆਰਾ ਬਣ ਗਿਆ ਸੀ। ਸ੍ਰੀ ਸਤਿਗੁਰੂ ਜੀ ਦਰਸ਼ਨ ਦੇ

ਰਹੇ ਅਤੇ ਸੰਗਤ ਫੈਜ਼ਯਾਬ ਹੋ ਰਹੀ ਸੀ। ਸ੍ਰੀ ਸਤਿਗੁਰੂ ਜੀ ਨੇ ਕੀਰਤਨ ਦਾ ਸ਼ਬਦ, ਪ੍ਰਥਮ ਮਧ ਕੈਂਟ ਮਧ ਮਥਨ ਮਹਖਾਸੁਰੈ ਮਾਨ ਮਰਦੰਨ ਕਰਨ ਤਰਕ ਬਰ ਬੰਦਸ਼ ਦੀਆਂ ਸਾਰੀਆਂ ਤੁਕਾਂ ਗੁਣੀ ਕਲਾਕਾਰਾਂ ਨੂੰ ਸੁਣਾਈਆਂ ਸਮਝਾਈਆਂ ਅਤੇ ਫਿਰ ਦਸਮੇਸ਼ ਦੇ ਏਸ ਕਬਿੱਤ ਨੂੰ ਸਾਹਮਣੇ ਬੈਠੇ ਕਲਾਕਾਰਾਂ, ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਨੇ ਪਿੰਕੀ ਦੀ ਤਬਲਾ ਸੰਗਤ ਨਾਲ ਭੀਮ ਪਲਾਸੀ ਵਿਚ ਗੰਵਿਆ। ਧਰੁਪਦ ਬੜਾ ਨਿੱਠਕੇ ਗੰਵਿਆ ਗਿਆ। ਵੱਡੇ ਕਲਾਕਾਰ ਪ੍ਰਸੰਨ ਹੋਏ। ਫਿਰ ਕੀਰਤਨ ਦੀ ਅਰਦਾਸ ਪੂਰਬਾ ਨੇ ਕਰ ਦਿੱਤੀ।

ਅਤੇ ਸੰਗੀਤ ਸਭਾ ਜਾਰੀ ਹੋਈ

ਸ੍ਰੀ ਸਤਿਗੁਰੂ ਜੀ ਨੇ ਵਲਾਇਤ ਖਾਂ ਸਾਹਿਬ ਨੂੰ ਸ਼ੁਧ ਮਲ੍ਹਾਰ ਦੀ ਲੱਭਤ ਦੀ ਗਾਥਾ ਸੁਣਾਈ ਤੇ ਦੱਸਿਆ ਕਿਵੇਂ ਬੱਚੇ ਤਿੰਨ ਦਿਨ ਤਕ ਇਸ ਨੂੰ ਅਭਿਆਸ ਕਰਦਿਆਂ ਇਸ ਸਿੱਟੇ ਤੇ ਪੁੱਜੇ ਕਿ ਇਹ ਦੁਰਗਾ ਨਹੀ ਮਲ੍ਹਾਰ ਹੀ ਹੈ। ਨਹੀ ਤਾਂ ਬਲਜੀਤ ਹੁਰੀ ਦੁਰਗਾ ਹੀ ਦੁਰਗਾ ਕਹਿੰਦੇ ਰਹੇ। ਜਦੋਂ ਉਹਨਾਂ ਹੀ ਸੁਰਾਂ ਤੇ ਮਲ੍ਹਾਰ ਉਜਾਗਰ ਹੋਇਆ ਤਾਂ ਜਾ ਕੇ ਤੀਜੇ ਦਿਨ ਮੰਨੇ।

ਫਿਰ ਧਰੁਪਦ ਜ਼ੁਬ ਮਲ੍ਹਾਰ ਜਾਰੀ ਹੋਇਆ। ਬੱਚੇ ਗਾ ਰਹੇ ਸਨ। ਖਾਂ ਸਾਹਿਬ, ਰਾਜਨ ਅਤੇ ਦੁਰਗਾ ਲਾਲ ਜੀ ਇਕਾਗਰ ਚਿੱਤ ਹੋ ਸੁਣ ਸਮਝ ਰਹੇ ਸਨ। ਠੀਕ ਸੁਰਾਂ ਵਿਚ ਮਲ੍ਹਾਰ ਦਾ ਧਰੁਪਦ ਖ਼ਤਮ ਹੋਇਆ ਤਾਂ ਖਾਂ ਸਾਹਿਬ ਨੇ ਸ਼ੁਧਤਾ ਦੀ ਦਾਦ ਇਨ੍ਹਾਂ ਸ਼ਬਦਾਂ ਵਿਚ ਦਿੱਤੀ। ਹਜ਼ੂਰ, ਪਹਿਲੇ ਭੀ ਜਬ ਕਭ੍ਹੀ ਕਿਸੀ ਰਾਗ ਪਰ ਤਸ਼ਾਦ ਹੋਤਾ—ਕੋਈ ਕਹਿਤਾ ਮਲ੍ਹਾਰ ਐਸੇ ਨਹੀ ਐਸੇ ਹੈ, ਦੂਸਰਾ ਕਹਿਤਾ ਐਸਾ ਹੈ ਤੀਸਰਾ ਆਪਨੇ ਹੀ ਸੁਰੋਂ ਮੇਂ ਪੇਸ਼ ਕਰਤਾ ਤੋਂ ਫੈਸਲਾ ਇਸ ਬਾਤ ਪੇ ਹੋਤਾ ਕਿ ਜੋ ਕੋਈ ਜੈਸੇ ਸੁਰ ਲਗਾਕਰ ਗਾਤਾ ਹੈ ਜ਼ਿੰਦਗੀ ਭਰ ਵੂਹ ਵੈਸੇ ਹੀ ਨਿਭਾਤਾ ਹੈ। ਉਸ ਕੀ ਗਵਾਇਸ਼ ਮੈ ਫ਼ਰਕ ਤੋਂ ਨਹੀ ਪੜਤਾ, ਤਬ ਉਸ ਕੋ ਭੀ ਸ਼ੁਧ ਮਾਨਾ ਜਾਤਾ। ਬੱਚੋਂ ਨੇ ਜਿਨ ਸੁਰੋਂ ਕੋ ਸ਼ਕਲ ਦੀ ਵੂਹੀ ਅੰਤ ਤਕ ਚਲਤੇ ਰਹੇ ਹੈਂ। ਦਰਬਾਰੀ ਮੇਂ ਭੀ ਸੁਰੋਂ ਕਾ ਝਮੇਲਾ ਛਿੜਾ ਤੋਂ ਇਸੀ ਢੰਗ ਪੇ ਉਸ ਕੋ ਭੀ ਤਸਲੀਮ ਕੀਆ ਗਇਆ।

ਗੱਲ ਬਾਤ ਦੇ ਅੰਤ ਤੇ ਸ੍ਰੀ ਸਤਿਗੁਰੂ ਜੀ ਨੇ ਗੁਣੀ ਜਨਾਂ ਨੂੰ ਇਕ ਤਿੰਨ ਤਾਲਾ ਬੰਦਸ਼ ਸੁਣਾਨੰ ਵਾਸਤੇ ਜਵਾਨ ਕਲਾਕਾਰਾਂ ਨੂੰ ਆਦੇਸ਼ ਦਿੱਤਾ। ਸ਼ੁਧ ਮਲ੍ਹਾਰ ਵਿਚ ਹੀ ਗੁਰਬਾਣੀ ਦਾ ਇਹ ਸ਼ਬਦ ਗਾਇਆ ਜਾਣ ਲਗਾ:

ਸਾਵਣੁ ਆਇਆ ਹੇ ਸਖੀ
ਜਲਹਰੁ ਬਰਸਨਹਾਰੁ।
ਨਾਨਕ ਸੁਖਿ ਸਵਨੈ ਸੋਹਾਗਣੀ
ਜਿਨੑ ਸਹ ਨਾਲਿ ਪਿਆਰੁ।

ਸ਼ਬਦ ਸਮਾਪਤੀ ਤੇ ਸਤਿਗੁਰੂ ਜੀ ਨੇ ਇਸ ਦੀ ਉਤਪਤ ਦੱਸੀ। ਅਰਥਾਤ

ਸਤਿਗੁਰੂ ਜੀ ਓਦੋਂ ਤਨਜ਼ਾਨੀਆ ਸਨ (ਪਿਛਲੇ ਜੂਨ-ਜੁਲਾਈ ਦੇ ਦਿਨੀਂ) ਉਸਤਾਦ ਪਿਆਰਾ ਸਿੰਘ ਦਿੱਲੀ ਵਾਲੇ ਇੰਗਲੈਂਡ ਵਿਚ ਸਨ। ਟੈਲੀਫੋਨ ਤੇ ਹੀ ਇਸ ਸ਼ਬਦ ਦੀਆਂ ਸੁਰਾਂ ਦਾ ਮਿਲਕੇ ਸੰਬੋਧਨ ਕੀਤਾ ਗਿਆ।

ਸ਼ਬਦ ਬੰਦਸ਼ ਨੂੰ ਅਤੇ ਪਹਿਲੇ ਨਿਸਚਿਤ ਸ਼ੁਧ ਮਲ੍ਹਾਰ ਦੀਆਂ ਸੁਰਾਂ ਵਿਚ ਇਸ ਦੇ ਜੋੜ ਨੂੰ ਸਭ ਨੇ ਹੀ ਖ਼ੂਬ ਸਲਾਹਿਆ।

7.35 ਸ਼ਾਮ ਦੇ ਹੋਏ ਤਾਂ ਸ੍ਰੀ ਸਤਿਗੁਰੂ ਜੀ ਨੇ ਪੰ: ਦੁਰਗਾ ਲਾਲ ਜੀ ਨੂੰ ਸੰਕੇਤ ਕੀਤਾ ਕਿ ਉਹ ਕਿਰਪਾ ਕਰਨ। ਪ੍ਰੌਢ ਕਲਾਕਾਰ ਨੇ ਅਸਮਾਨੀ ਰੇਸ਼ਮੀ ਮੋਟੇ ਖੱਦਰ ਦਾ ਕੁਰਤਾ ਤੇ ਫੈਲਵੀਂ ਧੋਤੀ ਪਹਿਨੇ ਹੋਏ ਸਨ। ਉਹ ਸਾਹਮਣੇ ਆ ਗਏ। ਸੁਰ ਹੋਣ ਲੱਗੇ ਮ੍ਰਿਦੰਗ ਅਤੇ ਪਿੰਕੀ ਦਾ ਤਬਲਾ। ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਆਦੇਸ਼ ਤੇ ਇਕ ਮ੍ਰਿਦੰਗ ਪੂਨੇ ਤੋਂ ਹਵਾਈ ਯਾਤਰਾ ਕਰ ਦਿੱਲੀ ਤੇ ਦਿੱਲੀਓਂ ਸਾਡੇ ਨਾਲ ਮਸੂਰੀ ਪੁੱਜਾ ਸੀ। ਪਰ ਜਿਸ ਕਲਾਕਾਰ ਵਾਸਤੇ ਇਹ ਉਚੇਚਾ ਮੰਗਵਾਇਆ ਗਿਆ ਸੀ, ਉਹ ਪੰ: ਦੁਰਗਾਲਾਲ ਤਾਂ ਉਸ ਦੇ ਪੁੜੇ ਨੂੰ ਛੇੜਦਿਆਂ ਹੀ ਉਸ ਦੀ 'ਰਿਣ-ਰਿਣ' ਸੁਣਕੇ ਪਰੇਸ਼ਾਨ ਹੋ ਗਿਆ। ਉਹ ਇਕ ਪਾਸੇ ਰੱਖ ਦਿੱਤਾ ਗਿਆ। ਉਸ ਨੇ ਆਪਣਾ ਮਾਂਗਵਾਂ ਲਿਆਂਦਾ ਮ੍ਰਿਦੰਗ ਸੁਰ ਕੀਤਾ।

ਉਸ ਦਾ ਆਪਣਾ ਮ੍ਰਿਦੰਗ ਤਾਂ ਅਜੇ ਵੀ ਵਲਾਇਤ ਵਿਚ ਹੀ ਕਿਧਰੇ ਖੋ ਗਿਆ ਹੈ।

ਬਸ ਫਿਰ ਦੋਵੇਂ ਉਸਤਾਦ ਕਲਾਕਾਰ ਅਤੇ ਨੌਜਵਾਨ ਕਲਾਕਾਰ ਵਾਰੋਵਾਰੀ ਧੁਮ ਕਿਟ ਧਿਰਕਿਟ ਕਰਦੇ ਸਾਜ਼ਾਂ ਤੇ ਅਦਭੁਤ ਬੋਲ ਕਢਦੇ ਪਿਆਰੀ ਭਿੜੰਤ ਕਰਨ ਲੱਗੇ। ਵਾਜੇ ਤੇ ਨਗਮਾ ਬਲਜੀਤ ਸਿੰਘ ਦਿੰਦਾ ਰਿਹਾ।

ਅੱਧਾ ਘੰਟਾ ਇਸ ਤਰ੍ਹਾਂ ਦੀ ਸ਼ਾਨਦਾਰ ਮ੍ਰਿਦੰਗ ਵੇਖਣ ਸੁਣਨ ਤੋਂ ਪਿਛੋਂ ਬੱਤੀਆਂ ਗੁੱਲ ਹੋ ਗਈਆਂ। ਦਰਸ਼ਕਾਂ-ਸਰੋਤਿਆਂ ਅਤੇ ਕਲਾਕਾਰਾਂ ਨੇ ਘੋਰ ਹਨੇਰੇ ਵਿਚ ਬੈਠ ਕੇ ਵੀ ਪੰਜ-ਸੱਤ ਮਿੰਟ ਅਨੰਦ ਲੁਟਿਆ। ਫੇਰ ਕਿਤੇ ਬੈਟਰੀ ਅਤੇ ਮੋਮਬਤੀਆਂ ਦਾ ਚਾਨਣ ਹੋਇਆ।

ਲਗਭਗ ਘੰਟਾ ਭਰ ਦੁਹਾਂ ਧਿਰਾਂ ਵਲੋਂ ਤਬਲੇ ਤੇ ਮ੍ਰਿਦੰਗ ਤੇ ਚਮਤਕਾਰੀ ਬੋਲਾਂ ਦਾ ਰਸ ਲੈਣ ਪਿਛੋਂ ਸ੍ਰੀ ਦੁਰਗਾ ਲਾਲ ਨੇ ਜ਼ਬਾਨੀ ਬੋਲਾਂ ਦੀ ਝੜੀ ਲਾ ਦਿੱਤੀ। ਏਨੀ ਤੇਜ਼ ਰਫ਼ਤਾਰੀ ਨਾਲ ਪੜ੍ਹਤ ਹੋ ਰਹੀ ਸੀ ਜਿਵੇਂ ਮਸ਼ੀਨੀ ਆਰੀ ਸ਼ਬਦਾਂ ਨੂੰ ਕੱਟ ਕੱਟ ਸੁੱਟੀ ਜਾ ਰਹੀ ਹੋਵੇ।

ਸਾਹਮਣੇ ਸ੍ਰੀ ਸਤਿਗੁਰੂ ਜੀ ਜੈਸਾ ਗੁਣਵਾਨ ਤੇ ਕਦਰਦਾਨ ਮੁੱਖ ਸਰੋਤਾ, ਫਿਰ ਖਾਂ ਸਾਹਿਬ ਜੈਸਾ ਬਜ਼ੁਰਗ ਤੇ ਵਿਸ਼ਵ ਪ੍ਰਸਿੱਧ ਕਲਾਕਾਰ ਬੈਠਾ ਹੋਵੇ ਤਾਂ ਗੁਣਵਾਨ ਨੂੰ ਬਦੋਬਦੀ ਆਪਣੇ ਖਜ਼ਾਨੇ ਖੁਲ੍ਹਦੇ ਜਾਪਦੇ ਹਨ। ਇਕ ਤੋਂ ਇਕ ਚੜ੍ਹੰਦੀਆਂ ਪਰਨਾਂ, ਮੁਖੜੇ, ਚੱਕਰੀਆਂ ਅਤੇ ਠਾਠਾਂ ਦਾ ਇਕ ਦਰਿਆ ਹੀ ਵਹਿ ਤੁਰਿਆ। ਓਧਰੋਂ ਦਾਦ ਦੇਣ ਵਾਲੇ ਵਾਹਵਾ-ਆਹਾ ਹਾਹਾ ਕਿਆ ਬਾਤ ਕਹਿੰਦੇ

ਕਲਾਕਾਰ ਨੂੰ ਹੋਰ ਵੀ ਨਿਖਰਨ ਲਈ ਜਿਵੇਂ ਉਤੇਜਿਤ ਕਰ ਰਹੇ ਹੋਣ। ਸ੍ਰੀ ਰਾਜਨ ਤਾਂ ਭਲਾ ਵੈਸੇ ਹੀ ਦੁਰਗਾ ਲਾਲ ਜੀ ਦੇ ਜੁਟ ਦੇ ਹੋਏ।

9.00 ਵਜ ਗਏ ਰਾਤ ਦੇ। ਬਾਹਰ ਬਰਸਾਤ ਕਿੰਨੀ ਵਾਰੀ ਆਈ ਤੇ ਗਈ। ਏਨੇ ਚਿਰ ਨੂੰ ਰੌਸ਼ਨੀ ਵੀ ਆ ਗਈ ਸੀ। ਖਾਂ ਸਾਹਿਬ ਮੁਗਧਮਨ ਬੋਲੇ: ਹੋਰ ਵੀ ਬਹੁਤ ਕਲਾਕਾਰ ਸੁਣੇ ਹਨ ਪਰ ਦੁਰਗਾ ਲਾਲ ਜੀ ਦਾ ਰੰਗ ਨਿਆਰਾ ਹੀ ਹੈ। ਕਿਆ ਨਫਾਸਤ ਹੈ ਹੱਥਾਂ ਵਿਚ ਤੇ ਕਿਆ ਸ਼ੁਧਤਾ ਹੈ? ਕੰਠ ਬੋਲਾਂ ਵਿਚ।

ਸ੍ਰੀ ਸਤਿਗੁਰੂ ਜੀ ਮੁਸਕਰਾਏ: ਦੁਰਗਾ ਲਾਲ ਜੀ ਫੋਰ ਇਨ ਵਨ ਹਨ।

ਕਲਾਕਾਰ ਹੱਥ ਜੋੜੀ ਪ੍ਰਸੰਸਾ ਅਤੇ ਬਖਸ਼ਸ਼ ਨੂੰ ਸਨਿਮਰ ਭਾਵ ਨਾਲ ਪ੍ਰਾਪਤ ਕਰ ਰਿਹਾ ਸੀ।

ਮਹਿਫਲ ਸਮਾਪਤੀ ਤੇ ਸੱਚੇ ਪਾਤਸ਼ਾਹ ਜੀ ਨੇ ਉਸਤਾਦ ਵਲਾਇਤ ਖਾਂ ਸਾਹਿਬ ਨੂੰ ਪੁੱਛਿਆ: ਕਿਵੇਂ ਚਾਹੁੰਦੇ ਹੋ ਆਪ, ਵਾਪਸ ਜਾਣਾ ਜਾਂ ਏਥੇ ਹੀ ਰਹਿਣਾ।

ਭਾਰਤ ਦਾ ਮਾਇਆ ਨਾਜ਼ ਤੇ ਸਿਰਮੋਰ ਕਲਾਕਾਰ (58) ਹੱਥ ਜੋੜ ਬੋਲਿਆ: ਜੈਸੇ ਹਜ਼ੂਰ ਕਾ ਹੁਕਮ, ਮੈਂ ਤੋ ਆਪ ਕਾ ਗੁਲਾਮ ਹੂੰ! ਸਤਿਗੁਰੂ ਜੀ ਨੇ ਰਾਤ ਹੋਟਲ ਵਿਚ ਹੀ ਠਹਿਰਨ ਦਾ ਆਦੇਸ਼ ਦਿੱਤਾ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਪ੍ਰਬੰਧ ਕਰਨ ਲਈ ਬਚਨ ਕੀਤਾ। ਆਪ ਜੀ ਆਰਾਮ ਕਰਨ ਚਲੇ ਗਏ। ਤੇ ਕਲਾਕਾਰ ਆਪਸ ਵਿਚ ਦੀ ਵਿਚਾਰ ਵਟਾਂਦੇ ਆਪਣੇ ਆਪਣੇ ਕਮਰਿਆਂ ਵਲ।

ਸ. ਮਨਚੰਦਾ ਹੀ, ਅਸਲ ਵਿਚ ਮਸੂਰੀ ਪ੍ਰੋਗਰਾਮ ਦਾ ਨਿਯੋਜਕ ਹੈ।

ਲੰਗਰ ਦਾ ਇੰਤਜ਼ਾਮ ਵੀ ਹੋਟਲ ਦੇ ਇਕ ਕਮਰੇ ਵਿਚ ਆਪਣਾ ਹੈ—ਸੋਧ ਦਾ ਲੰਗਰ। ਸੰਤ ਧਰਮਪਾਲ ਸਿੰਘ ਮੰਡੀ ਅਤੇ ਉਨ੍ਹਾਂ ਦੀ ਮਾਤਾ ਬੀਬੀ ਹਰਭਜਨ ਕੌਰ ਸੁਪਤਨੀ ਸੰਤ ਪਿਆਰਾ ਸਿੰਘ ਸੇਵਾ ਭਾਵਨਾ ਤੇ ਪ੍ਰੇਮ ਨਾਲ ਲੰਗਰ ਕਰਦੇ ਤੇ ਛਕਾਂਦੇ ਹਨ। ਦੁੱਧ ਮਸੂਰੀ ਵਾਲਾ ਨਾਮਧਾਰੀ ਪਰਵਾਰ ਲਿਆ ਦਿੰਦਾ ਹੈ। ਰਾਸ਼ਨ ਦਿੱਲੀਓਂ ਆ ਗਿਆ ਸੀ। ਸਬਜ਼ੀ ਤਾਜ਼ੀ ਤੋਂ ਤਾਜ਼ੀ ਮਸੂਰੀਓਂ ਮਿਲ ਜਾਂਦੀ ਹੈ।

ਉਸਤਾਦ ਹਰਭਜਨ ਸਿੰਘ ਨੇ ਇਹ ਦੱਸਿਆ ਕਿ ਸ੍ਰੀ ਰਾਜਨ ਮਿਸ਼ਰਾ ਕਹਿਣ ਲੱਗੇ ਸਤਿਗੁਰੂ ਜੀ ਅੰਤਰਜਾਮੀ ਹਨ। ਮੇਰਾ ਜੀ ਅੱਜ ਗਾਉਣ ਤੇ ਨਹੀ ਸੀ ਕਰਦਾ ਤੇ ਮੈਂ ਪੰ: ਦੁਰਗਾ ਲਾਲ ਨੂੰ ਦੱਸ ਦੱਸ ਕੇ ਹੋਰ ਹੋਰ ਚੀਜ਼ਾਂ ਸੁਣਨ ਲਈ ਕਹਿ ਰਿਹਾ ਸਾਂ। ਸਤਿਗੁਰੂ ਜੀ ਨੇ ਸਭਾ ਅੰਤ ਉਤੇ ਕਿਹਾ: ਰਾਜਨ ਬਹੁਤ ਹੁਸ਼ਿਆਰ ਆਦਮੀ ਹੈ। ਇਹ ਦੁਰਗਾ ਲਾਲ ਨੂੰ ਤਾਂ ਹੋਰ ਹੋਰ ਪ੍ਰੇਰਦਾ ਰਿਹਾ ਹੈ ਤਾਂਕਿ ਅੱਜ ਦੀ ਸ਼ਾਮ ਇਹ ਗਾਉਣੋ ਬਚ ਰਹੇ।

ਰਾਤ 11.30 ਵਜੇ ਜਾ ਬਿਰਾਜੇ।

ਸ੍ਰੀ ਸਤਿਗੁਰੂ ਜੀ ਨੇ ਅੱਜ ਜੋ ਸ਼ੁਧ ਮਲ੍ਹਾਰ, ਜਵਾਨ ਕਲਾਕਾਰਾਂ ਨਾਲ ਮਿਲ ਕੇ ਗਾਈ। ਇਹ ਮਾਅਰਫੁਨ ਨਗਮਾਤ ਵਿਚੋਂ ਲਈ ਗਈ ਹੈ। ਇਸ ਨੂੰ ਕਿਸੇ

ਮੁਹੰਮਦ ਅਲੀ ਸਾਹਿਬ ਨੇ ਗੰਵਿਆ ਹੈ। ਅਤੇ ਇਸ ਦੀ ਬੰਦਸ਼ ਦੇ ਬੋਲ ਇਸ ਪਰਕਾਰ ਹਨ:

ਅਸਥਾਈ - ਕਨਕ ਬਰਨ ਬ੍ਰਿਜ ਰਛਨ ਬਛਨ ਕਾਰੇ ਕੌਬਨ ਬਿਸਥਾਰ, ਪਰਸੇ ਬਾਰ।

ਅੰਤਰਾ - ਸਨਮੁਖ ਧਾਏ ਚਪਲਾ ਆਧਾਰ ਮਹਾ ਮੇਘ ਬਨ ਬੇ ਸ਼ੁਮਾਰ।

## 4 ਸਤੰਬਰ 1985, ਬੁੱਧਵਾਰ
## ਮਸੂਰੀ (ਉੱਤ੍ਰ-ਪ੍ਰਦੇਸ਼)

ਆਸਾ ਦੀ ਵਾਰ ਦਾ ਕੀਰਤਨ 4 ਵਜੇ ਸਵੇਰ ਤੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਲਜੀਤ-ਮੋਹਣ-ਸੁਖਦੇਵ-ਪਿੰਕੀ ਦੇ ਜੁੱਟ ਨੇ ਸੁਰ ਭਰਪੂਰ ਤੇ ਸਤਿਗੁਰੂ ਜੀ ਦੀ ਅਗਵਾਈ ਵਿਚ ਕੀਤਾ। ਇਸ ਵੇਲੇ ਦੇ ਸਰੋਤੇ ਕੇਵਲ 18 ਜਣੇ ਸਨ।

6 ਵਜੇ ਵਾਰ ਦਾ ਭੋਗ ਪੈਣ ਨਾਲ ਹੀ ਸੱਚੇ ਪਾਤਸ਼ਾਹ ਪ੍ਰਸ਼ਾਦ ਛਕ ਲਿਆ ਅਤੇ ਆਰਾਮ ਕਰਨ ਦੀ ਥੋੜੀ ਜਿਹੀ ਇੱਛਾ ਪੂਰੀ ਕਰਕੇ ਅੱਜ ਹਜ਼ੂਰੀ ਸੇਵਕਾਂ ਤੇ ਅੰਗ ਰਖਿਅਕਾਂ ਨਾਲ ਪੈਦਲ ਸੈਰ ਲਈ ਨਿਕਲ ਪਏ। ਮਨੋਰਥ ਸੀ ਸੰਤ ਸ਼ਿੰਗਾਰਾ ਸਿੰਘ ਸੁਪਤ੍ਰ ਸ. ਉਜਾਗਰ ਸਿੰਘ ਦੇ ਘਰ ਪਹੁੰਚ ਕੇ ਟਾਈਫਾਈਡ ਦੇ ਮਰੀਜ਼ ਸਿੱਖ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕਰਨਾ। ਕੱਲ੍ਹ ਉਹਦੀ ਮਾਤਾ ਜੀ ਤੇ ਪਤਨੀ ਨਰਿੰਦਰ ਨੇ ਦੱਸਿਆ ਸੀ ਕਿ ਸਤਿਗੁਰੂ ਜੀ ਦੇ ਮਸੂਰੀ ਆਇਆਂ ਉਹ ਦਰਸ਼ਨ ਨਾ ਕਰ ਸਕੇ। ਇਹ ਨਹੀ ਜਰ ਹੁੰਦਾ, ਨਾਲ ਚਲਣ ਲਈ ਕਾਹਲਾ ਪੈਂਦਾ ਸੀ। ਅੱਜ ਦੀਨ ਦਿਆਲ ਜੀ ਜਾ ਕੇ ਦਰਸ਼ਨ ਦੇ ਆਏ। ਸ. ਮਨਚੰਦਾ ਨੇ ਦੱਸਿਆ ਸੀ ਕਿ ਕੇਵਲ ਪੰਜ ਮਿੰਟ ਦਾ ਪੈਦਲ ਰਸਤਾ ਹੈ, ਪਰ ਮਿੰਟ ਜਿਉਂ ਵਧਣ ਲੱਗੇ 40 ਲੱਗ ਕੇ ਉਹ ਘਰ ਆਇਆ।

8.30 ਵਜੇ ਸਤਿਗੁਰੂ ਜੀ ਕਲਾਕਾਰਾਂ ਦਾ ਪਤਾ ਕਰਨ ਆਏ। ਉਨ੍ਹਾਂ ਦੇ ਕਮਰਾ ਨੰ: 19 ਵਿਚ ਕਿ ਆਪ ਜੀ ਨਾਲ ਆਏ ਸ. ਅਵਤਾਰ ਸਿੰਘ ਘੁੰਮਣ ਤੇ ਸ. ਗੁਰਦੇਵ ਸਿੰਘ ਨੰਬਰਦਾਰ ਨੇ ਮੈਨੂੰ ਦੱਸਿਆ ਸੱਚੇ ਪਾਤਸ਼ਾਹ ਜਦੋਂ ਸੰਤ ਸ਼ਿੰਗਾਰਾ ਸਿੰਘ ਨੂੰ ਦਰਸ਼ਨ ਦੇਣ ਜਾ ਰਹੇ ਸਨ, ਰਾਹ ਵਿਚ ਸੰਤ ਨਿਰੰਕਾਰੀ ਭਵਨ ਵੀ ਆਉਂਦਾ ਹੈ। ਕਿਸੇ ਤਰ੍ਹਾਂ ਉਨ੍ਹਾਂ ਨੂੰ ਸਤਿਗੁਰੂ ਜੀ ਦੀ ਆਮਦ ਦਾ ਪਤਾ ਲੱਗ ਗਿਆ ਤਾਂ ਸੰਤ ਨਿਰੰਕਾਰੀ ਮੰਡਲ ਦੇ ਮਸੂਰੀ ਦੇ ਮੁਖੀ ਮਹਾਂਪੁਰਖ ਗੁਰਦਿਆਲ ਸਿੰਘ ਜੀ ਆਪਣੇ 8-10 ਹੋਰ ਸਾਥੀਆਂ ਨਾਲ, ਸੜਕ ਤੇ ਜਾਂਦਿਆਂ, ਅੱਗਲਵਾਂਢੀ ਆ ਮਿਲੇ। ਬੜਾ ਆਗ੍ਰਹਿ ਕੀਤਾ ਕਿ ਨਿਰੰਕਾਰੀ ਭਵਨ ਵਿਚ ਚਰਨ

ਪਾਏ ਜਾਣ। ਸ੍ਰੀ ਸਤਿਗੁਰੂ ਜੀ ਨੇ ਬਿਨੈ ਪਰਵਾਨ ਕਰਕੇ ਨਾਲ ਆਏ ਜਥੇ ਸਣੇ ਭਵਨ ਵਿਚ ਦਰਸ਼ਨ ਦਿੱਤੇ।

ਸੰਤ ਗੁਰਦਿਆਲ ਸਿੰਘ ਜੀ ਬੜੇ ਗਦ ਗਦ ਹੋਏ। ਆਪ ਜੀ ਨੂੰ ਏਥੇ ਸਥਾਪਤ ਨਿਰੰਕਾਰੀ ਗੱਦੀ ਉਤੇ ਜਾ ਬੈਠਾਇਆ। ਮਹਾਂਪੁਰਖਾਂ ਸਤਿਗੁਰੂ ਜੀ ਨਾਲ ਗੱਲ ਬਾਤ ਕਰਦਿਆਂ ਦੱਸਿਆ ਕਿ ਉਨ੍ਹਾਂ ਨੂੰ ਸੰਤ ਨਿਰੰਕਾਰੀ ਮੰਡਲ ਦੇ ਮਹਾਂਮੁਖੀ ਸਤਿਕਾਰ ਯੋਗ ਬਾਬਾ ਹਰਦੇਵ ਸਿੰਘ ਜੀ ਨੇ ਹਦਾਇਤ ਕੀਤੀ ਹੋਈ ਹੈ ਕਿ ਜਦੋਂ ਵੀ ਨਾਮਧਾਰੀ ਸਿੰਘ ਮਿਲੇ ਉਹਦਾ ਸਤਿਕਾਰ ਕਰੋ ਤੇ ਜਦੋਂ ਸਤਿਗੁਰੂ ਜੀ ਦੇ ਦਰਸ਼ਨ ਹੋਣ ਓਦੋਂ ਸਾਥੋਂ ਵੀ ਵੱਧ ਸਤਿਕਾਰ ਦਿਓ। ਗੁਰਦਿਆਲ ਸਿੰਘ ਜੀ ਨੇ ਸਪਸ਼ਟ ਕਿਹਾ ਕਿ ਸੰਤ ਬਾਬਾ ਗੁਰਬਚਨ ਸਿੰਘ ਜੀ ਦੇ ਕਤਲ ਦੇ ਸਮੇਂ ਤੋਂ ਹੀ ਨਾਮਧਾਰੀਆਂ ਹਰ ਪਰਕਾਰ ਦੀ ਮੱਦਦ ਕੀਤੀ ਹੈ ਅਤੇ ਅੱਗੇ ਹੋ ਕੇ ਕੀਤੀ ਹੈ। ਪਰ ਸੱਚੇ ਪਾਤਸ਼ਾਹ ਜੀ ਨੇ ਕਮਿਊਨਿਸਟਾਂ ਦਾ ਨਾਂ ਲਿਆ ਕਿ ਸੀ.ਪੀ. ਆਈ ਵਾਲੇ ਵਧੇਰੇ ਤਰਫ਼ਦਾਰ ਰਹੇ ਹਨ। ਸੰਤ ਗੁਰਦਿਆਲ ਸਿੰਘ ਜੀ ਨੇ ਕਿਹਾ: ਮਦਦਗਾਰ ਤਾਂ ਉਹ ਠੀਕ ਰਹੇ ਨੇ ਪਰ ਉਹ ਦੂਜੇ ਨੰਬਰ ਤੇ ਆਉਂਦੇ ਹਨ ਨਾਮਧਾਰੀ ਦਰਬਾਰ ਤੋਂ। 10 ਕੁ ਮਿੰਟ ਦਾ ਸਮਾਂ ਨਿਰੰਕਾਰੀ ਭਵਨ ਵਿਚ ਬਤੀਤ ਹੋਇਆ। ਪਹਿਲਾਂ ਵੀ ਚਰਨੀ ਹੱਥ ਲਾ ਤੇ ਫੇਰ ਵਿਦਾ ਵੇਲੇ ਵੀ ਇਸੇ ਤਰ੍ਹਾਂ ਸਤਿਕਾਰ ਕਰਕੇ ਸਤਿਗੁਰੂ ਜੀ ਨੂੰ ਤੋਰਿਆ।

ਪਤਾ ਲਗਾ ਕਿ ਜਦੋਂ ਵੀ ਕਦੇ ਸਤਿਗੁਰੂ ਜੀ ਮਸੂਰੀ ਆਏ ਸੰਤ ਗੁਰਦਿਆਲ ਸਿੰਘ ਨਿਰੰਕਾਰੀ ਜੀ ਨੇ ਆਪ ਜੀ ਨਾਲ ਪ੍ਰੇਮ ਸਤਿਕਾਰ ਭਰਪੂਰ ਅਨੁਨੈ ਬਿਨੈ ਕਰ ਭਵਨ ਵਿਚ ਚਰਨ ਪੁਆਣ ਜਾਂ ਬਚਨ ਬਿਲਾਸ ਦਾ ਅਵਸਰ ਪੈਦਾ ਕੀਤਾ।

ਕਲਾਕਾਰਾਂ ਦੀ ਖ਼ਬਰ ਸੁਰਤ ਲੈਂਦਿਆਂ ਸੱਚੇ ਪਾਤਸ਼ਾਹ ਆਪਣੇ ਪ੍ਰਿਯ ਕਲਾਕਾਰ ਬਲਜੀਤ ਸਿੰਘ ਦੇ ਕਮਰੇ ਵਿਚ ਪਧਾਰੇ। ਕੋਈ 10 ਮਿੰਟ ਪਹਿਲਾਂ ਸਤਿਗੁਰੂ ਜੀ ਨੇ ਬਾਡੀਗਾਰਡ ਸੁਵਿੰਦਰ ਸਿੰਘ ਬੋਘਲ ਨੂੰ ਪੁੱਛਿਆ ਸੀ ਬਲਜੀਤ ਕੀ ਕਰਦਾ ਹੈ। ਉਸ ਨੇ ਦਸਿਆ ਸੀ ਕਿ ਉਹ ਪੁਸਤਕ ਪੜ੍ਹਦਾ ਹੈ। ਦੀਨ ਦਿਆਲ ਜੀ ਨੇ ਉਸਨੂੰ ਅੱਜ ਸਵੇਰੇ 'ਮਾਅਰਫੁਨ ਨਗਮਾਤ' ਪੜ੍ਹਨ ਨੂੰ ਦਿਤੀ ਸੀ। ਜਦੋਂ ਸਤਿਗੁਰੂ ਜੀ ਅੰਦਰ ਗਏ ਤਾਂ ਕਾਹਲੀ ਨਾਲ ਤਿਆਰ ਹੋ ਕੇ ਉਠਿਆ। ਸਤਿਗੁਰੂ ਜੀ ਉਹਨੂੰ ਕਿਸੇ ਕੰਮ ਬਾਹਰ ਤੋਰ ਅਵਤਾਰ ਸਿੰਘ ਘੁੰਮਣ ਨੂੰ ਉਹਦੇ ਬੈੱਡ ਦਾ ਕੰਬਲ ਚੁਕ ਕੇ ਵੇਖਣ ਲਈ ਹੁਕਮ ਕੀਤਾ। ਕੰਬਲ ਚੁੱਕਿਆਂ ਹੇਠੋਂ "ਫਿਲਮੀ ਦੁਨੀਆਂ" ਹਿੰਦੀ ਮੈਗਜ਼ੀਨ ਨਿਕਲ ਆਇਆ। ਕਿਤਾਬ ਮਾਅਰਫੁਨ ਨਗਮਾਤ ਕਿਤੇ ਨੇੜੇ ਵੀ ਨਹੀ ਸੀ। ਫਿਰ ਇਹੋ ਚੀਜ਼ ਮੈਨੂੰ ਬੁਲਾ ਕੇ ਵਖਾਈ ਤੇ ਬਚਨ ਕੀਤਾ: ਉਸਨੂੰ ਆਖਣਾ ਕੁਝ ਨਹੀ, ਪਰ ਪੜ੍ਹਾਈ ਇਹੋ ਚਲਦੀ ਹੈ। 'ਫਿਲਮੀ ਦੁਨੀਆਂ' ਓਸੇ ਤਰ੍ਹਾਂ ਕੰਬਲ ਹੇਠ ਰੱਖ ਦਿੱਤੀ ਗਈ।

ਸਤਿਗੁਰੂ ਜੀ ਨੇ ਭਾਵੇਂ ਦੂਜਿਆਂ ਸਾਹਵੇਂ ਉਸਨੂੰ ਕੁਝ ਨਹੀ ਕਹਿਣਾ ਪਰ ਕੱਲਿਆਂ ਸਮਝਾਣਗੇ ਕਿ ਕੀ ਪੜ੍ਹਨਾ ਠੀਕ ਤੇ ਕੀ ਨਾ ਠੀਕ ਹੈ।

ਮਜ਼ੇਦਾਰ ਗੱਲ ਇਹ ਹੈ ਕਿ ਜਿਥੇ ਕੱਲ ਸੂਰਜ ਦਰਸ਼ਨ ਭੋਰਾ ਭਰ ਵੀ ਨਹੀਂ ਸਨ ਹੋਏ ਅੱਜ ਅਸਮਾਨ ਨਿੱਖਰ ਆਇਆ ਤੇ ਧੁੱਪ ਨਿਖਰ ਉੱਠੀ ਹੈ। ਧੁੱਪੇ ਖਲੋਣ ਤੇ ਜੀ ਕਰਦਾ ਹੈ। ਸੂਰਜ ਨੂੰ ਕਿਤੇ ਨਜ਼ਰ ਨ ਲਗ ਜਾਇ।

9.30 ਵਜੇ ਤੋਂ ਹੀ ਸਤਿਗੁਰੂ ਜੀ ਉਪਰਲੀ ਛੱਤੇ ਹਾਲ ਕਮਰੇ ਵਿਚ ਆਏ ਆਸਣ ਤੇ ਆ ਬਿਰਾਜੇ। ਹੇਠ ਨਿਘਾ ਲਾਲ ਗਲੀਚਾ ਹੋਰ ਸਭਨਾਂ ਲਈ ਹੈ। ਫਿਰ ਸ੍ਰੀ ਰਾਜਨ ਮਿਸ਼ਰਾ ਤੇ ਦੁਰਗਾ ਲਾਲ ਜੀ ਨੇ ਆ ਮੱਥਾ ਟੇਕਿਆ। ਸੰਗੀਤ ਸਭਾ ਜਾਰੀ ਹੋ ਗਈ। ਜੁੜਦਿਆਂ ਜੁੜਦਿਆਂ ਸਰੋਤੇ ਵੀ 20-25 ਹੋ ਗਏ। ਕਿਸੇ ਤਰ੍ਹਾਂ 'ਇਲਮ' ਸ਼ਬਦ ਦੀ ਵਰਤੋਂ ਹੋ ਗਈ ਤਾਂ ਸਤਿਗੁਰਾਂ ਤੁਰੰਤ ਫ਼ਰਮਾਇਆ:

ਇਲਮੋਂ ਬਸ ਕਰੀ ਓ ਯਾਰ।
ਇਕੋ ਅਲਫ਼ ਤੇਰੇ ਦਰਕਾਰ।
ਬਹੁਤਾ ਇਲਮ ਅਜਾਜੀਲ ਪੜ੍ਹਿਆ।
ਪਹਿਲਾਂ ਉਹਦਾ ਝੁੱਗਾ ਸੜਿਆ...

ਅਤੇ ਇਸ ਦੀ ਵਿਆਖਿਆ ਇਸ ਪਰਕਾਰ ਕੀਤੀ: ਇਲਮ ਆਪਣੇ ਆਪ ਵਿਚ ਮਾੜਾ ਨਹੀਂ। ਅੱਜ ਜੋ ਕੁਝ ਦੁਨੀਆਂ ਵਿਚ ਸੁਣਨ ਤੇ ਵੇਖਣ ਨੂੰ ਮਿਲਦਾ ਹੈ। ਦੇਸ਼ ਤੇ ਦੁਨੀਆਂ ਦੀ ਪ੍ਰਗਤੀ ਹੋਈ ਹੈ। ਇਹ ਸਭ ਇਲਮ ਦੇ ਕ੍ਰਿਸ਼ਮੇ ਹਨ। ਜੇ ਗਿਆਨ ਹੀ ਨ ਹੋਵੇ ਤਾਂ ਅਨ੍ਹੇਰਾ ਹੀ ਬਾਕੀ ਹੈ। ਪਰ ਮਹਾਂਪੁਰਸ਼ਾਂ ਨੇ ਉਸ ਇਲਮ ਨੂੰ, ਉਸ ਗਿਆਨ ਵਿਗਿਆਨ ਨੂੰ ਮਾੜਾ ਆਖਿਆ ਹੈ। ਜਿਸ ਵਿਚ ਹੈਂਕੜ ਅਭਿਆਨ ਆ ਜਾਵੇ। ਜਿਸਨੂੰ ਦੁਨੀਆਂ ਲੁਟਣ ਤੇ ਦੁਨੀਆਂ ਤੇ ਅਧਿਕਾਰ ਕਰਨ ਦੀ ਭਾਵਨਾ ਕੰਮ ਕਰਨ ਲਗ ਪਏ। ਉਸ ਗਿਆਨ ਵਿਗਿਆਨ ਦਾ ਕੀ ਲਾਭ ਜੋ ਦੁਨੀਆਂ ਨੂੰ ਮੌਤ ਦੇ ਖੂਹ ਵਿਚ ਧੱਕਾ ਦੇ ਦੇਵੇ। ਸਾਰੇ ਮਹਾਂਪੁਰਸ਼ ਤੇ ਸਤਿਗੁਰੂ ਬੰਦੇ ਨੂੰ ਨਿਰ ਅਭਿਮਾਨ ਰਹਿਣ ਲਈ ਹੀ ਪ੍ਰੇਰਦੇ ਸਮਝਾਂਦੇ ਹਨ। ਇਲਮਾਂ ਵਾਲਿਆਂ ਦੀਆਂ ਲਿਖੀਆਂ ਪੁਸਤਕਾਂ ਹੀ ਅੱਜ ਵੀ ਦੁਨੀਆਂ ਨੂੰ ਚਾਨਣ ਦਿੰਦੀਆਂ ਹਨ। ਸਾਡੀ ਅਗਲੀ ਪ੍ਰਗਤੀ, ਪਿਛਲੇ ਅਨੁਭਵਾਂ ਤੇ ਲਿਖੀਆਂ ਪੁਸਤਕਾਂ ਹੀ ਸੇਧਿਤ ਕਰਦੀਆਂ ਹਨ। ਸੰਸਾਰ ਦਾ ਸਾਰਾ ਇਤਿਹਾਸ ਤੇ ਸਾਰੇ ਮਤ ਮਤਾਂਤਰ ਤੇ ਸਿਖਿਆਵਾਂ ਪੁਸਤਕਾਂ ਦੁਆਰਾ ਹੀ ਸਾਡੇ ਤਕ ਪਹੁੰਚਦਾ ਹੈ। ਸੋ ਅਸਲ ਗੱਲ ਤਾਂ ਨਿਰ ਅਭਿਮਾਨ ਵਿਦਿਆ ਅਧਿਐਨ ਦੀ ਹੈ।

ਸਾਰੇ ਕਲਾਕਾਰ ਉਪਸਥਿਤ ਸਨ ਤਾਂ ਬਲਜੀਤ ਸਿੰਘ ਨੂੰ ਹਰਮੋਨੀਅਮ ਛੋੜ ਕੇ ਆਪ ਸ੍ਰੀ ਹਜ਼ੂਰ ਨੇ ਚਰਜੂ ਕੀ ਮਲ੍ਹਾਰ, ਤਾਰ ਵਿਚ ਆਰੰਭ ਕੀਤੀ। ਸ਼ੁਰੂਆਤ ਤੋਂ ਪਹਿਲਾਂ ਗਾਇਕਾਂ ਵਾਂਗ ਗੁਣੀ ਮਿਸ਼ਰਾ ਜੀ ਤੇ ਪੰ: ਦੁਰਗਾ ਲਾਲ ਜੀ ਵਲ ਵੇਖ 'ਆਗਿਆ ਲੈਣ' ਦਾ ਸੰਕੇਤ ਕੀਤਾ ਦੋ ਪ੍ਰਕਾਰ ਦੇ ਮਲ੍ਹਾਰ ਅਤੇ ਮਾਲੀ ਗਉੜਾ ਦਾ ਸ਼ਬਦ, ਹੋਰ ਵੀ ਸੁਣਾਏ। ਠਰ੍ਹੰਮੇ ਭਰੀ ਦ੍ਰਿੜ ਆਵਾਜ਼, ਸ਼ਾਸਤਰੀ ਗਾਇਕਾਂ ਜੈਸਾ ਅੰਦਾਜ਼, ਲੈਅ-ਤਾਰ ਤੇ ਪੂਰੀ ਪਕੜ ਵੇਖ ਕਲਾਕਾਰਾਂ ਨੇ ਖੁਲ੍ਹ ਕੇ ਪ੍ਰਸੰਸਾ ਕੀਤੀ।

10.15 ਹੋਏ ਤਾਂ ਖਾਂ ਸਾਹਿਬ ਵਲਾਇਤ ਖਾਂ ਵੀ ਸਣਪਰਵਾਰ ਆ ਪਹੁੰਚੇ। ਪੁਰ ਸੰਗੀਤ ਮਾਹੌਲ ਵੇਖ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈਣ ਵਾਸਤੇ ਬੜੀ ਨਮਰਤਾ ਸਹਿਤ ਅਰਜ਼ ਕੀਤੀ: ਹਜ਼ੂਰ, ਜੀ ਚਾਹਤਾ ਹੈ ਜਬ ਤਕ ਆਪ ਯਹਾਂ (ਮਸੂਰੀ) ਰਹੇ ਮੈ ਭੀ ਆਪ ਕੇ ਪਾਸ ਰਹੂੰ। ਸਤਿਗੁਰੂ ਜੀ "ਇਹ ਤਾਂ ਬੜੀ ਅੱਛੀ ਗੱਲ ਹੈ ਜੀ। ਅਸੀ ਤਾਂ ਸੰਕੋਚ ਕਰਦੇ ਸਾਂ ਕਿਵੇਂ ਕਹੀਏ ਆਪਨੂੰ। ਤੁਸਾਂ ਆਪ ਹੀ ਕਹਿ ਦਿੱਤਾ। ਸਮੇਤ ਪਰਵਾਰ ਰਹੋ ਸਾਨੂੰ ਖੁਸ਼ੀ ਹੋਵੇਗੀ।"

ਉਸਤਾਦ ਵਲਾਇਤ ਖਾਂ ਬੱਚਿਆਂ ਅਤੇ ਸਤਿਗੁਰੂ ਜੀ ਤੋਂ ਮਲ੍ਹਾਰ ਦਾ ਇਕ ਸ਼ਬਦ ਸੁਣ ਕੇ ਮੂਡ ਵਿਚ ਆ ਗਏ। ਅਨੇਕਾਂ ਬੰਦਸ਼ਾਂ ਤੇ ਭਿੰਨ ਭਿੰਨ ਰਾਗਾਂ ਦੀ ਜਿਵੇਂ ਪਟਾਰੀ ਖੁਲ੍ਹ ਗਈ। ਮੈਂ ਉਹ ਸਭ ਰਿਕਾਰਡ ਕਰ ਲਿਆ ਹੈ, ਏਥੇ ਵਿਆਖਿਆ ਨਹੀਂ ਦੇਵਾਂਗਾ। ਪ੍ਰੌਢ ਕਲਾਕਾਰਾਂ ਵਾਸਤੇ ਵੀ ਇਹ ਸਮਾਂ ਬੜਾ ਸ਼ਾਨਦਾਰ ਤੇ ਕੀਮਤੀ ਸੀ।

ਅੰਤ ਉਸਤਾਦ ਜੀ ਨੇ ਨਵੀ ਪਤਨੀ, ਜੁ ਅਜ ਕਲ ਸੰਗਤ ਵਿਚ ਰਹਿੰਦੀ ਹੈ, ਦੁਆਰਾ ਪ੍ਰਾਪਤ 11 ਸਾਲ ਦੇ ਬੱਚੇ ਹਦਾਇਤ ਹੁਸੈਨ ਨੂੰ ਸਤਿਗੁਰੂ ਜੀ ਦੇ ਚਰਨ ਪਰਸਣ ਵਾਸਤੇ ਉਠਾਇਆ ਅਤੇ ਉਸ ਤੋਂ ਆਪਣੀ ਗਵਾਇਸ਼ ਵਿਚ ਸਹਿਯੋਗ ਲੈਣ ਦੀ ਕੋਸ਼ਸ਼ ਕੀਤੀ। ਪਰ ਖਾਂ ਸਾਹਿਬ ਦਾ ਆਪਣਾ ਸੁਰ ਐਸੀ ਉਚਾਈ ਉਤੇ ਸੀ ਕਿ ਬੱਚਾ ਨਾ ਉਪਰਲੀ ਖਿੱਚ ਤੇ ਪੂਰਾ ਲਹਿੰਦਾ ਸੀ ਨਾ ਹੇਠਲੀ ਸੁਰ ਕੰਮ ਆ ਰਹੀ ਸੀ। ਹਾਰ ਕੇ ਚੁੱਪ ਕਰ ਗਿਆ।

ਖਾਂ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਵਲ ਸੰਕੇਤ ਕਰਕੇ 'ਪੰਚਮ' ਰਾਗ ਵਿਚ ਇਕ ਬੰਦਸ਼ ਪੇਸ਼ ਕੀਤੀ: ਮੁਖ ਦੇਖਿ 'ਨੰਦ ਕੋ ਆਨੰਦ ਭਏ।

ਪੌਣਾ ਘੰਟਾ ਖਾਂ ਸਾਹਿਬ ਨੂੰ ਵੱਖ ਵੱਖ ਚੀਜ਼ਾਂ ਪਰੋਸਦਿਆਂ ਹੋਇਆ ਤਾਂ ਥੋੜ੍ਹੀ ਜਿਹੀ ਚੁੱਪ ਹੋਈ ਤਾਂ ਉਸਤਾਦ ਹਰਭਜਨ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਥੋੜਾ ਚਿਰ ਦੁਰਗਾ ਲਾਲ ਜੀ ਤੋਂ ਗਾਇਨ ਵੀ ਸੁਣਿਆ ਜਾਇ।

ਖਾਂ ਸਾਹਿਬ ਨੇ ਨਖ਼ਰੇ ਨਾਲ 'ਹੁਕਮ ਕੀਤਾ ਕਿ ਪਹਿਲੇ ਗਾਏ ਸ਼ਬਦਾਂ ਦੀ ਸਤਿਗੁਰੂ ਜੀ ਦੁਆਰਾ ਪਹਿਲਾਂ ਸ਼ਬਦ-ਬੋਲ ਦੇ ਕੇ ਉਸ ਗਵਾਇਸ਼ ਦੀ ਕੈਸੇਟ ਉਨ੍ਹਾਂ ਨੂੰ ਭੇਜੀ ਜਾਇ। ਨਖ਼ਰੇ ਦਾ ਕਸੂਤਾਪਣ ਜਚਿਆ ਤਾਂ ਉਨ੍ਹਾਂ ਨੂੰ ਵੀ ਨਾ ਪਰ ਕੀਤਾ।

ਇਸ ਸਮੇਂ ਸੱਚੇ ਪਾਤਸ਼ਾਹ ਜੀ ਹਿੰਡੋਲ ਵਿਚ ਇਕ ਸ਼ਬਦ ਸ਼ਾਗਿਰਦ ਕਲਾਕਾਰਾਂ ਨੂੰ ਨਾਲ ਲੈ ਕੇ ਗੰਵਿਆ: ਮੂਲ ਨ ਬੂਝੈ...ਇਹ ਤਿੰਨ ਤਾਲ ਵਿਚ ਧਰੁਪਦ ਰਚਨਾ ਸਤਿਗੁਰੂ ਜੀ ਦੀ ਆਪਣੀ ਕਿਰਤ ਹੈ। ਇਸ ਤੇ ਰਾਜਨ ਮਿਸ਼ਰਾ ਬਹੁਤ ਮੁਗਧ ਹਨ।

11 ਵੱਜੇ ਤਾਂ ਪੰ: ਦੁਰਗਾ ਲਾਲ ਜੀ ਨੇ ਹਰਮੋਨੀਅਮ ਲੈ ਲਿਆ ਅਤੇ ਪਿੰਕੀ ਨੇ ਤਬਲਾ ਅਤੇ ਦੁਰਗਾ ਲਾਲ ਜੀ ਨੇ ਇਕ ਬਹੁਤ ਜ਼ੋਰਦਾਰ ਤ੍ਰਾਨਾ ਸੁਣਾਇਆ ਅਤੇ ਫਿਰ ਰਾਜਸਥਾਨੀ 'ਮਾਂਡ' (ਵਿਸ਼ੇਸ਼ ਰਾਜਸਥਾਨੀ ਰਾਗ) ਵਿਚ ਓਧਰਲਾ ਇਕ

ਲੋਕ ਢੰਗ ਦਾ ਗੀਤ 'ਲਾਵਣੀ' ਸੁਣਾਇਆ। ਇਕ ਗੀਤ ਕ੍ਰਿਸ਼ਨ ਵਲੋਂ 'ਬਈਆਂ ਪਕੜਂ' ਉਤੇ ਸੀ ਜਿਸ ਤੋਂ ਉਤੇਜਿਤ ਹੋ ਕੇ ਉਸਤਾਦ ਵਲਾਇਤ ਖਾਂ ਵੀ ਫਿਰ ਗਾਉਣ ਰਉਂ ਵਿਚ ਆ ਗਏ: ਹੇ ਤੁਮ ਛੋੜੋ ਜੀ ਲੰਗਰ ਮੋਰੀ ਬਈਆਂ।

ਸ੍ਰੀ ਸਤਿਗੁਰੂ ਜੀ ਵੀ ਓਸੇ ਰਉਂ ਵਿਚ ਸਨ। ਆਪ ਜੀ ਨੇ ਤਦ ਨਾਮਧਾਰੀ ਕਲਾਕਾਰਾਂ ਦੇ ਸੰਗ ਵਿਚ, ਭਾਈ ਤਾਬੇ ਤੋਂ ਸਿਖਿਆ ਸ਼ਬਦ ਰਾਗ ਖਟ ਵਿਚ, ਹਰਿ ਕੀ ਗਤਿ ਨ ਕੋਉ ਜਾਨੈ। ਪੁਰਾਣੀ ਬੰਦਸ਼ ਇਕ ਹੋਰ, ਇਕੱਲਿਆਂ ਹੀ, ਰਾਗ ਬਸੰਤ ਵਿਚ ਗੰਵੀ: "ਢੋਲਨ ਦੇ ਦਰਸਨ ਦੇਖਣ ਦਾ ਸਾਨੂੰ ਰਹਿੰਦਾ ਉਮਾਰ।" ਇਹ ਬੰਦਸ਼ ਭਾਈ ਨਸੀਰ ਤੋਂ ਲਿਖੀ ਹੋਈ ਸੀ। (ਖਾਂ ਸਾਹਿਬ ਨੇ ਇਸ ਬੰਦਸ਼ ਦੀ ਕੈਸਟ ਮੰਗੀ)

ਜ਼ਰਾ ਕੁ ਚੁਪ ਹੋਈ ਤਾਂ ਖਾਂ ਸਾਹਿਬ ਨੇ ਇਸ ਇਕੱਠ ਨੂੰ 'ਸੰਗਤ' ਬਿਆਨਦਿਆਂ ਇਕ ਦੋਹਾ ਸੁਣਾਇਆ:

ਸੰਗਤੀ ਗੁਨ ਊਪਜੈ ਸੰਗਤੀ ਗੁਨ ਜਾਇ।
ਬਾਂਸ ਫਾਂਸ ਮਿਸਰੀ ਸਭ ਏਨਹੀ ਗੁਨ ਬਿਕਾਇ।

ਉਨ੍ਹਾਂ ਵਿਆਖਿਆ ਕੀਤੀ: ਚੰਗੀ ਸੰਗਤ ਨਾਲ ਗੁਣ ਉਪਜਦੇ ਅਰਥਾਤ ਪੈਦਾ ਹੁੰਦੈ ਹਨ, ਬੁਰੀ ਸੰਗਤ ਨਾਲ ਗੁਣਾਂ ਦਾ ਨਾਸ ਹੁੰਦਾ ਹੈ। ਮੰਦੀ ਸੰਗਤ ਇੰਝ ਨੁਕਸਾਨ ਕਰਦੀ ਹੈ ਜਿਵੇਂ ਬਾਂਸ ਦੀ ਫਾਂਕ ਵਿਚ ਫਸੀ ਮਿਸਰੀ ਵੀ ਬਾਂਸ ਦੇ ਮੁਲ ਵਿਚ ਹੀ ਜਾਂਦੀ ਹੈ। ਆਪਣਾ ਸਹੀ ਮੁੱਲ ਨਹੀ ਪੁਆ ਸਕਦੀ।

ਅਤੇ ਮੂਡ ਵਿਚ ਆਇਆਂ, ਚੁਟਕੀਆਂ ਨਾਲ ਮਾਤ੍ਰਾ ਗਿਣਦਿਆਂ ਉਨ੍ਹਾਂ ਗੌਡ ਮਲ੍ਹਾਰ ਵਿਚ ਇਕ ਬੰਦਸ਼ ਗਾਉਣੀ ਸ਼ੁਰੂ ਕੀਤੀ: ਕਿਆ ਭਾਸ਼ਾ ਉਨਸੇ ਕਰੀਏ ਜੋ ਬਾਤ ਨ ਜਾਨੇ। (ਇਸ ਲੰਮੀ ਬੰਦਸ਼ ਤੇ ਇਸ ਸਾਰੇ ਸਮਾਗਮ ਦੀ ਕੈਸੇਟ ਮੇਰੇ ਪਾਸ ਹੈ)

ਇਹ ਬੰਦਸ਼ ਮੁੱਕੀ ਤਾਂ 'ਮੇਘ' ਸ਼ੁਰੂ ਹੋ ਗਿਆ ਸ੍ਰੀ ਰਾਜਨ ਵੱਲੋਂ: ਬਾਦਰ ਕੀ ਧਮਕ ਸੁਨੀ ਜਬ ਸੇ ਕਾਨਨ ਮੇਂ।...

ਸ੍ਰੀ ਸਤਿਗੁਰੂ ਜੀ ਆਨੰਦ ਕੰਦ ਰੂਪ ਵਿਚ ਏਧਰ ਓਧਰ ਖੁਸ਼ੀਆਂ ਬਖੇਰ ਰਹੇ ਹਨ। ਕਦੇ ਖਾਂ ਸਾਹਿਬ ਨੂੰ ਮੁਖਾਤਿਬ ਕਦੇ ਰਾਜਨ ਜੀ ਨੂੰ ਫ਼ਰਮਾਇਸ਼।

ਸਾਰੀ ਬੰਦਸ਼:

ਸਥਾਈ: ਬਾਦਰ ਕੀ ਧਮਕ ਸੁਨੀ ਜਬ ਸੇ ਕਾਨਨ ਮੇ

ਤਬ ਸੇ ਜੀਅਰਾ ਇਕ ਛਿਨ ਨਹੀ ਧਰਤ ਧੀਰ।
ਦਾਦਰ ਮੋਰ ਪਪੀਹਾ ਸ਼ੋਰ ਮਚਾਵੇ
ਕੋਇਲ ਕੀ ਕੂਕ ਨਹੀ ਮਨ ਭਾਵੇ
ਰਾਮਦਾਸ ਕੇ ਮੋਹਨ ਪਿਆਰੇ

ਰਾਜਨ ਮਿਸ਼ਰਾ ਦੀ ਮਿੱਠੀ ਤੇ ਕੋਮਲ ਆਵਾਜ਼ ਮਾਹੌਲ ਨੂੰ ਬੰਨ੍ਹੀ ਬੈਠੀ ਸੀ। ਉਹ ਆਪਣੀਆਂ ਤਾਨਾਂ ਸਰਗਮਾਂ ਦੇ ਜ਼ੋਰ ਵਿਚ ਸਾਰੇ ਸਰੀਰ ਨੂੰ ਅਜਿਹੀ ਸੁੰਹਦੀ ਜੁੰਬਸ਼ ਦਿੰਦੇ ਕਦੇ ਬਾਹਾਂ ਵਲ ਕੇ ਉਪਰ ਨੂੰ ਕਰਦੇ, ਕਦੇ ਹੱਥ ਨੂੰ ਗੁਲਾਬ ਦੀ ਪੱਤੀਆਂ ਵਾਂਗ ਖਿੜਾਂਦੇ, ਸ਼ਕਤੀ ਦਾ ਇਕ ਆਰਟਿਸਟਕ ਰੂਪ ਬਣੇ ਪਏ ਸਨ।

ਸ੍ਰੀ ਸਤਿਗੁਰੂ ਜੀ ਨੇ ਪੰ: ਦੁਰਗਾ ਲਾਲ ਨੂੰ ਮ੍ਰਿਦੰਗ ਦੀ ਸੰਗਤ ਕਾਰਨ ਦਾ ਇਸ ਬੰਦਸ਼ ਨਾਲ ਹੀ ਇਸ਼ਾਰਾ ਕਰ ਦਿੱਤਾ ਸੀ। ਕਲਾ ਨਿਧਿ ਦੁਰਗਾ ਲਾਲ ਨੇ ਮ੍ਰਿਦੰਗ ਨੂੰ ਐਸੀਆਂ ਥਾਪਾਂ ਤੇ ਗਤਾਂ ਦਿੱਤੀਆਂ ਕਿ ਰਾਜਨ ਪਿਆਰੇ ਦਾ ਸੰਗੀਤ ਪੁਰਾਣ ਖੁਲ੍ਹ ਗਿਆ। ਵੰਨ ਸੁਵੰਨਵੀਆਂ ਬੰਦਸ਼ਾਂ ਗਾਈਆਂ ਜਾਣ ਲੱਗੀਆਂ। ਸਤਿਗੁਰੂ ਜੀ ਅਤੇ ਖਾਂ ਸਾਹਿਬ ਹੋਏ ਹਰ ਮੁਨਾਸਬ ਥਾਂ ਤੇ ਦਾਦ ਦੇ ਰਹੇ ਸਨ।

12 ਬਜੇ ਤਕ ਸ੍ਰੀ ਰਾਜਨ ਨੇ ਜਿਵੇਂ ਅੰਦਰ ਹੀ ਮੀਹ ਵਰ੍ਹਾ ਛਡਿਆ। ਸਤਿਗੁਰੂ ਜੀ ਆਪਣੇ ਪ੍ਰਿਯ ਕਲਾਕਾਰ ਤੋਂ ਵਾਰ ਵਾਰ ਸਦਕੇ ਜਾ ਰਹੇ ਸਨ।

ਸੰਗੀਤ ਸਭਾ ਸਮਾਪਤ ਹੋ ਗਈ।

4 ਵਜੇ ਤੋਂ 5 ਵਜੇ ਤਕ ਸਮੂਹਕ ਨਾਮ ਸਿਮਰਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਤੇ ਫਿਰ 'ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ'। ਅਤੇ ਦੂਜਾ ਸ਼ਬਦ, 'ਬੂੰਦਨ ਮੇਘ ਭਲੀ ਛਬਿ ਪਾਈ। ਆਪਣੇ ਸੰਗੀਤ ਜਥੇ ਨਾਲ ਕੀਰਤਨ ਭੀ ਉੱਚ ਪੱਧਰ ਦਾ ਹੋ ਗਿਆ ਹੈ। ਸਤਿਗੁਰੂ ਜੀ ਦੀ ਅਗਵਾਈ ਇਸਨੂੰ ਹੋਰ ਵੀ ਰੰਗ ਬਖਸ਼ਦੀ ਹੈ।

ਬਾਹਰ ਮਸੂਰੀ ਦੀਆਂ ਚੋਟੀਆਂ ਅਤੇ ਖੋਹਾਂ ਧੁੰਧ ਦੇ ਬੁੱਲਿਆਂ ਨਾਲ ਕਦੇ ਭਰਪੂਰ ਤੇ ਕਦੇ ਨਿਰਮਲ ਹੁੰਦੀਆਂ ਰਹੀਆਂ। ਕਦੇ ਕਦੇ ਬਰਸਾਤ ਵੀ ਹੋ ਜਾਂਦੀ। ਬੇਇਤਬਾਰੇ ਮੌਸਮ ਦੀ ਮਸੂਰੀ ਮਿਸਾਲ ਹੀ ਹੈ।

ਸ੍ਰੀ ਸਤਿਗੁਰੂ ਜੀ ਨੂੰ ਦੀਵਾਨ ਉਪਰੰਤ ਬਲਜੀਤ ਸਿੰਘ ਨਾਲ ਗੱਲ ਬਾਤ ਕਰਦਿਆਂ ਵੇਖਿਆ। ਮੈਨੂੰ ਜਾਪਿਆ ਜਿਵੇਂ ਖਾਂ ਸਾਹਿਬ ਪਾਸ ਜਾ ਕੇ ਬਲਜੀਤ ਸਿੰਘ ਨੂੰ ਮਿਲਣ ਦੀ ਪ੍ਰੇਰਨਾ ਮਿਲ ਰਹੀ ਹੈ। ਪਰ ਬਲਜੀਤ ਕਹਿੰਦਾ ਹੈ: ਦੀਨ ਦਿਆਲ, ਆਪ ਜੀ ਨੂੰ ਤਕ ਕੇ ਹੀ ਖਾਂ ਸਾਹਿਬ ਗਾਉਣ ਜਾਂ ਸਿਖਾਉਣ ਦੇ ਮੂਡ ਵਿਚ ਹੁੰਦੇ। ਆਪ ਤੋਂ ਪਿਛੋਂ ਹੋਰ ਹੋਰ ਗੱਲਾਂ ਵਿਚ ਵਕਤ ਜ਼ਾਇਆ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਬਲਜੀਤ ਦੀ ਪਾਰੰਗਤ ਲਈ ਏਥੋਂ ਤਕ ਕਹਿ ਰਹੇ ਸਨ: ਜੇ ਏਹੋ ਗੱਲ ਹੈ ਤਾਂ ਮੈਂ ਵਿਚੋਂ ਵਾਰੀਓਂ ਵਕਤ ਕਢ ਕੇ ਡੇਹਰਾਦੂਨ ਆ ਜਾਇਆ ਕਰਾਂਗਾ। ਖਾਂ ਸਾਹਿਬ ਕੋਲੋਂ ਜਿੰਨਾ ਗੁਣ ਹੁੰਦਾ ਹੈ ਲੈ ਲਓ। ਅਤੇ ਬਲਜੀਤ ਨੂੰ ਕਵੀ ਜੀ ਕੋਲੋਂ ਖਾਂ ਸਾਹਿਬ ਦੀ ਗਵਾਇਸ਼ ਦੀਆਂ ਕੈਸੇਟਾਂ ਲੈ ਕੇ ਉਨ੍ਹਾਂ ਦੀ ਕਾਪੀ ਕਰਕੇ ਉਨ੍ਹਾਂ ਤੋਂ ਸਿੱਖਿਆ ਲੈਣ ਦੀ ਤਜਵੀਜ਼ ਦੱਸੀ।

ਦੂਜੇ ਵੇਲੇ ਦੀ ਸੰਗੀਤ ਸਭਾ 6.30 ਤੇ ਸ਼ੁਰੂ ਹੋਣੀ ਸੀ ਪਰ ਅੱਜ 7.15 ਤਕ ਤਾਂ ਬੱਤੀ ਹੀ ਗਈ ਰਹੀ। ਮਜਬੂਰਨ ਸਭਾ ਲੇਟ ਹੋ ਗਈ। ਸ੍ਰੀ ਰਾਜਨ

ਨੂੰ ਤਾਨਪੂਰੇ ਦੀ ਅਣਹੋਂਦ ਬੜੀ ਖਟਕ ਰਹੀ ਸੀ। ਉਨ੍ਹਾਂ ਇਜ਼ਹਾਰ ਕੀਤਾ ਤਾਂ ਸਤਿਗੁਰੂ ਜੀ ਨੇ ਵੀ ਪ੍ਰਤੀਤ ਕੀਤਾ, ਉਹ ਕਾਹਦੀ ਰਾਗ ਸਭਾ ਜਿਥੇ ਤਾਨਪੂਰਾ ਨਹੀ—ਆਪਣੇ ਤਾਂ ਤੁਰੰਤ ਮੰਗਵਾਏ ਨਹੀ ਸਨ ਜਾ ਸਕਦੇ। ਸ੍ਰੀ ਮਨਚੰਦਾ ਨੇ ਦੱਸਿਆ ਗੁਰੂ ਨਾਨਕ ਫਿਫਥ ਸੈਂਟੰਨਰੀ ਸਕੂਲ 'ਚੋਂ ਮਿਲ ਸਕਣਗੇ। ਤੇ ਕੋਈ ਜਣਾ ਗੱਡੀ ਲੈ ਕੇ ਤੁਰੰਤ ਗਿਆ। ਭਾਵੇਂ ਨਰ-ਤਾਨਪੂਰਾ ਤਾਂ ਨਾ ਮਿਲਿਆ ਤਾਂ ਵੀ ਖਰਜ ਦੀ ਸੁਰ ਦੇਣ ਦਾ ਆਧਾਰ ਤਾਂ ਲੱਭ ਹੀ ਪਿਆ।

ਓਧਰ ਪੰ: ਦੁਰਗਾ ਲਾਲ ਕੋਲ ਵੀ ਅੱਜ ਦੀ ਰਾਤ ਹੀ ਸੀ ਸਾਡੇ ਕੋਲ ਰਹਿਣ ਵਾਸਤੇ ਸਵੇਰੇ 5 ਵਜੇ ਉਹਦੀ ਦਿੱਲੀ ਵਾਪਸੀ ਸੀ। ਸੋ ਘੁੰਘਰੂਆਂ ਦੀ ਤਾਲ ਹੋਣੀ ਸਵੇਰ ਤੋਂ ਹੀ ਸ਼ੁਰੂ ਹੋ ਗਈ ਸੀ। ਸ. ਮਹਿੰਦਰ ਸਿੰਘ ਮਸੂਰੀ ਦੀ ਪਤਨੀ ਬੀਬੀ ਬਲਵੰਤ ਕੌਰ ਨੇ ਇਹ ਜ਼ਿੰਮਾ ਲੈ ਰਖਿਆ ਸੀ। ਉਸ ਨੇ ਤਾਂ ਘੁੰਘਰੂ ਧਾਗੇ ਵਿਚ ਪਰੋ ਲਿਆਂਦੇ ਅਤੇ ਮਨਚੰਦਾ ਨੇ ਗੁਰੂ ਨਾਨਕ ਸਕੂਲ ਦੇ ਬੱਚਿਆਂ ਦੇ ਘੁੰਘਰੀਆਂ ਪਟੇ ਸਾਰੇ ਦੇ ਸਾਰੇ ਚੁਕ ਲਿਆਂਦੇ।

ਸ੍ਰੀ ਰਾਜਨ, ਪੰ: ਦੁਰਗਾ ਲਾਲ, ਖਾਂ ਸਾਹਿਬ ਸਮੇਤ ਪਰਵਾਰ ਅਤੇ ਹੋਰ ਦਰਸ਼ਕ ਬੈਠੇ ਹੋਏ ਸਨ। ਮਸੂਰੀ ਵਿਚ ਕਾਰੋਬਾਰੀ ਸ. ਬੀਰ ਸਿੰਘ ਜੁ ਪਿਛੋਂ ਹਜ਼ਰੋਂ ਦੇ ਹਨ ਸਮੇਤ ਪਰਵਾਰ ਚਰਨੀ ਆ ਲਗੇ। ਸਤਿਗੁਰੂ ਜੀ ਨੇ ਮੈਨੂੰ ਉਨ੍ਹਾਂ ਬਾਰੇ ਦੱਸਿਆ ਤੇ ਹਜ਼ਰੋਂ ਵਾਸੀ ਦੁਆਰਾ ਗੁਰੂ ਬਾਲਕ ਸਿਘ ਜੀ ਦੀ ਸਿਮ੍ਰਤੀ ਨੂੰ ਸਿਰ ਝੁਕਾਇਆ।

ਸ੍ਰੀ ਸਤਿਗੁਰੂ ਜੀ ਨੇ ਇਕ ਚਿੱਠੀ ਮੈਨੂੰ ਪੜ੍ਹਨ ਨੂੰ ਦਿੱਤੀ ਆਪ ਜੀ ਇਸ ਪਤ੍ਰ ਲੇਖਕ ਨੂੰ ਬਾਰ ਬਾਰ ਯਾਦ ਕਰਦੇ ਰਹੇ। ਮਹਿੰਦਰ ਸਿੰਘ ਮਸੂਰੀ ਦੀ ਲੜਕੀ ਹਰਦੀਪ ਉਸ ਨਾਲ ਆਪ ਹੀ ਵਿਆਹੀ ਸੀ ਤੇ ਅੱਜ ਉਹ ਆਪਣੇ ਸਹੁਰੇ ਸ਼ਹਿਰ ਨਜ਼ਰ ਨਹੀ ਸੀ ਪੈ ਰਿਹਾ। ਅਵਤਾਰ ਸਿੰਘ ਤਬਲਾਵਾਦਕ ਅੰਮ੍ਰਿਤਸਰੀ ਨੇ ਸੇਵਾ ਵਿਚ ਪੱਤਰ ਭੇਜਿਆ ਸੀ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

17 ਸ਼ਿਵ ਨਗਰ, P.O. ਵਿਜੈ ਨਗਰ
ਅੰਮ੍ਰਿਤਸਰ
ਸਤੰਬਰ 2, 1985

ਸਰਬ ਉਪਮਾ ਸਹਿਤ ਗੁਰੂ ਦੇਵ ਜੀਓ,

ਆਪ ਜੀ ਦੇ ਪਵਿੱਤਰ ਚਰਨ ਕੰਵਲਾਂ ਪਰ ਨਮਸਕਾਰ ਪਰਵਾਨ ਹੋਵੇ ਜੀ। ਬੇਨਤੀ ਇਹ ਹੈ ਕਿ ਆਪ ਜੀ ਵੱਲੋਂ ਟੈਲੀਫੋਨ ਰਾਹੀ ਹੁਕਮਨਾਮਾ ਮਸੂਰੀ ਪਹੁੰਚਣ

ਵਾਸਤੇ ਮਿਲਿਆ। ਸਰੀਰ ਨੇ ਸਫਰ ਕਰਨ ਦਾ ਹੀਆ ਨਹੀ ਕੀਤਾ। ਇਸ ਦਾ ਇਕ ਖਾਸ ਕਾਰਨ ਇਹ ਵੀ ਹੈ ਕਿ ਮੈਨੂੰ ਖਾਂਸੀ ਦਾ ਬਹੁਤ ਜ਼ੋਰ ਹੋ ਗਿਆ ਸੀ। ਹੁਣ ਮੈ ਇਕ ਵੈਦ ਜੋ ਕਿ ਮੋਗੇ ਦੇ ਲਾਗੇ (ਦੀਨਾ ਸਾਹਿਬ) ਦਾ ਹੈ, ਉਸਦਾ ਇਲਾਜ ਕਰ ਰਿਹਾ ਹਾਂ। ਤੇ ਖਾਂਸੀ ਦਾ ਕਾਫ਼ੀ ਫ਼ੈਦਾ ਹੈ। ਪਰ ਫਿਰ ਵੀ ਆਪ ਜੀ ਦੀ ਕ੍ਰਿਪਾ ਨਾਲ ਹੀ ਤੰਦਰੁਸਤੀ ਮਿਲ ਸਕਦੀ ਹੈ।

ਮੈਂ ਆਪ ਜੀ ਦਾ ਇਸ ਗੱਲ ਵਾਸਤੇ ਬਹੁਤ ਹੀ ਸ਼ੁਕਰ ਗੁਜ਼ਾਰ ਹਾਂ ਕਿ ਜੋ ਆਪ ਮੇਰਾ ਇਤਨਾ ਖਿਆਲ ਰਖਦੇ ਹੋ ਜੀ। ਦਰਸ਼ਨ ਕਰਨ ਨੂੰ ਮੇਰਾ ਦਿਲ ਤਾਂ ਬਹੁਤ ਕਰਦਾ ਸੀ। ਪਰ ਥੋੜ੍ਹਾ ਠੀਕ ਹੋਣ ਤੇ ਛੇਤੀ ਹੀ ਦਰਸ਼ਨ ਕਰਾਂਗਾ। ਹੋਰ ਮੌਸਮ ਖਰਾਬ ਹੋਣ ਕ਼ਾਰਨ ਹਰਦੀਪ, ਰੁਪਿੰਦਰ ਆਸ਼ੂ ਸਾਰਿਆਂ ਨੂੰ ਬੁਖਾਰ ਰਿਹਾ ਹੈ। ਆਪ ਜੀ ਦੀ ਕ੍ਰਿਪਾ ਨਾਲ ਹੁਣ ਠੀਕ ਹਨ। ਸਾਰਿਆਂ ਵਲੋਂ ਆਪ ਜੀ ਦੇ ਚਰਨਾਂ ਤੇ ਨਮਸਕਾਰ। ਆਪ ਜੀ ਦਾ, ਅਵਤਾਰ ਸਿੰਘ।

ਵਿਸ਼ਨੂੰ ਪੈਲੇਸ ਦੀ ਦੂਜੀ ਛੱਤ ਤੇ ਹਾਲ ਵਿਚ ਇਸ ਵੇਲੇ 25 ਸਰੋਤੇ ਜਿੰਨਾਂ 'ਚੋਂ ਬਹੁਤੇ ਸੰਗੀਤ਼ ਦੀ ਸਮਝ ਰਖਦੇ ਸਨ, ਬੈਠੇ ਸ੍ਰੀ ਸਤਿਗੁਰੂ ਜੀ ਨੂੰ ਸੁਣ ਰਹੇ ਸਨ। ਸਤਿਗੁਰੂ ਜੀ ਨੇ ਸੰਗੀਤ ਸਭਾ ਦਾ ਅਰੰਭ ਆਪਣੇ ਆਪ ਤੋਂ ਕੀਤਾ। ਇਕ ਬੰਦਸ਼ ਸਾਵਨੀ ਕਲਿਆਣ ਦੀ ਸੁਣਾਈ, ਉਪਰੰਤ ਰਾਮਦਾਸੀ ਮਲ੍ਹਾਰ। ਯਾਦਦਾਸ਼ਤ ਤੇ ਕਾਫ਼ੀ ਜ਼ੋਰ ਪਾਕੇ ਇਸ ਬੰਦਸ਼ ਦੀਆਂ ਚਾਰੇ ਤੁਕਾਂ ਪੂਰੀਆਂ ਕਰ ਦਿੱਤੀਆਂ।

ਫਿਰ ਰੂਪ ਮੰਜਰੀ ਮਲ੍ਹਾਰ ਆਈ:  
ਬਰਖਾ ਰੁਤ ਆਗਨ,  
ਪੀਆ ਬਿਨ ਕੈਸੇ ਕਟੇ ਅੰਧਿਆਰੀ ਰੈਨ। ਬਰਖਾ ਰੁਤ...  
ਮੋਰ ਪਪੀਹਾ ਦੇਤ ਜਗਾਈ  
ਕੋਇਲੀਆ ਲਾਗੀ ਅਤਿ ਹੀ ਦੁਖ ਦੈਨ। ਬਰਖਾ ਰੁਤ...  
ਹੁਣ ਰੂਪਕ ਤਾਲ ਵਿਚ ਦੇਸ ਮਲ੍ਹਾਰ ਦੀ ਬੰਦਸ਼  
ਕੌਨ ਖ਼ਤਾ ਮੇਰੀ, ਸੁ ਮੈ ਨਹੀ ਜਾਨੂੰ ਸਾਹਿਬਾ  
ਆਤੁਰ ਬਿਛੀਆ ਚਰਨ

ਬਾਹਰ ਬਰਸਾਤ ਦਾ ਜ਼ੋਰ ਸੀ ਅੰਦਰ ਸ੍ਰੀ ਸਤਿਗੁਰੂ ਜੀ ਦੀ ਪ੍ਰਸੰਸਾ ਨਾਲ ਖਾਂ ਸਾਹਿਬ, ਰਾਜਨ, ਦੁਰਗਾ ਲਾਲ ਜੀ ਮੁਗਧ ਸਨ। ਫਿਰ ਸਤਿਗੁਰੂ ਜੀ ਨੇ ਬਲਜੀਤ ਸਿੰਘ ਨਾਲ ਮਿਲਕੇ ਸੋਰਠ ਦੀ ਇਕ ਬੰਦਸ਼ ਗੰਵੀ:

ਤੇਰੋ ਹੀ ਧਿਆਨ ਧਰਤ

ਪਿੰਕੀ ਤਬਲੇ ਤੇ ਸੰਗਤ ਤਾਂ ਕਰਦਾ ਹੀ ਆ ਰਿਹਾ ਸੀ। ਮ੍ਰਿਦੰਗ ਦੁਰਗਾ ਲਾਲ ਜੀ ਨੇ ਪਕੜ ਲਿਆ ਅਤੇ ਦੁਹਾਂ ਦੀ ਭਰਪੂਰ ਗਤ ਬਾਜ਼ੀ ਨਾਲ ਦੋਹਾਂ ਗਾਇਕਾਂ ਨੇ ਲੋਹੜ ਲੈ ਆਂਦਾ।

ਉਪ੍ਰੰਤ ਇਕ ਧਰੁਪਦ ਮਾਲੀ ਗਉੜਾ ਦਾ ਤਿੰਨ ਤਾਲ ਵਿਚ ਗਮਕ ਉਠਿਆ। ਸ੍ਰੀ ਸਤਿਗੁਰੂ ਜੀ ਬਲਜੀਤ ਸਿੰਘ ਨਾਲ ਮਿਲ ਕੇ ਗਾ ਰਹੇ ਸਨ:

ਰਾਜਾ ਸ੍ਰੀ ਰਾਮ ਚੰਦ੍ਰ ਦਿਆਲੂ
ਪਤਿਤ ਪਾਵਨ ਕਟਤ ਦੁਖ ਦੁੰਦਨ
ਸੇਵਕ ਕੋ ਦੀਜੈ ਆਨੰਦ।

ਸ੍ਰੀ ਦੁਰਗਾ ਲਾਲ ਪ੍ਰਸੰਸਾ ਕਰ ਰਹੇ ਸਨ। ਕਦੇ ਤਿੰਨ ਤਾਲ ਵਿਚ ਧਰੁਪਦ ਨਹੀ ਸੀ ਸੁਣਿਆ, ਇਹ ਤਾਂ ਆਪ ਜੀ ਤੋਂ ਹੀ ਲਾਭ ਮਿਲਿਆ ਹੈ।

ਮੀਆਂ ਦੀ ਮਲ੍ਹਾਰ ਵਿਚ ਧਮਾਰ ਸ੍ਰੀ ਸਤਿਗੁਰੂ ਜੀ ਵਲੋਂ ਆਈ:

ਖੇਲਨ ਆਏ ਹੋਰੀ ਬਰਖਾ ਕੇ ਸਮੇ ਮੇਂ

ਇਸ ਹੋਲੀ ਵਿਚ ਸਾਰੇ ਹੀ ਨਾਮਧਾਰੀ ਕਲਾਕਾਰ ਸ਼ਾਮਲ ਹੋ ਗਏ। ਸਤਿਗੁਰੂ ਜੀ ਨੇ ਤਰ੍ਹਾਂ ਤਰ੍ਹਾਂ ਦੀ ਤਿਹਾਈਆਂ ਲਗਾ ਕੇ ਜਿਵੇਂ ਮੁਖ ਸ੍ਰੋਤਿਆਂ ਦੀ ਤ੍ਰਿਪਤੀ ਕਰ ਦਿੱਤੀ।

ਫਿਰ ਵਾਰੀ ਆਈ ਜੁਗਲ ਬੰਦੀ ਦੀ। ਉਸਤਾਦ ਕਲਾਕਾਰ ਪੰ: ਦੁਰਗਾ ਲਾਲ ਜੀ ਨੇ ਮ੍ਰਿਦੰਗ ਵਜਾਣਾ ਸੀ ਅਤੇ ਕਿਸ਼ੋਰ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਉਤੇ ਰੰਗ ਵਖਾਣੇ ਸਨ। ਉਸਤਾਦ ਸ਼ਾਗਿਰਦ ਕੋਈ ਮੁਕਾਬਲਾ ਨਹੀ ਹੁੰਦਾ ਕੇਵਲ ਵਾਰੋ ਵਾਰੀ ਵਜਾ ਕੇ ਇਕ ਦੂਜੇ ਨੂੰ ਸੁਚੇਤ ਕਰਨਾ ਤੇ ਮੌਕੇ ਤੇ ਵਾਦਨ ਬੋਲਾਂ ਦੀ ਸੁਵੰਨਵੀ ਪੇਸ਼ਕਾਰੀ ਹੀ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਇਸ ਤਰ੍ਹਾਂ ਕਰਵਾ ਕੇ ਪਿੰਕੀ ਨੂੰ ਤਿਆਰ ਕਰਵਾਂਦੇ ਹਨ। ਪੰ: ਦੁਰਗਾ ਲਾਲ ਸਤਿਗੁਰੂ ਜੀ ਪਾਸ ਆ ਕੇ ਖਿੜ ਉਠਦਾ ਹੈ। ਬਲਜੀਤ ਸਿੰਘ ਨੇ ਵਾਜੇ ਉਤੇ ਨਗਮਾ ਛੇੜਿਆ ਤਾਂ ਦੋਹਾਂ ਵਾਦਕਾਂ ਨੇ ਗਤਾਂ ਦੀ ਬਹਾਰ ਲਿਆ ਦਿੱਤੀ। ਇਕ ਲੱਗੇ ਇਕ ਹਟੇ। ਅੱਧੇ ਘੰਟੇ ਦਾ ਇਹ ਵੱਡੀ ਬਿੱਲੀ ਦਾ ਆਪਣੇ ਬਲੂੰਗੜੇ ਨੂੰ ਸ਼ਿਕਾਰ ਕਰਨ ਦਾ ਢੰਗ ਸਿਖਾਣਾ ਹੀ ਤਾਂ ਸੀ। ਸਤਿਗੁਰੂ ਜੀ ਜੁਗਲਬੰਦੀ ਸੁਣ ਕੇ ਬੜੇ ਖੁਸ਼ ਹੁੰਦੇ ਹਨ। 9.10 ਵਜੇ ਤੱਕ ਇਸ ਜੋੜੇ ਨੇ ਕਮਾਲ ਵਖਾਏ। ਉਸਤਾਦ ਦਾ ਪਤਾ ਲਗਦਾ ਰਹਿੰਦਾ ਸੀ ਕਿ ਉਹ ਕਿੰਨਾ ਅੱਗੇ ਹੈ ਪਰ ਪਿੰਕੀ ਦੇ ਜਤਨਾਂ, ਸੂਝ ਤੇ ਪਖਾਵਜ ਨੇ ਨ੍ਰਿਤਕਾਰ ਦੁਰਗਾ ਲਾਲ ਨੂੰ ਏਥੇ ਲਿਆਂਦਾ ਹੈ ਕਿ ਉਹ ਆਪਣੇ ਨ੍ਰਿਤ ਨਾਲ ਪਿੰਕੀ ਤੋਂ ਤਬਲਾ ਵਜਵਾਏ।

ਅਚਾਨਕ ਖਾਂ ਸਾਹਿਬ ਡਾਂ-ਡਾਂ-ਡਾਂ-ਡਾਂ ਕਰਦਿਆਂ ਗਾਉਣ ਲਗ ਪਏ ਤੇ ਫਿਰ ਉਹਨਾਂ ਸ਼ਾਹਾਨਾ ਦੀ ਇਕ ਬੰਦਸ਼ ਸੁਣਾਈ। ਮੁਖੜਾ ਸੀ :

ਉਮਡ ਘੁਮਡ ਘਿਰਿ ਆਈ ਕਾਰੀ ਬਦਰੀਆ!

ਇਸਦੇ ਮੁਕਣ ਉਪਰੰਤ ਸਤਿਗੁਰੂ ਜੀ ਨੇ ਜੈਜਾਵੰਤੀ ਬਿਲਾਵਲ ਦੀ ਇਕ ਬੰਦਸ਼ ਪੇਸ਼ ਕਰ ਦਿੱਤੀ। ਅਗਲੀ ਬੰਦਸ਼ ਸੁਣਾਣ ਲਈ ਸਤਿਗੁਰੂ ਜੀ ਨੇ ਗੁਣੀ ਜਨਾਂ ਨੂੰ ਦੱਸਿਆ ਕਿ ਹੋਰ ਰਾਗਾਂ ਦੇ ਜੋੜ ਤਾਂ ਸਹਿਜ ਭਾ ਲਗ ਜਾਂਦੇ ਹਨ। ਪਰ ਭੈਰਵੀ-ਬਰਵਾ ਦਾ ਜੋੜ ਬਹੁਤ ਮੁਸ਼ਕਲ ਲਗਦਾ ਹੈ। ਅਤੇ ਨੌਜਵਾਨਾਂ ਨੂੰ ਨਾਲ ਬੈਠਾ ਕੇ, "ਜੋਗੀ ਜਤੀ ਬ੍ਰਹਮਚਾਰੀ ਵੱਡੇ ਵੱਡੇ ਛੱਤਰ ਧਾਰੀ" ਸ੍ਰੀ ਦਸ਼ਮੇਸ਼ ਜੀ ਦਾ ਕਬਿੱਤ ਸੁਣਾਣਾ ਸ਼ੁਰੂ ਕਰ ਦਿੱਤਾ। ਇਹ ਧਰੁਪਦ ਸੱਚੇ

ਪਾਤਸ਼ਾਹ ਜੀ ਨੇ ਬਰਵੇ ਅਤੇ ਭੈਰਵੀ ਦੇ ਮੇਲ ਨਾਲ ਬਣਾਇਆ ਹੈ।

ਅਸਲ ਵਿਚ ਸਤਿਗੁਰੂ ਜੀ ਦਾ ਮੁਖ ਧਿਆਨ ਪੰ: ਦੁਰਗਾ ਲਾਲ ਦੇ ਨ੍ਰਿਤ ਦਾ ਨਜ਼ਾਰਾ ਲੈਣ ਦਾ ਸੀ। ਪੰ: ਜੀ ਆਪਣੇ ਘੁੰਘਰੂ ਨਾਲ ਨਹੀ ਸਨ ਲਿਆਏ। ਤਾਂ ਵੀ ਬੀਬੀ ਸਤਵੰਤ ਕੌਰ ਵਲੋਂ ਲਿਆਂਦੇ ਗਏ ਦਰਮਿਆਨੇ ਜਿਹੇ ਘੁੰਘਰੂ ਜੁ ਧਾਗਿਆਂ ਵਿਚ ਹੀ ਪ੍ਰੁੱਤੇ ਗਏ ਸਨ, 9.35 ਉਤੇ ਪੰ: ਦੁਰਗਾ ਲਾਲ ਦੇ ਗਿੱਟਿਆਂ ਤੇ ਬਝ ਗਏ। ਕਲਾਕਾਰ ਨੇ ਸਫੈਦ ਕੁਰਤਾ ਤੇ ਪਜਾਮਾ ਪਹਿਨਿਆਂ ਹੋਇਆ ਸੀ, ਕੋਈ ਮੇਕਅੱਪ ਨਹੀ ਸੀ ਕੀਤਾ। ਪਿੰਕੀ ਦੇ ਤਬਲੇ ਦੇ ਬੋਲ ਵਾਤਾਵਰਣ ਵਿਚ ਛਾਏ ਤਾਂ ਨ੍ਰਿਤਕਾਰ ਦੇ ਛੋਟੇ ਛੋਟੇ ਘੁੰਘਰੂ ਵੱਡਾ ਵੱਡਾ ਪ੍ਰਗਟਾਵਾ ਕਰਨ ਲਗੇ। ਸਾਰਿਆਂ ਦਾ ਧਿਆਨ ਦੁਰਗਾ ਲਾਲ ਦੀ ਆਕ੍ਰਿਤੀ ਵੱਲ ਸੀ। ਕਈ ਤਰ੍ਹਾਂ ਦੇ ਅੰਦਾਜ਼ਾਂ ਨਾਲ ਕਲਾਕਾਰ ਦੇ ਪੈਰ ਛਣ-ਛਣ ਕਰਦਿਆਂ ਵਿਵਧ ਗਤਾਂ ਪ੍ਰਸਤੁਤ ਕਰ ਰਹੇ ਸਨ ਅਤੇ ਨਾਲ ਹੀ ਜ਼ਬਾਨੀ ਬੋਲਾਂ ਨੂੰ ਪੈਰਾਂ ਦੀ ਥਪਕ ਤੇ ਛੂਣ-ਛੂਣ ਨੇ ਏਨਾ ਮੋਹਕ ਬਣਾ ਦਿੱਤਾ ਕਿ ਸ੍ਰੋਤੇ ਵਾਹਵਾਹ ਕਰਨ ਲਈ ਮਜਬੂਰ ਹੁੰਦੇ।

30 ਸ੍ਰੋਤੇ ਜਿਨ੍ਹਾਂ ਵਿਚ ਗੁਰੂ ਨਾਨਕ ਸਿੱਖ ਸੈਂਟੇਨਰੀ ਸਕੂਲ ਦੀ ਹੈਡ ਮਿਸਟ੍ਰੈਸ ਬੀਬੀ ਭਗਵੰਤ ਕੌਰ ਵਿਰਕ, ਬਨਾਰਸ ਤੋਂ ਇਕ ਸਮਝਦਾਰ ਟੀਚਰ ਬੀਬੀ ਮੋਨਾ ਜੋ ਖ਼ੁਦ ਸਿਤਾਰ ਵੀ ਸਿਖਦੀ ਹੈ ਅਤੇ ਅਨੇਕਾਂ ਹੋਰ ਸ਼ਹਿਰੀ ਗੁਰੂ ਕੇ ਇਸ ਲੰਗਰ ਵਿਚੋਂ ਸੰਗੀਤ ਸੁਧਾ ਛੱਕ ਰਹੇ ਸਨ।

ਕਲਾਕਾਰ, ਮੁਖੜੇ, ਉਠਾਨਾਂ, ਪਰਨਾਂ, ਗਿਣਤੀਆਂ, ਛੰਦ ਅਤੇ ਬੋਲਾਂ ਪੈਰਾਂ ਦੀ ਥਿਰਕ ਤੇ ਘਸੀਟ ਨਾਲ ਠਾਠ ਤੇ ਮੀਡਾਂ ਸਿਰਜਦਾ ਜਿਵੇਂ ਧਰਤੀ ਤੇ ਨਹੀ ਉਪ੍ਰੋਕਤ ਪ੍ਰਗਟਾਵਿਆਂ ਉਤੇ ਹੀ ਰੰਗ ਮਈ ਕਿਲਕਾਰੀਆਂ ਮਾਰ ਰਿਹਾ ਹੋਵੇ। ਦੁਰਗਾ ਲਾਲ ਲੈਅਕਾਰੀ ਦਾ ਧਨੀ ਹੈ, ਉਹਦੇ ਜਿੰਨਾ ਤੇਜ਼ ਤੇ ਸਪਸ਼ਟ ਕੋਈ ਹੋਰ ਨਹੀ-ਬੋਲ ਸਕਦਾ, ਸਤਿਗੁਰੂ ਜੀ ਨੂੰ ਮੁਸ਼ਕਲ ਤੋਂ ਮੁਸ਼ਕਲ ਲੈਅ ਤਾਲ ਵਿਖਾ ਕੇ ਉਸਨੂੰ ਆਨੰਦ ਆਉਂਦਾ ਹੈ ਅਤੇ ਸਤਿਗੁਰੂ ਜੀ ਕਲਾਕਾਰ ਦੀ ਸਮਝ ਬੂਝ ਤੇ ਮਾਸ਼੍ਰਟਰੀ ਨੂੰ ਵੇਖ ਮੁਗਧ ਹੁੰਦੇ ਹਨ। ਉਸਤਾਦ ਵਲਾਇਤ ਖਾਂ ਵੀ ਦਾਦ ਦਾ ਰੂਪ ਬਣੇ ਪਏ ਹਨ, ਰਾਜਨ ਤੇ ਹਰਭਜਨ ਵੀ ਮਸਤ ਹੋਏ ਹੋਏ ਹਨ। ਪਿੰਕੀ ਦੀਆਂ ਗਤਾਂ ਕਲਾਕਾਰ ਦੇ ਚਰਨਾਂ ਨਾਲ ਪੈਦਾ ਹੋ ਰਹੀਆਂ ਹਨ। ਖਾਂ ਸਾਹਿਬ ਨੇ ਪਹਿਲੀ ਵਾਰ ਹੀ ਦੁਰਗਾ ਲਾਲ ਜੀ ਦੀ ਕਲਾ ਦਾ ਮੁਜ਼ਾਹਰਾ ਵੇਖਿਆ ਤੇ ਲੱਟੂ ਹੋ ਗਏ ਹਨ।

ਮਸੂਰੀ ਪਰਵਾਰ, ਗੁਰੂ ਨਾਨਕ...ਸਕੂਲ ਦੇ ਟੀਚਰਾਂ ਅਤੇ ਹੋਰ ਦਰਸ਼ਕਾਂ ਨੂੰ ਇਹ ਅਦਭੁਤ ਸੰਯੋਜਨ ਸਤਿਗੁਰਾਂ ਦੀ ਕ੍ਰਿਪਾ ਨਾਲ ਪ੍ਰਾਪਤ ਹੋਇਆ ਹੈ। ਕਲਾਕਾਰ ਨਾਚ ਕਰਦਿਆਂ ਮੁੜ੍ਹਕੇ ਨਾਲ ਗੜੁੱਚ ਹੋਇਆ ਪਿਆ ਹੈ-ਕਦੇ ਕਦੇ ਕੋਲ ਰੱਖੇ ਸਾਫ਼ੇ ਨਾਲ ਮੂੰਹ ਮੱਥਾ ਸੋਖਤਾ ਕਰਦਾ ਹੈ। ਪਰ ਉਸ ਦੀ ਚਕਰੀਆਂ ਤੇ ਲੈਅ ਵਿਚ ਪੂਰੀਆਂ ਉਤਰਦੀਆਂ ਘੁਮਰੀਆਂ ਨਿਹਾਲ ਕਰੀ ਜਾਂਦੀਆਂ ਹਨ। ਖਾਂ ਸਾਹਿਬ

ਕਹਿੰਦੇ ਹਨ: ਬਹੁਤ ਹੀ ਕਮਾਲ ਕੀ ਚੀਜ਼ ਹੈ, ਹਜ਼ੂਰ ਮੈਨੇ ਪਹਿਲੇ ਕਭੀ ਨਹੀਂ ਦੇਖਾ।

ਸਤਿਗੁਰੂ ਜੀ ਮਾਤ੍ਰਾਂ ਗਿਣਦੇ ਹੋਏ ਕਲਾਕਾਰ ਦੇ ਕੰਮ ਦਾ ਜਾਇਜ਼ਾ ਲੈ ਰਹੇ ਹਨ ਨਾਲ ਹੀ ਦਾਦ ਵਜੋਂ, ਹਸਤ ਕਮਲ ਉਠਾਕੇ ਜਾਂ 'ਵਾਹ ਕਿਆ ਬਾਤ ਹੈ' ਆਖ ਕੇ ਜਾਂ ਨੇਤ੍ਰਾਂ ਨਾਲ ਇਸ਼ਾਰਾ ਕਰਦੇ ਹਨ।

ਸਤਿਗੁਰੂ ਜੀ ਦਾ ਜੀਅ ਕਰਦਾ ਹੈ ਕਿ ਕਲਾਕਾਰਾਂ ਦੀਆਂ ਝੋਲੀਆਂ ਭਰ ਕੇ ਘਰਾਂ ਨੂੰ ਘੱਲਣ। ਪਰ ਪੈਸੇ ਦੀ ਪਰੇਸ਼ਾਨੀ ਅਜੇ ਰੀਝਾਂ ਨਹੀਂ ਪੂਰੀਆਂ ਕਰਨ ਦਿੰਦੀ।

ਸਤਿਗੁਰੂ ਜੀ ਦੀ ਸੰਗੀਤ ਸਭਾ ਵਿਚ ਕਲਾਕਾਰ ਮੰਚ ਦੀ ਪ੍ਰਸਤੁਤੀ ਕਰਨ ਨਹੀਂ ਕਰਦੇ, ਸਗੋਂ ਇਸ ਮਹਿਫਲ ਵਿਚ ਤਾਂ ਉਹਨਾਂ ਦੇ ਹਿਰਦੇ ਖਿਲ ਉਠਦੇ ਅਤੇ ਕਲਾ ਦੇ ਅਕਹਿ ਪ੍ਰਗਟਾਵੇ ਆਪ ਤੋਂ ਆਪ ਹੋ ਜਾਂਦੇ ਹਨ। ਇਕ ਲੱਤ ਭਾਰ ਖਲੋਤਿਆਂ ਦੂਜੇ ਪੈਰ ਦੇ ਘੁੰਘਰੂਆਂ ਅਕੇਲਿਆਂ ਹੀ ਕਈ ਅਚਰਜ ਗਲਾਂ ਕੀਤੀਆਂ ਦੁਰਗਾ ਲਾਲ ਨੇ। ਦੁਰਗਾ ਲਾਲ ਨੇ ਸਤਿਗੁਰੂ ਜੀ ਦਾ ਮਨ ਮੱਲ ਲਿਆ ਹੈ।

10.45 ਤੋਂ ਨ੍ਰਿਤ ਅਤੇ ਸੰਗੀਤ ਸਭਾ ਸਮਾਪਤ ਹੋਈ। ਕਲਾਕਾਰ ਨੇ ਸ਼ਰਧਾ ਭਰਪੂਰ ਹੋ, ਘੁੰਘਰੂ ਲਾਹ ਕੇ ਗੁਰੂ ਦੇ ਚਰਨਾਂ ਵਿਚ ਲਿਆ ਰਖੇ। ਫਿਰ ਹਜ਼ੂਰ ਨੂੰ ਹਸਤਕਵਲਾਂ ਦੇ ਸਪਰਸ਼ ਲਈ ਅਰਜ਼ ਕੀਤੀ। ਉਹ ਚਾਹੁੰਦਾ ਸੀ ਕਿ ਸਤਿਗੁਰੂ ਜੀ ਆਪਣੀਆਂ ਸਾਰੀਆਂ ਅਧਿਆਤਮਕ ਸ਼ਕਤੀਆਂ ਉਹਦੇ ਘੁੰਘਰੂਆਂ ਵਿਚ ਪਾ ਦੇਣ। ਉਹਦੀ ਵਿਜੈ ਸਦੀਵ ਕਾਲੀ ਹੋਵੇ।

ਸ੍ਰੀ ਸਤਿਗੁਰੂ ਜੀ ਪਾਸੋਂ ਸਪਰਸ਼ ਲੈ ਕੇ ਘੁੰਘਰੂ ਉਸ ਨੇ ਖਾਂ ਸਾਹਿਬ ਵੱਲ ਅਤੇ ਫਿਰ ਸ੍ਰੀ ਰਾਜਨ ਵਲ ਵਧਾਏ।

ਆਰਾਮ ਕਮਰਿਆਂ ਵਲ ਜਾਂਦਿਆਂ ਰਾਤ ਦੇ 11.15 ਹੋ ਗਏ।

## 5 ਸਤੰਬਰ 1985, ਵੀਰਵਾਰ
## ਮਸੂਰੀ (ਉੱਤਰ-ਪ੍ਰਦੇਸ਼)

ਅੱਜ ਆਸਾ ਦੀ ਵਾਰ ਦਾ ਕੀਰਤਨ 5.30 ਵਜੇ ਹੀ ਸਮਾਪਤ ਹੋ ਗਿਆ।

ਸੰਗੀਤ ਸਭਾ ਦਾ ਇਕ ਖਾਸ ਰੁਕਨ, ਪੰ: ਦੁਰਗਾ ਲਾਲ ਕੱਥਕ ਦਿੱਲੀ ਵਾਸਤੇ ਹਵਾਈ ਜਹਾਜ਼ ਫੜਨ ਲਈ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਆਰੰਭ ਤੋਂ ਹੀ ਗੁਰੂ ਜੀ ਦੀ ਗੱਡੀ ਤੇ ਡੋਈਵਾਲੇ ਨੂੰ ਚਲਾ ਗਿਆ ਸੀ। ਡੇਹਰਾਦੂਨ ਮਸੂਰੀ ਦਾ ਹਵਾਈ ਅੱਡਾ 'ਡੋਈ ਵਾਲੇ' ਹੀ ਹੈ।

ਮੈ ਅੱਜ ਸੰਗੀਤ ਸਭਾ ਆਰੰਭ ਤੋਂ ਕੁਝ ਪੱਛੜ ਗਿਆ। 9.40 ਤੇ ਹਾਲ ਕਮਰੇ ਵਿਚ ਆਇਆ ਤਾਂ ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਸਸ਼ੋਭਤ ਸ੍ਰੀ ਰਾਜਨ ਅਤੇ ਬੱਚਿਆਂ ਨੂੰ ਆਪ ਅਲੋਕਾਰ ਬੰਦਸ਼ਾਂ ਗਾ ਕੇ ਸੁਣਾ ਰਹੇ ਸਨ।

ਜਦੋਂ ਮੈ ਸਮਾਗਮ ਨੂੰ ਰਿਕਾਰਡ ਕਰਨ ਵਾਲੇ ਸਾਧਨ ਤਲਾਸ਼ ਕਰਕੇ ਲਿਆਇਆ ਤਾਂ ਉਸਤਾਦ ਵਾਲਾਇਤ ਖਾਂ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਪੁਰਾਣੇ ਗੁਣੀਆਂ-ਗਵੱਈਆਂ ਦੀਆਂ ਗਾਥਾਵਾਂ ਦੀ ਇਕ ਅਮੁਕ ਲੜੀ ਜਾਰੀ ਕੀਤੀ ਹੋਈ ਸੀ। ਉਹ ਬੜੇ ਮੂਡ ਵਿਚ ਸਨ। ਕਈਆਂ ਦੀਆਂ ਨਕਲਾਂ ਲੱਥ ਰਹੀਆਂ ਸਨ ਅਤੇ ਕੁਝ ਇਕ ਦੀ ਪ੍ਰਸੰਸਾ ਹੋ ਰਹੀ ਸੀ। ਖਾਂ ਸਾਹਿਬ ਨੇ ਆਪਣੀ ਜੀਵਨ ਗਾਥਾ ਦੇ ਵੀ ਕਈ ਕਾਂਡ ਖੋਲੇ। ਮੈ ਸੁਅਵਸਰ ਨੂੰ ਰਿਕਾਰਡ ਕਰ ਲਿਆ।

10.10 ਹੋਏ ਤਾਂ ਗੱਲ ਬਾਤ ਖਤਮ ਹੋਈ। ਮੇਰੀ ਬੇਨਤੀ ਤੇ ਸਤਿਗੁਰੂ ਜੀ ਨੇ ਦੋਬਾਰਾ ਨਟ ਬਿਲਾਵਲੀ ਦੀ ਬੰਦਸ਼ ਗੰਵੀਂ। ਸੁਖਵਿੰਦਰ ਸਿੰਘ ਪਿੰਕੀ ਨੇ ਮ੍ਰਿਦੰਗ ਨਾਲ ਸੰਗਤ ਕੀਤੀ।

15 ਮਿੰਟ ਬਾਅਦ ਖਾਂ ਸਾਹਿਬ ਨੇ ਸਿਤਾਰ ਫੜ ਲਈ ਤੇ ਜੈ ਜੈ ਬਿਲਾਵਲ ਲਈ ਤਰਬਾਂ ਸੁਰ ਕੀਤੀਆਂ। ਸਤਿਗੁਰੂ ਜੀ ਤੋਂ ਆਗਿਆ ਲੈ ਕੇ ਸਿਤਾਰ ਦੁਆਰਾ ਮੁਗਧਕਾਰੀ ਗੱਲਾਂ ਕਰਨ ਲੱਗੇ। ਭਾਵੇਂ ਅੱਜ ਖਾਂ ਸਾਹਿਬ ਨੂੰ ਛਾਤੀ ਦੀ ਕੁਝ ਤਕਲੀਫ਼ ਸੀ ਪਰ ਉਹ ਮੁੰਦਰੀਆਂ, ਮੁਰਕੀਆਂ, ਮੀਡਾਂ, ਜ਼ਗਜ਼ਗਿਆਂ ਦੀ ਭਾਸ਼ਾ ਨਾਲ ਆਪਣੇ ਅੰਦਰੋਂ ਉਠਦੀਆਂ ਸੰਗੀਤ ਲਹਿਰੀਆਂ ਨੂੰ ਰੂਪਮਾਨ ਕਰਦੇ ਰਹੇ।

ਅਸਮਾਨੀ ਕੁਰਤਾ, ਚਮਕਦਾਰ ਬਟਨ, ਉਨਾਬੀ ਜਾਕਟ, ਕਾਲੇ ਕੀਤੇ ਸਿਰ ਦੇ ਵਾਲ, ਕੰਨਾਂ ਕੋਲੋਂ ਜ਼ਰਾ ਚਿੱਟੇ ਚਿੱਟੇ ਰੱਖੇ ਵਾਲ, ਉਸਤਾਦ ਦੀ ਮੁਸ਼ੱਕਤ ਤੇ ਮੁਸਕਾਨ ਨਾਲ ਸੰਗੀਤ ਦੀਆਂ ਸੁਰਾਂ ਨਾਲ ਮਿਲ ਕੇ ਅਦੁਤੀ ਪ੍ਰਭਾਵ ਸਿਰਜ ਰਹੇ ਸਨ। ਉਹ ਸਰੀਰ ਤਣਕੇ, ਅੱਖਾਂ ਨੂੰ ਖੋਲ੍ਹ-ਮੀਟ ਸਿਤਾਰ ਦੀ ਡਾਂਟੀ ਤੇ ਖੂਬਸੂਰਤ ਉਂਗਲਾਂ ਨਾਲ ਨਾਚ ਭਰੀ ਯਾਤਰਾ ਕਰ ਰਹੇ ਸਨ। ਮਾਹੌਲ ਇਕਦਮ ਖਾਮੋਸ਼ ਜਿਵੇਂ ਅੱਧੀ ਰਾਤ ਦਾ ਸਨਾਟਾ। ਕੇਵਲ ਸਿਤਾਰ ਤੇ ਪਿੰਕੀ ਦੇ ਤਬਲੇ ਦੀ ਮੱਧਮ ਮੱਧਮ ਥਾਪ ਹੀ ਵਾਤਾਵਰਣ ਵਿਚ ਗੂੰਜ ਰਹੇ ਸਨ।

11.10 ਤੋਂ ਖਾਂ ਸਾਹਿਬ ਸਮ ਤੇ ਆ ਰੁੱਕੇ। ਬੋਲੇ: ਪਿਛਲੇ ਦੋ ਰੋਜ਼ ਸੇ ਜੋ ਸੁਨਤਾ ਆਇਆ ਹੂੰ, ਵੁਹ ਕਾਨੋਂ ਮੇਂ ਬਸਾ ਹੂਆ ਹੈ। ਸਿਤਾਰ ਭੀ ਉਸੀ ਸੇ ਨਮ ਹੂਈ ਹੂਈ ਹੈ।

ਸਤਿਗੁਰੂ ਜੀ ਨੇ ਸ੍ਰੀ ਰਾਜਨ ਮਿਸ਼ਰਾ ਨੂੰ ਇਸ਼ਾਰਾ ਕੀਤਾ ਕਿ ਉਹ ਗਾਵੇ "ਹੁਣ ਨਹੀ ਜੀ। ਇਹਨਾਂ ਤੋਂ ਪਿਛੋਂ ਗਾਣਾ ਤਾਂ ਗੁਸਤਾਖ਼ੀ ਹੈ।"

ਸਤਿਗੁਰੂ ਜੀ : "ਤੂੰ ਗਾ, ਇਹਨਾਂ ਰਾਤੀ ਫਿਰ ਵਜਾਣਾ ਹੈ।"

ਖਾਂ ਸਾਹਿਬ : "ਘਰ ਦੀਆਂ ਮਹਿਫ਼ਲਾਂ ਵਿਚ ਇਸ ਸੰਕੋਚ ਦੀ ਲੋੜ ਨਹੀ।

ਰਾਜਨ : "ਨਹੀ ਇਹ ਨਹੀ ਹੋਵੇਗਾ। ਆਪ ਜ਼ਰਾ ਭੈਰਵੀ ਸੁਨਾ ਕਾਰ ਹਮੇਂ ਕਾਨ ਪਵਿੱਤਰ ਕਰਨੇ ਦੇਂ।

ਸਤਿਗੁਰੂ ਜੀ : ਮੈਨੂੰ ਅੱਜ ਮਹਾਰਾਜ ਜੀ, ਗੁਰਦੇਵ (ਸਰੋਦ) ਅਤੇ ਅਵਤਾਰ (ਅੰਮ੍ਰਿਤਸਰੀ, ਤਬਲਾਵਾਦਕ) ਬਹੁਤ ਯਾਦ ਆ ਰਹੇ ਹਨ। ਉਹ ਏਥੇ ਹੁੰਦੇ ਤਾਂ ਕੀ ਸੁਹਣਾ ਹੁੰਦਾ। ਜੀ ਕਰਦਾ ਹੈ ਸੰਗੀਤ ਦੀਆਂ ਪੰਡਾਂ ਬੰਨ੍ਹ ਕੇ ਲੈ ਚਲੀਏ।

ਅਤੇ ਖਾਂ ਸਾਹਿਬ ਨੇ ਬਰਵਾ ਅਤੇ ਭੈਰਵੀ ਵਿਚ ਤਰਬਾਂ ਸੁਰ ਕਰ ਲਈਆਂ: ਹਜ਼ੂਰ ਕਲ ਆਪਨੇ ਭੈਰਵੀ ਬਰਵਾ ਸੁਨਾ ਕਰ ਮੁਝੇ ਭੀ ਉਕਸਾ ਦੀਆ ਹੈ। ਅਤੇ ਫਿਰ ਬਰਵਾ-ਭੈਰਵੀ ਸ਼ੁਰੂ ਹੋ ਗਈ। ਆਨੰਦ ਦੀ ਗੰਗਾ!

ਕਦੇ ਕਦੇ ਮੌਜ ਵਿਚ ਆ ਗਾ ਲੈਂਦੇ ਤੇ ਜਦੋਂ ਗਾਉਣੋਂ ਹਟਦੇ ਤਾਂ ਤਾਰਾਂ ਦੀ ਐਸੀ ਖਿੱਚਾਈ ਕਰਦੇ ਕਿ ਇਕੋ ਡਾਂਟੀ ਸੁਰ ਤੋਂ ਅਨੇਕ ਸੁਰ ਸਿਰਜ ਲੈਂਦੇ। ਸਰੋਤੇ ਸਿਰ ਹਿਲਾਂਦੇ, ਆਹਾ ਹਾਹਾ ਕਰਦੇ ਜਿਵੇਂ ਜਾਦੂ ਅਧੀਨ ਹੋਏ ਰਹੇ।

ਸ੍ਰੀ ਸਤਿਗੁਰੂ ਜੀ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀ ਸੀ। ਉਹ ਕੋਲ ਬੈਠੇ ਹਰਭਜਨ ਸਿੰਘ ਅਤੇ ਬਲਜੀਤ ਸਿੰਘ ਨਾਲ ਆਪਣੀਆਂ ਟਿੱਪਣੀਆਂ ਸਾਂਝੀਆਂ ਕਰਦੇ ਰਹੇ।

12 ਵੱਜ ਗਏ ਦੁਪਹਿਰ ਦੇ।

ਬਾਅਦ ਵਿਚ ਕੁਝ ਬੋਲ ਬਾਣੀ। ਸਤਿਗੁਰੂ ਜੀ ਤੋਂ ਕੀ ਕੁਝ ਸਿਖਿਆ ਹੈ ਅਤੇ ਕੀ ਕੁਝ ਸਿਖਣਾ ਹੈ। ਸਤਿਗੁਰੂ ਜੀ ਹੱਥ ਜੋੜ ਕੇ ਖਾਂ ਸਾਹਿਬ ਤੋਂ ਪ੍ਰਸੰਸਾ ਸੁਣਦੇ ਰਹੇ। ਮੈ ਸਭ ਕੁਝ ਰਿਕਾਰਡ ਕਰ ਲਿਆ।

ਅੰਤ ਉਤੇ ਸਮਾਧੀ ਚਰਚਾ ਛਿੜ ਗਈ। ਸਤਿਗੁਰੂ ਜੀ ਨੇ ਪਿਛਲੀਆਂ ਅਨੇਕਾਂ ਕਥਾਵਾਂ ਖਾਂ ਸਾਹਿਬ ਨਾਲ ਸਾਂਝੀਆਂ ਕਰ ਲਈਆਂ, ਉਹ ਵੀ ਵਿਚ ਵਾਰ ਵਾਰੀ ਵਟਾਂਦੇ ਰਹੇ।

12.20 ਤੇ ਸਭਾ ਵਿਸਰਜਤ ਹੋ ਗਈ।

ਅਖਬਾਰ ਪੜ੍ਹਨ ਨੂੰ ਮਿਲੀ ਤਾਂ ਪਹਿਲੇ ਸਫ਼ੇ ਤੇ ਇਕ ਹੋਰ ਭਿਆਨਕ ਖਬਰ: ਕਿਸੇ ਨੇ ਸੁਪਰ ਬਾਜ਼ਾਰ ਦੇ ਉਪ ਪ੍ਰਧਾਨ ਅਤੇ ਦਿੱਲੀ ਕਾਂਗ੍ਰਸ ਦੇ ਥੰਮ ਅਰਜਨ ਦਾਸ ਤੇ ਉਹਦੇ ਬਾਡੀ ਗਾਰਡ ਦਾ ਬੀਤੇ ਦਿਨ 9.15 ਸਵੇਰੇ ਕਤਲ ਕਰ ਦਿੱਤਾ ਸੀ, ਅਰਜਨ ਦਾਸ ਸਧਾਰਨ ਸਥਿਤੀ ਤੋਂ ਸੰਜੈ ਗਾਂਧੀ ਦੇ ਸਮੇਂ ਤੋਂ ਭਰਪੂਰ ਉਭਰੇ ਤੇ ਦਿੱਲੀ ਦੇ ਹੰਗਾਮੇ ਦੇ ਮੋਢੀ ਅਰਜਨ ਦਾਸ ਦੇ ਦੁਖਿਤ ਹੋ ਰੋਂਦੇ ਪਰਵਾਰ ਦੀ ਫੋਟੋ ਵੀ ਉਸੇ ਪੇਜ਼ ਤੇ ਸੀ।

ਹੋਰ 10 ਮਿੰਟ ਬਾਅਦ ਮੁਜ਼ੱਫ਼ਰ ਨਗਰ (ਯੂ.ਪੀ.) ਦੀ ਸੰਗਤ ਗੁਰੂ ਕੇ ਦਰਸ਼ਨਾਂ ਵਾਸਤੇ ਆ ਗਈ। ਨਾਮ ਹਨ:

ਸੰਤ ਹਜ਼ਾਰਾ ਸਿੰਘ, ਸੰਤ ਅੱਛਰ ਸਿੰਘ, ਸੰਤ ਸੁਲੱਖਣ ਸਿੰਘ, ਸ. ਜਸਵੰਤ ਸਿੰਘ, ਸ. ਦਰਸ਼ਨ ਸਿੰਘ ਨਾਗੀ, ਸ੍ਰੀ ਆਸਾ ਰਾਮ ਅਤੇ ਕੁਝ ਬੀਬੀਆਂ।

ਅੱਜ ਉਸਤਾਦ ਹਰਭਜਨ ਸਿੰਘ ਨੇ ਕਿਸੇ ਸਮੇਂ ਸਤਿਗੁਰੂ ਜੀ ਨੂੰ ਅਰਜ਼ ਕੀਤੀ: ਦੀਨ ਦਿਆਲ, ਏਥੇ ਕੋਈ ਜਗ੍ਹਾਹ ਬਣਾਈਏ, ਬੜਾ ਸੁੰਦਰ ਸਥਾਨ ਹੈ। ਸਤਿਗੁਰੂ ਜੀ ਬਚਨ ਕੀਤਾ: ਮੇਰਾ ਤਾਂ ਜੀ ਕਰਦਾ ਹੈ, ਇਹੋ ਹੋਟਲ ਖਰੀਦ ਲਈਏ। ਸਾਡੇ

ਕੰਮ ਦੀ ਇਹੋ ਥਾਂ ਹੈ। ਵਿੱਚੇ ਕੁਦਰਤੀ ਜਲ ਦਾ ਚਸ਼ਮਾ ਹੈ।

3.30 ਹੋਏ ਤਾਂ ਮਸੂਰੀ ਨਿਰੰਕਾਰੀ ਭਵਨ ਦੇ ਮੁਖੀ ਸ੍ਰੀ ਗੁਰਦਿਆਲ ਸਿੰਘ ਅਤੇ ਉਨ੍ਹਾਂ ਦਾ ਇਕ ਸਾਥੀ ਬਲਦੇਵ ਸਿੰਘ ਨਿਰੰਕਾਰੀ, ਸਭਾ ਪਤੀ ਪਿੰਡ ਜਿਹਾਲੀ, ਬਾਜਪੁਰ (ਨੈਨੀਤਾਲ) ਆ ਗਏ। ਬਲਦੇਵ ਸਿੰਘ ਜੀ ਦਾ ਪਰਵਾਰ ਵੀ ਨਾਲ ਸੀ।

ਸ੍ਰੀ ਸਤਿਗੁਰੂ ਜੀ ਹਾਲ ਵਿਚ ਆਪਣੇ ਆਸਣ ਤੇ ਬਿਰਾਜਮਾਨ ਸਨ। ਰੁਪਏ ਭੇਟਾ ਧਰ ਚਰਨਾਂ ਤੇ ਸਿਰ ਰੱਖ ਪੂਰਨ ਸ਼ਰਧਾ ਸਤਕਾਰ ਨਾਲ ਨਮਸਕਾਰ ਕੀਤੀ। ਸ. ਗੁਰਦਿਆਲ ਸਿੰਘ ਸਨਿਮਰ ਬੋਲੇ: ਕੱਲ ਦੀ ਮਾਫ਼ੀ ਦੇਣੀ ਜੀ। ਧਿਆਨ ਆਪ ਜੀ ਦੇ ਚਰਨਾਂ ਵਿਚ ਰਿਹਾ। ਬਲਦੇਵ ਸਿੰਘ ਦਾ ਮਸਾਂ ਹੀ ਬੁਖਾਰ ਟੁੱਟਾ।

ਸ੍ਰੀ ਸਤਿਗੁਰੂ ਜੀ ਨੇ ਭਿਆਨਕ ਤੋਂ ਭਿਆਨਕ ਬੁਖਾਰ ਨੂੰ ਵੀ ਕੁਦਰਤੀ ਇਲਾਜ ਦੇ ਤਰੀਕੇ ਪੈਕ ਨਾਲ ਠੀਕ ਕਰਨ ਦੀ ਜਾਂਚ ਦਸੀ। ਗਿੱਲੇ ਖੇਸ ਨੂੰ ਨਚੋੜ ਕੇ ਉਸ ਵਿਚ ਬੇ ਕਪੜਾ ਪਿੰਡਾ ਵਲ੍ਹੇਟਣਾ ਹੇਠਾਂ ਭਾਰੀ ਕੰਬਲ ਵਿਛਾਕੇ, ਫਿਰ ਉਸਨੂੰ ਹੇਠੋਂ ਉਪਰੋਂ ਕੰਬਲ ਨਾਲ ਵਲ੍ਹੇਟ ਦੇਣਾ। ਇਕ ਦੋ ਵਾਰ ਉਤੋੜਤੀ ਕੀਤਿਆਂ ਬੁਖਾਰ ਨੂੰ ਤੋੜਦਾ ਹੈ। ਜੇ ਠੰਢ ਲਗਦੀ ਹੋਵੇ ਤਾਂ ਪੈਰਾਂ ਵਿਚ ਗਰਮ ਪਾਣੀ ਦੀ ਬੋਤਲ ਰਖਣੀ।

ਸ. ਗੁਰਦਿਆਲ ਸਿੰਘ: ਸਭ ਤਰ੍ਹਾਂ ਆਪ ਜੀ ਦੀ ਅਸ਼ੀਰਵਾਦ ਹੀ ਕੰਮ ਕਰਦੀ ਹੈ।

ਥੋੜਾ ਸਮਾਂ ਪ੍ਰੇਮ ਪੂਰਵਕ ਵਾਰਤਾਲਾਪ ਹੋਈ ਤਾਂ 4 ਵਜੇ ਸਮੂਹਕ ਨਾਮ ਸਿਮਰਨ ਜਾਰੀ ਹੋ ਗਿਆ। ਨਿਰੰਕਾਰੀ ਸੱਜਣਾਂ ਵੀ ਇਸ ਵਿਚ ਸ਼ਮੂਲੀਅਤ ਕੀਤੀ। ਅੱਜ ਸੁਭਾਵਕ ਹੀ ਨਾਮ ਸਿਮਰਨ ਸਮੇਂ ਕਾਫ਼ੀ ਰੌਚਕ ਹੋ ਗਈ, 40 ਸਰੀਰ। ਸ. ਇੰਦਰ ਸਿੰਘ ਚੀਫ਼ ਸ੍ਰੀ ਜੀਵਨ ਨਗ਼ਰ ਦੀ ਪੁਤਰੀ ਬੀਬੀ ਬਲਵੰਤ ਕੌਰ ਸੁਪਤਨੀ ਸ. ਸੁਖਰਾਜ ਸਿੰਘ ਆਪਣੇ ਦੋਹਾਂ ਬੱਚਿਆਂ ਅਤੇ ਪੁੱਤ੍ਰੀ ਨਾਲ ਗੁਰੂ ਦੇ ਦਰਸ਼ਨਾਂ ਨੂੰ ਪਹੁੰਚੀ ਹੋਈ ਸੀ। ਮੁਜ਼ਫ਼ਰ ਨਗਰ ਦੇ ਸਾਰੇ ਸਰੀਰ ਵੀ ਸਿਮਰਨ ਵਿਚ ਸ਼ਾਮਲ ਹਨ। ਉਪ੍ਰੰਤ ਇਕ ਸ਼ਬਦ ਦਾ ਕੀਰਤਨ ਹੋ ਗਿਆ।

6.30 ਵਜੇ ਸੰਗੀਤ ਸਭਾ ਦਾ ਦੂਜਾ ਸੈਸ਼ਨ ਸ਼ੁਰੂ ਹੋਇਆ। ਆਰੰਭ ਸ੍ਰੀ ਸੁਰਜੀਤ ਸਿੰਘ ਦਿੱਲੀ ਦੀ ਸਾਰੰਗੀ ਤੋਂ ਹੋਇਆ। ਸਤਿਗੁਰੂ ਜੀ ਨੇ ਪਹਿਲਾਂ ਧਿਆਨ ਪੂਰਵਕ ਉਸਦਾ ਵਾਦਨ ਸੁਣਿਆ। ਫਿਰ ਸ੍ਰੀ. ਰਾਜਨ ਦੀ ਇਕ ਬੰਦਸ਼ ਨਾਲ ਸੰਗਤ ਕਰਵਾਈ। ਏਸੇ ਸਮੇਂ ਹੀ ਔਰੰਗਾਬਾਦ ਦੇ ਸ. ਹਰਭਜਨ ਸਿੰਘ ਠੇਕੇਦਾਰ, ਦਿੱਲੀ ਦੇ ਇੰਡਸਟ੍ਰੀਅਲਿਸਟ ਸ. ਸੁਖਦੇਵ ਸਿੰਘ, ਮਨਚੰਦਾ-ਸੇਵਕ ਨਾਨਕ ਸਿੰਘ ਨਾਲ ਵਿਸ਼ੇਸ਼ ਟੈਕਸੀ ਦੁਆਰਾ ਆਏ ਤੇ ਚਰਨਾਂ ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਨੂੰ ਇਹਨਾਂ ਦੀ ਆਮਦ ਦਾ ਫੋਨ ਦੁਆਰਾ ਪਤਾ ਸੀ। ਨਾਥ ਨਰੇਲਕਰ ਜੀ, ਔਰੰਗਾਬਾਦ ਦੇ ਪ੍ਰਸਿੱਧ ਗਾਇਕ ਅਤੇ ਆਰਗੇਨਾਈਜ਼ਰ ਨੇ ਨਾਲ ਆਉਣਾ ਸੀ, ਕਿਸੇ ਕਾਰਨ ਉਹ ਰਹਿ ਗਏ।

7.00 ਸ਼ਾਮੀ ਗੁਰੂ ਨਾਨਕ 5th ਸੈਂਟੇਨਰੀ ਸਕੂਲ, ਮਸੂਰੀ, ਦੇ ਪ੍ਰਿੰਸੀਪਲ ਸ. ਵਰਿਆਮ ਸਿੰਘ ਨੇ ਆ ਕੇ ਦਰਸ਼ਨ ਕੀਤੇ, ਭਾਗ ਧੰਨ ਸਮਝੇ। ਸ. ਵਰਿਆਮ ਸਿੰਘ ਨੇ ਦੱਸਿਆ ਕਿ 1970 ਵਿਚ ਜਦੋਂ ਪਹਿਲੀ ਵਾਰ ਸਾਡੇ ਸਕੂਲ ਦਾ ਡੇਹਰਾਦੂਨ ਆਰੰਭ ਹੋਇਆਂ 3-4 ਦਿਨ ਹੀ ਹੋਏ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਡੇਹਰਾਦੂਨ ਦਰਸ਼ਨ ਦਿੱਤੇ। ਅਸਾਂ ਤਦੋਂ ਆਪਣੇ ਸਕੂਲ ਵਿਚ ਚਰਨ ਪੁਆਏ ਹਜ਼ੂਰ ਦੇ, ਐਸੀ ਆਸ਼ੀਰਵਾਦ ਪ੍ਰਾਪਤ ਹੋਈ ਕਿ ਹੁਣ ਡੇਹਰਾਦੂਨ ਵੀ ਸਕੂਲ ਹੈ ਤੇ ਮਸੂਰੀ ਵੀ। ਮਸੂਰੀ ਸਕੂਲ ਵਿਚ 550 ਦੇ ਲਗ ਭਗ ਵਿਦਿਆਰਥੀ ਹਨ। ਅਗਲੇ ਸਾਲ ਹੀ ਮਸੂਰੀ ਵਿਚ ਸਕੂਲ ਵਾਸਤੇ ਸੁਹਣੀ ਜਗਾਹ ਪ੍ਰਾਪਤ ਹੋ ਗਈ ਸੀ। ਸ. ਵਰਿਆਮ ਸਿੰਘ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ: ਆਪ ਜੀ ਨੇ ਬਹੁਤ ਕਿਰਪਾ ਕੀਤੀ ਕਿ ਮਸੂਰੀ ਵਿਚ ਆ ਕੇ ਦਰਸ਼ਨ ਦਿੱਤੇ। ਸਾਡੇ ਏਥੋਂ ਦੇ ਸਕੂਲ ਵਿਚ ਵੀ ਚਰਨ ਪਾਉਣ ਦੀ ਕਿਰਪਾ ਕੀਤੀ ਜਾਵੇ। ਨਾਲ ਹੀ ਸਰਦਾਰ ਜੀ ਨੇ ਕਿਹਾ: ਆਪ ਜੀ ਦੇ ਸੰਗੀਤ ਸਿਖਦੇ ਬੱਚਿਆਂ ਦੀ ਚਰਚਾ ਵੀ ਸੁਣੀ ਹੈ ਕਿ ਕਿਵੇਂ ਉਹਨਾਂ ਦੇਸ਼ ਵਿਦੇਸ਼ ਵਿਚ ਨਾਮਣਾ ਪੈਦਾ ਕੀਤੀ ਹੈ ਤੇ ਸਿੱਖੀ ਸਰੂਪ ਵਿਚ ਖੇਡਣ ਵਾਲੇ ਆਪ ਦੇ ਸਕੂਲ ਦੇ ਬੱਚਿਆਂ ਦੀ ਹਾਕੀ ਟੀਮ ਬਾਰੇ ਵੀ ਅਖਬਾਰਾਂ 'ਚੋਂ ਪੜ੍ਹਨ ਨੂੰ ਮਿਲਦਾ ਰਿਹਾ ਹੈ। ਅਤੇ ਸ. ਵਰਿਆਮ ਸਿੰਘ ਨੇ ਫੇਰ ਅਰਜ਼ ਕੀਤੀ ਚਰਨ ਪਾਉਣ ਦੀ।

ਸਤਿਗੁਰੂ ਜੀ ਨੇ ਉੱਤਰ ਵਿਚ ਕੀ ਆਖਿਆ: ਪਤਾ ਨ ਲਗ ਸਕਿਆ।

7.00 ਵਜੇ ਤੋਂ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਨੂੰ ਯਮਨ ਲਈ ਸੁਰ ਕੀਤਾ ਅਤੇ ਫਿਰ ਆਲਪ ਜੋੜ, ਝਾਲਾ ਆਦਿ ਦ੍ਰੁਤ ਗਤੀ ਤਕ ਗਏ। 7.30 ਤਕ ਉਸਤਾਦ ਵਲਾਇਤ ਖਾਂ ਵੀ ਆ ਬੈਠੇ, 10 ਮਿੰਟ ਤਕ ਉਨ੍ਹਾਂ ਵੀ ਬਲਜੀਤ ਨੂੰ ਸੁਣਿਆ ਅਤੇ ਆਸ਼ੀਰਵਾਦ ਦਿੱਤੀ: "ਪਹਿਲਾਂ ਦੇ ਸੁਣੇ ਹੋਏ ਨਾਲੋਂ ਤੂੰ ਬੜਾ ਫ਼ਰਕ ਪਾ ਲਿਆ ਹੈ। ਇਕ ਗੱਲ ਦੀ ਮੈਨੂੰ ਖੁਸ਼ੀ ਹੈ ਕਿ ਜੋ ਕੁਝ ਮੈ ਦੱਸਿਆ ਸੀ, ਓਸੇ ਲੀਹ ਤੇ ਚਲਿਆ ਆ ਰਿਹਾ ਹੈ। ਇਹੋ ਗੱਲ ਚੰਗੀ ਹੈ। ਖਾਨਦਾਨ ਕੋਈ ਹੋਰ ਹੋਵੇ ਤੇ ਲਗਾਵ ਦੂਜੇ ਕਿਸੇ ਘਰ ਘਰਾਣੇ ਨਾਲ ਰੱਖਿਆ ਜਾਵੇ-ਇਹ ਨਹੀ ਠੀਕ।

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਰਾਜਨ ਨੂੰ ਇਸ਼ਾਰਾ ਕੀਤਾ ਕਿ ਕੁਝ ਸੁਣਾਏ। ਉਹਨਾਂ ਤਾਨਪੁਰਾ ਤੇ ਸੁਰ ਬਹਾਰ ਸੁਰ ਕਰਨੇ ਸ਼ੁਰੂ ਕੀਤੇ ਤਾਂ ਸੱਚੇ ਪਾਤਸ਼ਾਹ ਜੀ ਨੇ ਸੁਖਰਾਜ-ਪਤਨੀ ਬਲਵੰਤ ਕੌਰ (ਨੰਨ੍ਹੀ) ਕੋਲ ਬੁਲਾਇਆ ਅਤੇ ਆਪਣੇ ਬੱਚਿਆਂ ਨੂੰ ਸੰਗੀਤ ਦੀ ਤਾਲੀਮ ਦਿਵਾਣ ਦੀ ਸਿਖਿਆ ਦਿੱਤੀ। ਪ੍ਰੇਰਣਾ ਦੇ ਅੰਤਮ ਸ਼ਬਦ ਸਨ: ਜੇ ਬੱਚੇ ਚਾਰ ਸੁਰ ਸਮਝ ਸਿਖ ਜਾਣਗੇ ਤਾਂ ਕਦੇ ਸਾਡੇ ਨਾਲ ਬੈਠ ਕੇ ਸਿਰ ਵੀ ਹਿਲਾ ਲਿਆ ਕਰਨਗੇ।

ਸਤਿਗੁਰੂ ਜੀ ਨੇ ਔਰੰਗਾਬਾਦੀ ਸੰਤ ਹਰਭਜਨ ਸਿੰਘ ਹੁਰਾਂ ਬਾਰੇ ਖਾਂ ਸਾਹਿਬ ਨੂੰ ਜਾਣਕਾਰੀ ਦਿੰਦਿਆਂ ਕਿਹਾ: ਔਰੰਗਾਬਾਦ ਵਿਚ ਸ਼ਾਸਤਰੀ ਸੰਗੀਤ ਸੰਮੇਲਨ

ਇਨ੍ਹਾਂ ਹੀ ਕਰਵਾਇਆ ਸੀ ਅਤੇ ਹੁਣ ਇਹ ਨਵੰਬਰ ਦੇ ਮਹੀਨੇ ਵੀ ਸੰਗੀਤ ਸੰਮੇਲਨ ਕਰਵਾ ਰਹੇ ਹਨ।

8.00 ਵੱਜੇ ਤਾਂ ਸ੍ਰੀ ਰਾਜਨ ਨੇ ਸੁਰ ਬਹਾਰ ਮੋਢੇ ਨਾਲ ਲਾ ਲਈ! ਠੀਕ ਆਖੀਏ ਤਾਂ ਹਿੱਕ ਨਾਲ ਲਈ, ਮਾਨੋ ਮਧੁਰ ਆਵਾਜ਼ ਦਾ ਇਕ ਚਸ਼ਮਾ ਫੁੱਟ ਪਿਆ। ਇਸ ਦਾ ਪਾਵਨ ਜਲ ਬਾਗੇਸ਼ਵਰੀ ਰੰਗਾ ਸੀ। ਪ੍ਰਤੀਪਲ ਸੁਆਦ ਦੇ ਫੁਹਾਰੇ ਫੁਟਦੇ, ਕਦੇ ਉਚੇ ਕਦੇ ਨੀਵੇਂ ਹੁੰਦੇ ਕਦੇ ਕਿਸੇ ਰੰਗ ਦੇ ਕਦੇ ਕਿਸੇ ਦੇ।

ਆਪਣੇ ਉਸਤਾਦ ਅਥਵਾ ਸੰਗੀਤ ਗੁਰੂ ਨਾਲ, ਦੋਵੇਂ ਸ਼ਾਗਿਰਦਾਂ, ਮੋਹਣ-ਸੁਖਦੇਵ ਨੇ ਤਾਨਪੁਰਾ ਤੇ ਵਾਜਾ ਫੜ੍ਹ ਲਿਆ। ਬਲਜੀਤ ਸਿੰਘ ਨੇ ਸੰਗ ਕਰਨ ਲਈ ਤਾਰ ਸ਼ਹਿਨਾਈ ਤੇ ਪਿੰਕੀ ਨੇ ਤਬਲਾ ਫੜ੍ਹ ਲਿਆ।

ਸ੍ਰੀ ਰਾਜਨ ਨੇ 'ਕਵਨ ਗਤਿ ਮੋਰੀ' ਵੱਡਾ ਖਿਆਲ ਗਾਉਂਦਿਆਂ ਸੁਰਾਂ ਨੂੰ ਖੂਬ ਮਰੋੜਿਆ, ਝੰਝੋੜਿਆ, ਖਿੱਚਿਆ ਤੇ ਸਥਿਰ ਕਰ ਕੇ ਵਖਾਇਆ। ਹੱਥਾਂ ਅਤੇ ਮੁਖ ਦੀਆਂ ਐਸੀਆਂ ਵਿਵਧ ਸ਼ਕਲਾਂ ਸਿਰਜੀਆਂ ਅਤੇ ਅਜਿਹਾ ਸੁਰ ਮਾਹੌਲ ਰਚ ਦਿੱਤਾ ਕਿ ਸ੍ਰੋਤਿਆਂ ਦੀਆਂ ਚਿਤ ਵ੍ਰਿਤੀਆਂ ਇਕਾਗਰ ਹੋ ਕੇ ਸੁਰਾਂ ਨਾਲ ਉਠਦੀਆਂ ਬੈਠਦੀਆਂ ਤੇ ਜਿਉਂਦੀਆਂ ਮਰਦੀਆਂ ਸਨ।

ਮਹਾਂ ਸ੍ਰੋਤੇ ਸ੍ਰੀ ਸਤਿਗੁਰੂ ਜੀ ਅਤੇ ਉਸਤਾਦ ਵਲਾਇਤ ਖਾਨ ਸਾਡੇ ਸਭ ਤੋਂ ਵੱਧ ਰਸਾ ਸਵਾਦਨ ਕਰ ਰਹੇ ਸਨ। 35 ਕੁ ਸਰੀਰ ਇਸ ਸਮੇਂ ਸਾਡੇ ਗਾਇਕ ਦੀ ਮੁੱਠੀ ਵਿਚ ਸਨ।

ਪੌਣੇ ਘੰਟੇ ਬਾਅਦ ਮੱਧ ਲੈ ਵਿਚ: ਹੇ ਰੀ ਹੇ, ਮੈਂ ਕੈਸੇ ਘਰ ਜਾਊਂ। ਦੀਆਂ ਸੁਰਾਂ ਬਿਜਲੀਆਂ ਚਮਕਾਣ ਲਗੀਆਂ। ਕਲਾਕਾਰ ਦੇ ਹੱਥ ਤੇ ਚਿਹਰਾ ਲੋੜੀਦੀਆਂ ਸ਼ਕਲਾਂ ਵਿਚ ਸੁਰਾਂ ਦੀ ਲਟਕ-ਮਟਕ ਨਾਲ ਬਦਲਦੇ ਰਹਿੰਦੇ। ਪਤਾ ਨਹੀ ਕਿੰਨੇ ਕੁ ਤਾਨਾਂ ਦੇ ਤੀਰ ਸੋਚ ਦੇ ਭੱਥੇ ਵਿਚ ਸਨ। ਤਿਹਾਈ ਤੇ ਤਿਹਾਈ, ਤਾਨ ਤੇ ਤਾਨ, ਸਰਗਮ ਤੇ ਸਰਗਮ ਜਿਵੇਂ ਬਰਫ਼ ਤੇ ਸਕੇਟਿੰਗ ਹੋ ਰਹੀ ਹੋਵੇ।

ਇਕ ਹੋਰ ਚੀਜ਼ ਆਈ: ਆਵਨ ਕਹਿ ਗਏ ਅਜ ਤੂੰ ਨ ਆਏ ਮੋਰੇ ਬਾਲਮ। ਦ੍ਰੁਤ ਵਿਚ ਸੁਰ ਸੰਬੋਧਨ ਤੇ ਤਾਨਾਂ ਪਲਟਿਆਂ ਦਾ ਕਮਾਲ 9 ਵਜ ਗਏ। ਕਲਾਕਾਰ ਦਾ ਜੀ ਉਛਲ ਆਇਆ ਕਿ ਕਿਉਂ ਨ ਦਰਬਾਰੀ ਦਾ ਇਕ ਤ੍ਰਾਨਾ, ਜੁ ਬਜ਼ੁਰਗਾਂ ਨੇ ਬੜੀਆਂ ਪਕੜਾਂ ਨਾਲ ਤਿਆਰ ਕੀਤਾ ਹੈ ਮਹਾਨ ਕਲਾਕਾਰਾਂ ਨੂੰ ਸੁਣਾਇਆ ਜਾਇ। ਸੁਰ ਬਹਾਰ ਦੀਆਂ ਸੁਰਾਂ ਮੇਲ, ਪਿੰਕੀ ਨੂੰ ਤੇਜ਼ ਤਰ ਲੈਅ ਕਰਨ ਦਾ ਇਸ਼ਾਰਾ ਦੇ ਰਾਜ਼ਨ ਗਾਉਣਾ ਸ਼ੁਰੂ ਕਰ ਦਿੱਤਾ:

ਤਾਦਾ ਨਾ ਤਾਨੀ ਦੇਰੇ ਨਾ

ਅਤੇ ਫੇਰ ਇਕ ਹੋਰ:

ਓਥੇ ਤਾਨਾ ਧਿਰਿ ਨਾ ਤਾਨਾ ਦੀਮ...

ਇਸਦੇ ਖ਼ਾਤਮੇ ਤੇ ਇਕ ਹੋਰ ਤੇਜ਼ ਤਰ ਬੰਦਸ਼:

ਮਦਮਾਤੀ ਕੋਇਲੀਆ ਬੋਲੇ...
ਇਹ ਮੁਕੀ ਤਾਂ ਅਗਲੀ ਬੰਦਸ਼:
ਸਜਨ ਬਿਨ ਮੈਂ ਤੋਂ ਭਈ ਬਾਂਵਰੀ
ਕੈਸੇ ਕਟੇ ਰਤੀਆ ਕਾਰੀ
ਤਨ ਮਨ ਸਭ ਤੁਮ ਪੈ ਵਾਰੂੰ
ਨਿਸ ਦਿਨ ਧਿਆਨ ਧਰੂੰ
ਐਸੀ ਸੂਰਤ ਤੁਮਾਰੀ ਸਾਂਵਰੀ।

ਹਾਰਗੁੰਦ ਲਾਈ ਮਾਲਨੀਆਂ, ਭਰ ਭਰ ਥਾਰੀ ਨਰ ਨਾਰ ਸਭ ਵਾਰੇ।

ਸੰਗੀਤ ਦੀ ਬਰਸਾਤ 9.20 ਤੇ ਹੀ ਮੁੱਕੀ। ਸਤਿਗੁਰੂ ਜੀ ਨੇ ਖਾਂ ਸਾਹਿਬ ਅਤੇ ਰਾਜਨ ਦੀ ਖੁਲ੍ਹ ਕੇ ਪ੍ਰਸੰਸਾ ਕੀਤੀ।

ਬਚਨ ਕਰਦਿਆਂ ਸੁਣਦਿਆਂ 10 ਵੱਜ ਗਏ। ਕੰਨ ਅਤੇ ਮਨ ਦੋਵੇਂ ਹੀ ਪਵਿਤਰ ਹੋਏ ਪਏ ਸਨ। ਹਾਲ ਕਮਰਾ ਇਕ ਦਮ ਖਾਲੀ ਹੋ ਗਿਆ।

ਉਠਦੇ ਨੂੰ ਸ੍ਰੀ ਮਾਤਾ ਜੀ ਦਾ ਭਤੀਜਾ ਬਲਦੇਵ ਸਿੰਘ ਕਾਕੂ ਮਿਲਿਆ। ਇਹ ਨੈਰੋਬੀਓਂ ਪਰਸੋਂ ਹੀ ਵਾਪਸ ਪਰਤਿਆ ਸੀ, ਇਕ ਦਿਨ ਦਿੱਲੀ ਰਹਿ, ਸਤਿਗੁਰੂ ਜੀ ਦਾ ਪਤਾ ਪੁੱਛਦਾ ਦਿੱਲੀਓਂ ਮਸੂਰੀ ਆਣ ਪਹੁੰਚਾ।

ਸਤਿਗੁਰੂ ਜੀ ਨੂੰ ਸ੍ਰੀ ਦੁਰਗਾ ਲਾਲ ਦਾ ਵਿਗੋਚਾ ਅੱਜ ਕਈ ਵਾਰ ਅੱਖਰਿਆ। ਇਕ ਵਾਰ ਤਾਂ ਉਨ੍ਹਾਂ ਕਹਿ ਹੀ ਦਿੱਤਾ: ਮੈਂ ਸਮਝਦਾ ਸਾਂ ਇਹ ਖਿਲਾਅ ਕਿਵੇਂ ਪੂਰਾ ਹੋਵੇਗਾ!

## 6 ਸਤੰਬਰ 1985, ਸ਼ੁੱਕਰਵਾਰ
## ਮਸੂਰੀ (ਯੂ.ਪੀ.)

ਮੈਂ ਆਸਾ ਦੀ ਵਾਰ ਦੇ ਸੁਕੀਰਤਨ ਵਿਚ 5.15 ਵਜੇ ਸਵੇਰੇ ਪੁਜਾ। ਹਾਲ ਕਮਰੇ ਵਿਚ ਬੈਠੇ 30 ਸਰੋਤੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਹੁਤ ਸੁਰੀਲਾ ਕੀਰਤਨ ਸੁਣ ਰਹੇ ਸਨ। ਸ਼ਾਸਤ੍ਰੀ ਸੰਗੀਤ ਦੇ ਜਾਣੂੰ ਕਲਾਕਾਰਾਂ ਦੇ ਕੀਰਤਨ ਦਾ ਇਕ ਵੱਖਰਾ ਹੀ ਸੁਆਦ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਨਿਕਟਤਾ ਸੰਤ ਹਰਭਜਨ ਸਿੰਘ ਔਰੰਗਾਬਾਦੀ ਅਤੇ ਸੰਤ ਸੁਖਦੇਵ ਸਿੰਘ ਬਾਲੀ ਨਗਰ ਨੂੰ ਪ੍ਰਾਪਤ ਸੀ।

6 ਵਜੇ ਪੂਰਬਾ ਨੇ ਸਮਾਪਤੀ ਦੀ ਅਰਦਾਸ ਵਿਚ ਸੰਤ ਹਵੇਲਾ ਸਿੰਘ ਮੁਜ਼ੱਫਰ ਨਗਰ ਦੀ ਸਿਹਤ ਬਹਾਲੀ ਵਾਸਤੇ ਅਰਜੋਈ ਕੀਤੀ।

ਅੱਜ ਮੁਜ਼ੱਫਰ ਨਗਰ ਦੀ ਸੰਗਤ ਨੇ 11 ਵਜੇ ਵਿਦਾ ਹੋਣਾ ਸੀ। ਉਹ ਨਮਸਕਾਰ ਕਰਨ ਆਏ ਤਾਂ ਸਤਿਗੁਰੂ ਜੀ ਫ਼ਰਮਾਇਆ: ਇਕ ਘੰਟਾ ਰੋਜ਼ਾਨਾ, ਨਾਮ ਸਿਮਰਨ ਪਰਵਾਰ ਦਾ ਹਰ ਮੈਂਬਰ ਕਰੇ। ਜੇ ਕੋਈ ਬੱਚਾ ਇਸ ਯੋਗ ਨ ਹੋਵੇ ਤਾਂ ਉਸ ਦੀ ਥਾਂ ਮਾਪੇ ਇਕ ਘੰਟਾ ਸਮੇਂ ਦੀ ਪੂਰਤੀ ਕਰਨ। ਬੜਾ ਥੋੜ੍ਹਾ ਸਮਾਂ ਸਤਿਗੁਰਾਂ ਸਾਨੂੰ ਇਸ ਪਾਸੇ ਲਾਣ ਲਈ ਆਖਿਆ ਹੈ, ਨਹੀਂ ਤਾਂ ਸਵਾਸ-ਸਵਾਸ ਨਾਮ ਜਪਣ ਦਾ ਹੁਕਮ ਹੈ, ਤੁਸੀਂ ਤਕੜੇ ਹੋ ਕੇ ਭਜਨ ਕਰੋ। ਸੰਸਾਰ ਦੇ ਪਿੱਛੇ ਨ ਲੱਗੋ ਸਗੋਂ ਉਸਨੂੰ ਆਪਣੇ ਪਿੱਛੇ ਲਾਓ। ਭਜਨ ਕਰਨ ਬਿਨਾਂ ਛੁਟਕਾਰਾ ਨਹੀਂ ਹੋਣਾ।

ਸਤਿਗੁਰੂ ਜੀ ਨੇ ਸੰਗਤ ਨੂੰ ਬੱਚਿਆਂ ਨੂੰ ਰਾਗ ਸਿਖਣ ਵਾਸਤੇ ਵੀ ਪ੍ਰੇਰਿਆ।

ਸ੍ਰੀ ਜਸਵੰਤ ਸਿੰਘ ਨੇ ਹਰੀ ਟੇਢੀ ਪੱਗ ਬੰਨ੍ਹੀ ਹੋਈ ਸੀ। ਸਤਿਗੁਰੂ ਜੀ ਨੇ ਮੁਜ਼ੱਫਰਨਗਰ ਦੀ ਸੰਗਤ ਨੂੰ ਦੱਸਿਆ ਕਿ ਜਸਵੰਤ ਸਿੰਘ ਨੇ ਪਹਿਰਾਵਾ ਠੀਕ ਕਰਨਾ ਤੇ ਸਿੱਧੀ ਪੱਗ ਬੰਨ੍ਹਣੀ ਮੰਨ ਲਈ ਹੈ, ਤੁਸੀਂ ਵੀ ਇਹਦਾ ਧਿਆਨ ਰੱਖਿਓ।

ਸਤਿਗੁਰਾਂ ਵਲੋਂ ਭਜਨ ਕਰਨ ਦਾ ਉਪਦੇਸ਼ ਸੁਣਦਿਆਂ ਮੈਨੂੰ ਸੰਤ ਮਹਿੰਦਰ ਸਿੰਘ ਪੂਰਬਾ, ਗੁਰੂ ਕੇ ਖ਼ਜ਼ਾਨਚੀ ਨੇ ਦੱਸਿਆ ਕਿ ਉਹ ਅਤੇ ਉਹਦੀ ਪਤਨੀ ਸੁਖਵਿੰਦਰ ਕੌਰ ਆਪਣੇ ਦੋਹਾਂ ਬੱਚਿਆਂ ਗੁਰਭਗਤ ਤੇ ਬਲਵੰਤ ਦਾ ਇਕ ਘੰਟਾ ਸਿਮਰਨ ਆਪਣੇ ਸਿਮਰਨ ਤੋਂ ਵੱਖਰਾ ਕਰਦੇ ਹਨ।

ਸਵੇਰੇ ਹੀ ਸ. ਨਰਾਇਣ ਸਿੰਘ ਸਾਹਿਬਪੁਰਾ, ਨਵੀਂ ਦਿੱਲੀ ਨਾਈਟ ਸਰਵਿਸ ਦੁਆਰਾ ਸਫਰ ਕਰਕੇ, ਮਸੂਰੀ ਵਿਸ਼ਨੂੰ ਪੈਲੇਸ ਪਹੁੰਚ ਗਿਆ। ਕੱਲ੍ਹ ਕਿਤੇ ਖਾਂ ਸਾਹਿਬ ਦੀ ਵਿਦੇਸ਼ੀ ਕਾਰ ਨੂੰ ਮਨਚੰਦਾ ਨੇ ਹਾਦਸਾ ਕਰ ਦਿੱਤਾ ਸੀ। ਉਸ ਦੀ ਬਾਹੀ ਨੂੰ ਖਰੋਚ ਤੇ ਸਲਵਟ ਪੈ ਗਿਆ ਸੀ। ਨਰਾਇਣ ਸਿੰਘ ਨੂੰ ਓਸੇ ਘੜੀ ਦਿੱਲੀ ਫੋਨ ਕਰਕੇ ਨੁਕਸਾਨ ਹੋਏ ਪੁਰਜ਼ੇ ਮੰਗਵਾਏ ਗਏ। ਤੇ ਉਹ ਅੱਜ ਸਵੇਰੇ ਗੱਡੀ ਦੀ ਮੁਰੰਮਤ ਲਈ ਪਹੁੰਚ ਗਿਆ ਹੈ।

9.45 ਵਜੇ ਮੈਂ ਤੇ ਹਰਭਜਨ ਸਿੰਘ ਬਾਜ਼ਾਰ ਵਲ ਨਿਕਲੇ ਤਾਂ ਸ੍ਰੀ ਸਤਿਗੁਰੂ ਜੀ ਦੇ 15 ਕੁ ਸਿੰਘਾਂ ਨਾਲ ਬਾਹਰੋਂ ਘੁੰਮ ਕੇ ਆਉਂਦਿਆਂ ਦੇ ਗਾਂਧੀ ਚੌਕ ਕੋਲ ਦਰਸ਼ਨ ਹੋਏ। ਮੈਂ 10 ਕੁ ਮਿੰਟ ਤਕ ਹੋਟਲ ਪੁੱਜਣ ਦੀ ਆਗਿਆ ਲੈ ਲਈ ਪਰ ਜਦੋਂ ਵਾਪਸ ਗੁਰੂ ਚਰਨਾਂ ਵਿਚ ਪੁੱਜੇ ਤਾਂ ਹਜ਼ੂਰ ਨੇ ਘੜੀ ਵਖਾ ਕੇ ਬਚਨ ਕੀਤਾ: 19 ਮਿੰਟ ਹੋ ਗਏ ਹਨ। ਸਤਿਗੁਰੂ ਜੀ ਦਾ ਮਨੋਰਥ ਹੈ ਕਿ ਕੀਤੀ ਹੋਈ ਗੱਲ ਤੇ ਜ਼ਰੂਰ ਪੂਰੇ ਲਹੀਏ।

ਇਸ ਹੋਟਲ ਦੇ ਕਮਰਾ ਨੰਬਰ 4 ਵਿਚ ਸ੍ਰੀ ਸਤਿਗੁਰੂ ਜੀ ਦਾ ਨਿਵਾਸ ਹੈ। ਉਹ ਏਥੇ ਬੈਠੇ ਮਾਅਰਫੁਨ ਨਗ਼ਮਾਤ" ਦਾ ਸ੍ਵਾਧਿਆਇ ਕਰ ਰਹੇ ਸਨ। ਮੈਂ ਸੇਠਣੀ ਮਹਿੰਦਰ ਕੌਰ ਦੇ ਗੁਜ਼ਰਨ ਦੀ ਦੁਖ ਭਰੀ ਖਬਰ ਕਿਸੇ ਨਾਲ ਸਾਂਝੀ ਕਰਨਾ ਚਾਹੁੰਦਾ ਸਾਂ। ਸਤਿਗੁਰੂ ਜੀ ਨੂੰ ਇਕੱਲਿਆਂ ਵੇਖ ਮੈਂ ਬੀਬੀ ਮਹਿੰਦਰ ਕੌਰ ਦੀ ਮ੍ਰਿਤੂ ਦੀ ਗੱਲ ਕੀਤੀ ਤਾਂ ਸੱਚੇ ਪਾਤਸ਼ਾਹ ਦੱਸਿਆ: ਉਹ ਮਰਦੀ ਮਰਦੀ ਵੀ ਅਮਰੀਕਾ ਵਿਚ ਕਾਫ਼ੀ ਸ਼ੁਹਰਤ ਲੈ ਗਈ। ਸੇਠ ਹੁਰਾਂ ਪੁੱਛਿਆ ਸੀ ਕਿ ਮਹਿੰਦਰ

ਕੌਰ ਦਾ ਕਿਵੇਂ ਕਰਨਾ ਹੈ। ਮੈਂ ਕਿਹਾ, ਏਥੇ ਹੀ ਸਸਕਾਰ ਕਰ ਦਿਓ। ਬੀਬੀ ਦਾ ਸਰੀਰ ਮਿਊਂਸਪਲ ਕਾਨੂੰਨ ਅਧੀਨ, ਲੈਗਜ਼ਿੰਗਟਨ ਸ਼ਹਿਰ ਦੀ ਹੈਲਥ ਡੀਪਾਰਟਮੈਂਟ ਦੁਆਰਾ ਫਿਊਨਰਲ ਹੋਮ ਵਿਚ ਪਹੁੰਚ ਗਿਆ। ਇਹਨਾਂ ਮਹਿੰਦਰ ਕੌਰ ਦੀ ਦੇਹ ਮੰਗੀ। ਮਹਿਕਮੇ ਆਪਣੇ ਕਾਨੂੰਨ ਦਾ ਹਵਾਲਾ। ਅਖਬਾਰਾਂ ਤੇ ਟੈਲੀਵੀਜ਼ਨ ਵਾਲਿਆਂ ਨੂੰ ਮਸਾਲਾ ਮਿਲ ਗਿਆ। ਰੋਜ਼ ਖਬਰਾਂ ਦੁਆਰਾ ਸੇਠ ਜੀ ਦਾ ਮਹਿੰਦਰ ਕੌਰ ਦਾ ਚਰਚਾ ਹੋਣ ਲੱਗਾ। ਅੰਤ ਫਿਊਨਰਲ ਹੋਮ ਦੇ ਕਿਸੇ ਅਧਿਕਾਰੀ ਦੀ ਮਦਦ ਨਾਲ ਮਿਰਤਕ ਸਰੀਰ ਮਿਲ ਗਿਆ। ਜਿਸ ਦਾ ਸਸਕਾਰ ਸੇਠ ਹੁਰਾਂ ਆਪਣੀ ਜ਼ਮੀਨ ਵਿਚ ਕੀਤਾ। ਪ੍ਰੈਸ ਅਤੇ ਟੀ.ਵੀ. ਵਾਲੇ ਓਥੇ ਵੀ ਪਹੁੰਚੇ। ਉਹਨਾਂ ਇਸ ਸਸਕਾਰ ਦੀ ਇੰਦਰਾ ਗਾਂਧੀ ਦੇ ਸਸਕਾਰ ਨਾਲ ਤੁਲਨਾ ਕੀਤੀ।

(ਇਹ ਸਾਰਾ ਹੰਗਾਮਾ ਸਤਿਗੁਰੂ ਜੀ ਦਾ ਮਹਿੰਦਰ ਕੌਰ ਜੀ ਨੂੰ ਅਮਰੀਕਾ ਵਿਚ ਹੀ ਸਸਕਾਰ ਕਰਨ ਦੇ ਹੁਕਮ ਕਾਰਨ ਹੋਇਆ)

ਮੈਂ ਦੂਜਾ ਪੁਆਇੰਟ, ਦਿੱਲੀ ਦੇ ਅਰਜਨ ਦਾਸ ਦੇ ਅੱਤਵਾਦੀਆਂ ਹੱਥੋਂ ਕਤਲ ਬਾਰੇ ਉਠਾਇਆ। ਸ੍ਰੀ ਸਤਿਗੁਰੂ ਜੀ ਦੀ ਟਿਪਣੀ ਸੀ। ਇਹ ਸਭ ਅਮਰੀਕਾ ਦੇ ਇਸ਼ਾਰੇ ਤੇ ਹੋ ਰਿਹਾ ਹੈ। ਉਹ ਸਾਡੇ ਦੇਸ਼ ਦਾ ਇਕ ਟੁਕੜਾ ਵੱਖ ਕਰਕੇ ਪਾਕਿਸਤਾਨ ਦੇ ਹਵਾਲੇ ਕਰਨਾ ਚਾਹੁੰਦਾ ਹੈ ਤੇ ਫੇਰ ਆਪਣੇ 'ਵਾਰ-ਬੇਸ' ਵਾਸਤੇ ਵਰਤਣਾ ਚਾਹੁੰਦਾ ਹੈ। ਉਹ ਤੁਲਿਆ ਹੋਇਆ ਹੈ ਕੁਝ ਨ ਕੁਝ ਕਰਨ ਕਰਵਾਣ ਤੇ। ਅਰਜਨ ਦਾਸ ਦਾ ਕਤਲ ਦਿੱਲੀ ਦੇ ਸਿੱਖਾਂ ਵਿਚ ਇਹ ਭਰਮ ਪੈਦਾ ਕਰੇਗਾ ਕਿ ਚੰਗਾ ਹੀ ਹੋਇਆ ਘੱਲੂ ਘਾਰੇ ਦੇ ਮੁਜਬ ਨੂੰ ਮਾਰਿਆ ਗਿਆ। ਅਜਿਹੇ ਕਤਲ ਸਿੱਖਾਂ ਦੀ ਹਮਦਰਦੀ ਪ੍ਰਾਪਤ ਕਰਨ ਦੇ ਜਤਨ ਹਨ ਪਰ ਅੰਤਮ ਮਨੋਰਥ ਖਾਲਸਤਾਨ ਦੀ ਸਿਰਜਣਾ ਹੀ ਹੈ—ਭਾਰਤ ਦੇ ਟੁਕੜੇ ਕਰਨ ਦੀ ਯੋਜਨਾਬੱਧ ਚਾਲ।

ਰਾਜਨ ਜੀ ਛੇਤੀ ਹੀ ਪਿਛੋਂ ਸਭਾ ਹਾਲ ਵਿਚ ਆ ਬੈਠੇ। ਸਤਿਗੁਰੂ ਜੀ ਭੀ ਤੁਰੰਤ ਸਿੰਘਾਸਨ ਸਸ਼ੋਭਤ ਹੋਏ ਤਾਂ ਸ੍ਰੀ ਰਾਜਨ ਮਿਸ਼ਰਾ ਨੇ ਸੀਲੋਨ (ਲੰਕਾ) ਵਿਚ ਇਕ ਮਈ ਡੇ ਸਮੇਂ 10,00,000 ਲੋਕਾਂ ਨੂੰ ਸ਼ਾਸਤਰੀ ਸੰਗੀਤ ਵਿਚ ਸਿੰਹਾਲੀ ਬੋਲੀ ਦਾ ਦੇਸ਼ ਭਗਤੀ ਪੂਰਣ ਗੀਤ ਪੇਸ਼ ਕੀਤਾ ਸੀ, ਉਹ ਗੀਤ-ਵਾਜਾ ਫੜ੍ਹ ਕੇ ਸੁਣਾਇਆ। ਸੁਹਣੀ ਪ੍ਰਭਾਵਸ਼ਾਲੀ ਕਲਾਸੀਕਲ ਬੰਦਸ਼ ਸੀ।

10.30 ਵਜੇ ਖਾਂ ਸਾਹਿਬ ਆਏ ਤਾਂ ਕੁਝ ਸੰਗੀਤ ਚਰਚਾ ਹੋਈ। ਸ੍ਰੀ ਸਤਿਗੁਰੂ ਜੀ ਨੇ ਸ੍ਰੀ 'ਰਾਜਨ ਨੂੰ ਨਿਸ਼ਾਨਾ ਬਣਾ ਕੇ ਕਿਸੇ ਕਲਾਕਾਰ ਦਾ ਸਿਨੇਮਾ ਜਗਤ ਵਿਚ ਜਾ ਕੇ ਖੋ ਜਾਣ ਦਾ ਜ਼ਿਕਰ ਕੀਤਾ। ਉਸਤਾਦ ਵਲਾਇਤ ਖਾਂ ਨੇ ਆਪਣੇ ਉਤੇ ਬਣੀ, ਜਿਸ ਵਿਚ ਆਪ ਵੀ ਰੋਲ ਕੀਤਾ, ਫਿਲਮ ਦੀ ਗੱਲ ਕਰਕੇ ਕਿਹਾ: ਰਾਜਨ, ਸਤਿਗੁਰੂ ਜੀ ਸਾਰੀ ਦੁਨੀਆਂ ਵਿਚ ਤੁਹਾਡੇ ਸੰਗੀਤ ਪ੍ਰਭੁਤਵ ਦੀ ਅਸ਼ੀਰਵਾਦ ਦਿੰਦੇ ਹਨ। ਜ਼ਹਿਰੀਲੇ ਸੱਪ ਨੂੰ ਚੇਤੇ ਰਖੋ ਉਹ ਸਾਰੀ ਦੁਨੀਆਂ ਵਿਚ

ਵਾਂਵਾਂ ਟੇਢਾ ਚਲਦਾ, ਡੈਂਗਦਾ ਮਾਰਦਾ ਬਚਦਾ ਬਚਾਂਦਾ ਆਪਣੀ ਵਰਮੀ ਤਕ ਆਉਂਦਾ ਹੈ ਤੇ ਉਸ ਵਿਚ ਸਿੱਧਾ ਹੋਕੇ ਦਾਖਲ ਹੁੰਦਾ ਹੈ। ਉਂਜ ਬੰਦਾ ਸਾਰੇ ਜਹਾਨ ਵਿਚ ਜਾਵੇ ਕਮਾਵੇ ਤੇ ਖਾਵੇ ਪਰ ਆਪਣੇ ਬੇਸ ਨੂੰ ਨਾ ਭੁਲੇ। ਗੁਰੂ ਤੇ ਸੰਗੀਤ ਗੁਰੂ, ਦੋਵੇਂ ਹੀ ਕਦੇ ਨ ਵਿਸਾਰਨ ਯੋਗ ਹਨ।

ਸ੍ਰੀ ਰਾਜਨ ਬੋਲੇ: ਇਹੋ ਫਿਲਮ ਮੇਰੀ ਪਹਿਲੀ ਅਤੇ ਆਖ਼ਰੀ ਹੈ। ਚਰਚਾ ਕਰਦਿਆਂ ਹੀ 11 ਵਜ ਗਏ।

ਹਾਲ ਵਿਚ ਰੌਣਕ ਸੀ। ਖਾਂ ਸਾਹਿਬ ਨੇ ਰਾਜਨ ਜੀ ਤੋਂ ਭਟਿਆਰ ਸੁਣਨ ਦੀ ਫ਼ਰਮਾਇਸ਼ ਕੀਤੀ ਅਤੇ ਰਾਜਨ ਦੀ ਮਿੱਠੀ, ਭਰਪੂਰ ਅਤੇ ਜਾਦੂ ਆਵਾਜ਼ ਨਾਲ ਭਟਿਆਰ ਰੂਪਮਾਨ ਹੋ ਗਿਆ। ਸਾਡੇ ਲਈ ਤਾਂ ਜਿਥੇ ਰਾਜਨ ਹੈ, ਓਥੇ ਆਨੰਦ ਹੈ। ਆਪਣੇ ਸ਼ਗਿਰਦ ਬੱਚਿਆਂ, ਪਿੰਕੀ ਦੇ ਤਬਲੇ ਤੇ ਬਲਜੀਤ ਦੀ ਤਾਰ ਸ਼ਹਿਨਾਈ ਸੰਗਤ ਨਾਲ ਭਟਿਆਰ ਦੀ ਹੀ ਦੂਜੀ ਬੰਦਸ਼ ਸ਼ੁਰੂ ਹੋਈ:

ਆਇਓ ਪ੍ਰਭਾਤ ਸਭ ਮਿਲ ਗਾਏਂ
10.40 ਆਸਾਵਰੀ ਵਿਚ:
ਕਾਰੇ ਕਾਨ੍ਹਾ ਨਾ ਮਾਰੋ ਕੰਕਰੀਆ
ਮੋਰੀ ਫੂਟੇਗੀ ਸਾਰੀ ਗਗਰੀਆ
ਗਗਰੀ ਫੂਟੇ ਮੇਰੀ ਭੀਗੇ ਚੁਨਰੀਆ
ਤਾਨਾ ਦੇਵੇਗੀ ਸਾਸ ਨਨੰਦਰੀਆ।

ਇਕ ਹੋਰ ਬੰਦਸ਼:

ਜੀਅਰਾ ਲਰਜੇ ਹੇ ਮਾਂ!
ਗਰਜ ਗਰਜ ਬਾਦਰਵਾ ਕਾਰੇ
ਉਤ ਬਿਜਲੀ ਗਰਜੇ।
ਪੀਆ ਬਿਨ ਜੀਅਰਾ ਤੜਪੇ

ਇਕ ਹੋਰ:

ਭੋਰ ਭਈ ਮਿਲਨ ਭਈਲਵਾ
ਗਾਓ ਗਾਓ ਨਾਚੋ ਸਭ ਸਖੀ ਸਹੇਰੀ

ਤੇ ਫਿਰ—ਓਧੇ ਤਾਨਾ ਧਿਰ ਤਾ ਦਾ ਨੀ ਤਾਨਾ ਰੇ...

ਅੱਜ ਦਾ ਸਮਾਂ ਕੇਵਲ ਰਾਜਨ ਲਈ ਹੀ ਸੀ ਅਤੇ ਰਾਜਨ ਨੇ ਰਜਾ ਦਿੱਤਾ ਸੀ। ਸੰਗੀਤ ਸਭਾ ਸਮਾਪਤ ਹੋਈ ਤਾਂ ਗੁਰੂ ਨਾਨਕ ਸਕੂਲ ਦੇ ਇਕ ਉੱਚੀ ਲੰਮੀ ਸੁਹਣੀ ਪਰਸਨੈਲਿਟੀ ਨੂੰ ਸ੍ਰੋਤਿਆਂ ਵਿਚੋਂ ਮਿਲਾਇਆ: ਇਹ ਹਨ ਜੀ ਫਰਹਤ ਹੁਸੈਨ ਪਾਲ ਏਥੋਂ ਦੇ ਗੁਰੂ ਨਾਨਕ ਸਕੂਲ ਦੇ ਟੀਚਰ, ਪਹਿਲਾਂ ਡੇਹਰਾਦੂਨ ਮੇਰੇ ਬੱਚਿਆਂ ਦੇ ਟੀਚਰ ਵੀ ਸਨ। ਸ੍ਰੀ ਪੌਲ ਈਸਾਈ ਹੈ ਤਾਂ ਖਾਂ ਸਾਹਿਬ ਦਾ ਰੱਜਵਾਂ ਪ੍ਰਸੰਸਕ।

ਮੈਨੂੰ ਸੂਚਨਾ ਮਿਲੀ ਕਿ ਸੱਚੇ ਪਾਤਸ਼ਾਹ ਜੀ ਅੱਜ ਅੱਧੇ ਘੰਟੇ ਲਈ ਗੁਰੂ ਨਾਨਕ ਫ਼ਿਫ਼ਥ ਸੈਂਟਨੇਰੀ ਸਕੂਲ ਵਿਖੇ ਦੋ ਵਜੇ ਦਰਸ਼ਨ ਦੇ ਰਹੇ ਹਨ. ਮੈਂ ਵੀ ਜ਼ਰੂਰ ਚੱਲਾਂ।

ਸ੍ਰੀ ਸਤਿਗੁਰੂ ਜੀ ਦੀ ਕਾਰ ਪਿਛੇ ਦੇ ਗੱਡੀਆਂ ਹੋਰ ਚੱਲੀਆਂ ਤੇ ਪਹਾੜੀ ਸੜਕਾਂ ਦੇ ਮੋੜ ਅਤੇ ਉਚਾਈ ਚੜ੍ਹ ਇਕ ਜਗਾਹ ਗੱਡੀਆਂ ਰੋਕ ਇੰਜ ਪੈਦਲ ਉਤਰਨਾ ਪਿਆ ਜਿਵੇਂ ਦੇਵਲੋਕ ਤੋਂ ਮਾਤ ਲੋਕ ਵਿਚ ਪਹੁੰਚਿਆ ਜਾ ਰਿਹਾ ਹੋਵੇ। 500 ਫੁੱਟ ਦੀ ਉਤਰਾਈ ਉੱਤਰ ਜਿਉਂ ਹੀ ਅਸੀ ਸਕੂਲ ਦੇ ਨੇੜੇ ਅੱਪੜੇ ਦੋ ਅਮਰੀਕਨ ਸਿੱਖ ਸਤਿਗੁਰੂ ਜੀ ਦੇ ਸੁਆਗਤ ਲਈ ਪਹਿਲੇ ਆਏ, ਪ੍ਰਵੇਸ਼ ਦੁਆਰ ਤੇ ਸ. ਵਰਿਆਮ ਸਿੰਘ ਪ੍ਰਿੰਸੀਪਲ ਆਪਣੇ 3-4 ਹੋਰ ਅਧਿਆਪਕਾਂ ਨਾਲ ਖਲੋਤੇ ਸਨ। ਬੋਲੇ: ਆਪ ਜੀ ਨੇ ਬਹੁਤ ਕਿਰਪਾ ਕੀਤੀ ਅਤੇ ਨਮ੍ਰ ਭਾਵ ਨਾਲ, ਨਾਲ ਹੋ ਕੇ ਸਕੂਲ ਹਾਲ ਵਿਚ ਪਹੁੰਚੇ ਜਿਥੇ 350 ਦੇ ਕਰੀਬ ਬੱਚੇ ਬੱਚੀਆਂ ਬੈਂਚਾਂ ਤੇ ਬੈਠੇ ਸਨ। ਸਭ ਨੇ ਉਠ ਕੇ ਸੁਆਗਤ ਕੀਤਾ।

ਸਤਿਗੁਰੂ ਜੀ ਪ੍ਰਿੰਸੀਪਲ ਸਾਹਿਬ ਤੇ ਨਾਲ ਆਏ ਸਿੰਘਾਂ ਨਾਲ ਸਾਹਵੇਂ ਤਿਆਰ ਹੋਏ, ਸਫੈਦ ਵਿਛੇ ਮੰਚ ਉਤੇ ਜਾ ਬੈਠੇ। ਆਗਿਆਨੁਸਾਰ ਬੱਚੇ ਬੈਂਚਾਂ ਤੇ ਬੈਠ ਗਏ। ਇਕ ਡਾਇਸ ਤੇ ਸਾਜ਼ ਰੱਖੀ ਜਿਉਂ ਹੀ ਬੱਚੇ ਸੁਆਗਤ ਹਿਤ ਸ਼ਬਦ ਗਾਉਣ ਲਗੇ ਸਤਿਗੁਰੂ ਜੀ ਰੋਕ ਦਿੱਤਾ: ਜੇ ਸ਼ਬਦ ਹੈ ਤਾਂ ਬੱਚੇ ਓਥੇ ਖਲੋਕੇ ਨਾ ਪੜ੍ਹਨ।

ਪ੍ਰਿੰਸੀਪਲ: ਨਹੀ ਜੀ, ਕੋਈ ਹਰਜ਼ ਨਹੀਂ। ਕੋਈ ਫ਼ਰਕ ਨਹੀਂ ਪੈਂਦਾ ਸਤਿਗੁਰੂ ਜੀ: ਤੁਹਾਡੇ ਲਈ ਤਾਂ ਕੋਈ ਫਰਕ ਨਹੀਂ। ਮੈਨੂੰ ਫਰਕ ਪੈਂਦਾ ਹੈ। ਇਕ ਦੋ ਵੇਰ ਦੀ ਮੋੜ ਘੇੜ ਬਾਅਦ ਬੱਚੇ ਸ੍ਰੀ ਸਤਿਗੁਰੂ ਜੀ ਵਾਲੇ ਮੰਚ ਉਤੇ ਕੋਲ ਹੋ ਕੇ, ਬੈਠ ਗਏ, ਤੇ ਗੰਵਿਆਂ ਜਾਣ ਲੱਗਾ:

ਗੋਬਿੰਦ ਬਿਨ ਨਹੀ ਕੋਈ ਸਭ ਗੋਬਿੰਦ ਹੈ।

ਇਕਦਮ ਸ਼ਾਂਤ ਖ਼ਾਮੋਸ਼ ਮਾਹੌਲ ਵਿਚ ਸ਼ਬਦ ਗੂੰਜ ਉਠਿਆ। ਲੜਕੇ ਤੇ ਲੜਕੀਆਂ ਸਾਦਾ ਸੁਰਾਂ ਤੇ ਸਾਦਾ ਲੈਅ ਵਿਚ ਗਾ ਰਹੇ ਸਨ। ਸਮਾਂ ਬੱਝ ਗਿਆ। ਮੰਚ ਉਤੇ ਸਤਿਗੁਰੂ ਜੀ ਨਾਲ ਉਹਨਾਂ ਦਾ ਨਿਜੀ ਸਕੱਤਰ, ਨਿਜੀ ਸੇਵਕ, ਅੰਗਰਿਖਅਕ, ਸ. ਹਰਭਜਨ ਸਿੰਘ ਔਰੰਗਾਬਾਦ, ਸ. ਸੁਖਦੇਵ ਸਿੰਘ ਬਾਲੀ ਨਗਰ ਸਕਤ੍ਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਕਮੇਟੀ, ਸ੍ਰੀ ਰਾਜਨ ਮਿਸ਼ਰਾ ਤੇ ਉਸਤਾਦ ਹਰਭਜਨ ਸਿੰਘ ਤੇ ਬਲਜੀਤ ਸਿੰਘ ਆਦਿ ਬੈਠੇ ਸਨ।

ਪ੍ਰਿੰਸੀਪਲ ਸ. ਵਰਿਆਮ ਸਿੰਘ ਸ਼ਾਨਦਾਰ ਅਤੇ ਢੁਕਵੇਂ ਸ਼ਬਦ ਆਪਣੀ ਅੰਗਰੇਜ਼ੀ ਤਕਰੀਰ ਵਿਚ ਵਰਤੇ ਤੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅੱਜ ਦੇ, ਸਾਡੇ ਮੁੱਖ ਪ੍ਰਾਹੁਣੇ ਹਨ। ਮੈਂ ਬੇਨਤੀ ਕਰਕੇ ਲਿਆਂਦੇ ਹਨ। ਆਪ ਜੀ ਨਾਲ ਭਾਰਤ ਪ੍ਰਸਿੱਧ ਸ਼ਾਨਦਾਰ ਗਾਇਕ ਸ੍ਰੀ ਰਾਜਨ ਮਿਸ਼ਰਾ ਵੀ ਆਏ ਹਨ। ਸਾਡੇ ਸੁਭਾਗ ਹਨ ਕਿ ਅਸੀ ਅੱਜ ਆਪਣੇ ਸਕੂਲ ਵਿਚ

ਹਿਜ਼ ਹੋਲੀਨੈਸ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਰਹੇ ਹਾਂ।

ਪ੍ਰਿੰਸੀਪਲ ਜੀ ਨੇ ਜਚਵੇਂ ਤੇ ਜ਼ੋਰਦਾਰ ਸੰਖੇਪ ਸ਼ਬਦਾਂ ਵਿਚ ਨਾਮਧਾਰੀ ਇਤਿਹਾਸ ਦੇ ਵਰਕਿਆਂ ਤੇ ਚਾਨਣਾ ਪਾਇਆ। ਨਾਮਧਾਰੀਆਂ ਦੀ ਕੁਰਬਾਨੀ, ਸ਼ੁੱਧਤਾ, ਸਾਦਗੀ, ਦੇਸ਼ ਭਗਤੀ ਅਤੇ ਸਿੱਖੀ ਪਰੰਪਰਾ ਦੀ ਸੰਭਾਲ ਦਾ ਜ਼ਿਕਰ ਕੀਤਾ।

ਪ੍ਰਿੰਸੀਪਲ ਜੀ ਨੇ ਇਹ ਵੀ ਕਿਹਾ: ਡੇਹਰਾਦੂਨ ਇਸੇ ਸਕੂਲ ਦੇ ਆਰੰਭ ਸਮੇਂ, ਜਦੋਂ ਪ੍ਰਿੰਸੀਪਲ ਸ. ਜੈ ਦੇਵ ਸਿੰਘ ਜੀ, ਇਸ ਸਕੂਲ ਦੇ ਮੋਢੀ ਨੇ ਬੇਨਤੀ ਕੀਤੀ ਸਕੂਲ ਵਿਚ ਚਰਨ ਪਾਉਣ ਦੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਬਚਨ ਕੀਤਾ ਸੀ: ਸਾਡੇ ਪਹਿਲੇ ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਇਹ ਸਕੂਲ ਚੜ੍ਹਦੀਆਂ ਕਲਾਂ ਵਿਚ ਜਾਵੇਗਾ ਅਤੇ ਅੱਜ ਇਹ ਸ਼ਾਨਦਾਰ ਸਕੂਲ ਸਤਿਗੁਰੂ ਜੀ ਦੀ ਆਸ਼ੀਰਵਾਦ ਨਾਲ ਮਸੂਰੀ ਵਿਚ ਸਥਿਤ ਫ਼ਖ਼ਰ ਹਾਸਲ ਕਰ ਰਿਹਾ ਹੈ।

ਪ੍ਰਿੰਸੀਪਲ ਜੀ ਨੇ ਦੱਸਿਆ ਕਿ ਅਗਲੇ ਸਾਲ ਹੀ ਜਗ੍ਹਾ ਮਸੂਰੀ ਵਿਚ ਮਿਲ ਗਈ ਸੀ—ਅੱਜ ਦੀ ਇਹ ਸ਼ਾਹਾਨਾ ਬਿਲਡਿੰਗ ਅਮਰੀਕਨ ਮਿਸ਼ਨ ਪਾਸੋਂ 6.30 ਲੱਖ ਰੁਪੈ ਦੀ ਖਰੀਦੀ ਗਈ ਸੀ—

7-8 ਮਿੰਟ ਦੀ ਤੱਥ ਭਰਪੂਰ ਪ੍ਰਿੰਸੀਪਲ ਦੀ ਤਕਰੀਰ ਬਾਅਦ ਕੇਵਲ ਬੀਬੀਆਂ ਨੇ ਇਕ ਸ਼ਬਦ ਮੰਚ ਉਤੇ ਬੈਠਕੇ ਹੀ ਪੜ੍ਹਿਆ: ਮੈਂ ਬਨਜਾਰਨ ਰਾਮ ਕੀ।

ਸਾਰਾ ਮਾਹੌਲ ਸ਼ਰਧਾ, ਸਤਿਕਾਰ ਅਤੇ ਸ਼ਾਂਤੀ ਭਰਿਆ ਸੀ।

ਸ਼ਬਦ ਸਮਾਪਤੀ ਉਪ੍ਰੰਤ ਪ੍ਰਿੰਸੀਪਲ ਜੀ ਨੇ ਸਾਰੇ ਸਕੂਲ ਅਤੇ ਆਪਣੇ ਵੱਲੋਂ ਸ੍ਰੀ ਸਤਿਗੁਰੂ ਜੀ ਨੂੰ ਅਸ਼ੀਰਵਾਦ ਦੇਣ ਲਈ ਬੇਨਤੀ ਕੀਤੀ।

2.45 ਵਜੇ ਸ੍ਰੀ ਸਤਿਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਧੰਨ ਕਹਾਕੇ ਸਕੂਲ ਦੇ ਡੇਹਾਰਾਦੂਨ ਵਾਲੇ ਦਿਨ ਯਾਦ ਕਰਵਾਏ ਅਤੇ ਅੱਜ ਦੀ ਸਥਿਤੀ ਉਤੇ ਖੁਸ਼ੀ ਪ੍ਰਗਟ ਕੀਤੀ।

ਏਥੇ ਇਕ ਸਫ਼ੈਦ ਬਾਜ਼ ਦੀ ਸਿੰਬੋਲਕ ਲੱਗੀ ਤਸਵੀਰ ਵੇਖਕੇ ਨਾਮਧਾਰੀਆਂ ਦੇ ਤੇ ਆਪਣੇ ਬਸਤਰਾਂ ਦੀ ਉਸ ਨਾਲ ਸਾਂਝ ਪ੍ਰਗਟ ਕੀਤੀ।

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਨੀਲੇ ਘੋੜੇ ਬਾਰੇ ਨੋਟਿਸ ਲਿਆ: ਕਦੇ ਕੋਈ ਨੀਲਾ ਘੋੜਾ ਹੋਇਆ ਹੀ ਨਹੀ, ਪਤਾ ਨਹੀ ਕਿਸ ਨੇ ਗੁਰੂ ਸਾਹਿਬਾਂ ਨਾਲ ਨੀਲਾ ਘੋੜਾ ਜੋੜ ਦਿੱਤਾ। ਨੀਲੇ ਬਸਤਰ, ਇਕ ਮਸਲਹਤ ਅਧੀਨ ਪਹਿਨਕੇ, ਪਾੜ ਦਿੱਤੇ ਅਤੇ ਸੋਢੀ ਕੌਲ ਦੁਆਰਾ ਲਿਆਂਦੇ ਸਫੈਦ ਬਸਤਰ ਪਹਿਨਕੇ 101 ਵਾਰ ਇਹ ਤੁਕ ਪੜ੍ਹੀ 'ਨੀਲ ਬਸਤਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ।'

ਸਤਿਗੁਰਾਂ ਬਚਨ ਕੀਤਾ: ਗੁਰੂ ਨਾਨਕ ਸਭ ਦਾ ਸਾਂਝਾ ਹੈ, ਚੋਰਾਂ ਠੱਗਾਂ ਦਾ ਵੀ ਤੇ ਸਾਧਾਂ ਸੰਤਾਂ ਦਾ ਵੀ। ਅਸਾਂ ਕੋਸ਼ਿਸ਼ ਕਰਨੀ ਹੈ ਕਿ ਚੰਗਿਆਂ ਦੀ ਕਤਾਰ ਵਿਚ ਖਲੋਣ ਦਾ ਯਤਨ ਕਰੀਏ।

"ਗੁਰੂ ਨਾਨਕ, ਜਿਨ੍ਹਾਂ ਦੇ ਨਾਮ ਤੇ ਇਹ ਸਕੂਲ ਹੈ, ਉਨ੍ਹਾਂ ਨੇ ਮਾਸ ਸ਼ਰਾਬ

ਦਾ ਤਿਆਗ ਕਰਵਾਇਆ। ਪਤਾ ਨਹੀ ਮੈਂ ਇਹ ਗੱਲ ਏਥੇ ਕਹਿਣੀ ਵੀ ਹੈ, ਕਿ ਨਹੀ, ਜੇ ਕਹਿਣੀ ਹੈ ਤਾਂ ਕਿਵੇਂ? ਪਰ ਇਸ ਸਕੂਲ ਵਿਚ ਹੋਰ ਪੜ੍ਹਾਈ ਦੇ ਨਾਲ ਸ਼ਾਕਾਹਾਰ ਦੀ ਤਾਲੀਮ ਵੀ ਮਿਲਣੀ ਚਾਹੀਦੀ ਹੈ।

"ਸ. ਵਰਿਆਮ ਸਿੰਘ ਬਹੁਤ ਸੁੰਦਰ ਬੋਲ ਚਾਲ ਦੇ ਮਾਲਿਕ ਹਨ, ਪਰ ਮੈਂ ਕੁਝ ਨ ਕੁਝ ਤਾਂ ਕਹਿਣਾ ਹੀ ਹੈ।

"ਯੂਰਪ ਵਿਚ ਸ਼ਾਕਾਹਾਰ ਦਾ ਪ੍ਰਚਲਣ ਹੋ ਰਿਹਾ ਹੈ ਸਾਰੇ ਅਸੀ ਏਧਰ ਉਸ ਭੈੜ ਨੂੰ ਅਪਣਾ ਰਹੇ ਹਾਂ।"

ਸਤਿਗੁਰੂ ਜੀ ਨੇ ਯੋਗੀ ਹਰਭਜਨ ਸਿੰਘ ਜੀ ਦੇ ਅਮਰੀਕਾ ਵਿਚ ਕੀਤੇ ਸੁਜਤਨਾਂ ਦੀ ਸ਼ਲਾਘਾ ਕੀਤੀ: ਕਿਥੇ ਜਾਕੇ ਉਨ੍ਹਾਂ ਸਿੱਖੀ ਦਾ ਪਰਚਾਰ ਕੀਤਾ ਹੈ ਤੇ ਕਿੰਨੇ ਲੋਕ ਉਨ੍ਹਾਂ ਦੇ ਪ੍ਰੇਰੇ ਅੱਜ ਸਾਦਾ ਤੇ ਸ਼ੁਧ ਖਾਂਦੇ ਪੀਂਦੇ ਹਨ।

"ਗੁਰੂ ਨਾਨਕ ਦੇਵ ਜੀ ਰਾਗ ਪ੍ਰੇਮੀ ਸਨ। ਬਾਣੀ ਨੂੰ ਰਾਗਾਂ ਵਿਚ ਗਾਣ ਦਾ ਬੰਧਨ ਜਾਰੀ ਕੀਤਾ। ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ...ਲੋੜ ਹੈ ਕਿ ਪ੍ਰਥਮ ਸਤਿਗੁਰੂ ਜੀ ਦੇ ਇਸ ਭਾਵ ਨੂੰ ਅਪਣਾ ਕੇ ਸੰਗੀਤ ਵੱਲ ਧਿਆਨ ਦਿੱਤਾ ਜਾਵੇ।

"ਨਫਰਤ ਵਧਦੀ ਜਾ ਰਹੀ ਹੈ। ਪਰ ਸਰਬ ਵਿਦਿਤ ਹੈ ਕਿ ਨਫਰਤ ਨਾਲ ਕਿਸੇ ਨੂੰ ਜਿਤਿਆ ਨਹੀ ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।...ਸਤਿਗੁਰਾਂ ਦਾ ਇਹ ਮਿਸ਼ਨ ਸਾਨੂੰ ਅਮਲੀ ਤੌਰ ਤੇ ਪਰਚਾਰਨਾ ਪਰਸਾਰਨਾ ਚਾਹੀਦਾ ਹੈ।

"ਐਸ ਵੇਲੇ ਰੂਸ ਵਾਲਿਆਂ ਨੇ ਦੁਨੀਆਂ ਭਰ ਵਿਚ ਸ਼ਾਂਤੀ ਕਾਇਮ ਰੱਖਣ ਲਈ ਓੜਕਾਂ ਦੇ ਜ਼ਤਨ ਕੀਤੇ ਹਨ, ਪਰ ਸਾਨੂੰ ਸਤਿਗੁਰਾਂ ਨੇ ਪਹਿਲਾਂ ਤੋਂ ਹੀ ਅਹਿੰਸਾ ਦਾ ਮਾਰਗ ਅਪਨਾਣ ਦੀ ਪ੍ਰੇਰਨਾ ਦਿੱਤੀ ਹੈ।

"ਮੈ ਅਰਜ਼ ਕਰਾਂਗਾ ਕਿ ਗੁਰੂ ਨਾਨਕ ਦੀ ਪੰਜਵੀ ਸ਼ਤਾਬਦੀ ਦੀ ਯਾਦ ਵਿਚ ਸਾਡਾ ਸਕੂਲ ਹੈ, ਅਸੀ ਉਹਨਾਂ ਦਾ ਬਖਸ਼ਿਆ ਹੋਇਆ ਨਾਮ ਇਕ ਘੰਟਾ ਜ਼ਰੂਰ ਜਪੀਏ। ਹੋਰ ਵੀ ਜਿਸ ਕਿਸੇ ਨੇ ਜਿਸ ਜਿਸ ਤੋਂ ਨਾਮ ਲਿਆ ਹੈ ਉਹ ਇਕ ਘੰਟਾ ਜ਼ਰੂਰ ਉਸਦੇ ਸਿਮਰਨ ਨੂੰ ਦੇਵੇ। ਨਾਮ ਤਾਂ ਸਾਰੇ ਹੀ ਅਕਾਲ ਪੁਰਖ ਦੇ ਹਨ। ਜੇ ਇਕ ਘੰਟਾ ਬੈਠਣਾ ਮੁਸ਼ਕਲ ਜਾਪਦਾ ਹੋਵੇ ਤਾਂ ਕੁਝ ਮਿੰਟਾਂ ਤੋਂ ਸ਼ੁਰੂ ਕਰਕੇ ਹੌਲੀ ਹੌਲੀ ਸਮਾਂ ਵਧਾਇਆ ਜਾਵੇ।

"ਮੈ ਤੁਹਾਨੂੰ ਕੀ ਉਪਦੇਸ਼ਣਾ ਹੈ ਤੁਸੀ ਤਾਂ ਪਹਿਲਾਂ ਹੀ ਗੁਰੂ ਨਾਨਕ ਦੇ ਨਾਮ ਵਾਲੇ ਹੋ, ਮੈ ਤਾਂ ਚੇਤਾਵਣਾ ਹੀ ਹੈ।

"ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ।"

ਆਸ਼ੀਰਵਾਦ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਬਾਣੀ ਸ਼ੁਧ ਪੜ੍ਹਨ ਦੀ ਪ੍ਰੇਰਨਾ ਕੀਤੀ। ਪਹਿਲੇ ਸ਼ਬਦ ਵਿਚ ਕੁਝ ਗਲਤ ਪਾਠ ਰੀਂਵੇਂ ਜਾਂਦੇ ਰਹੇ ਸਨ।

ਸਤਿਗੁਰੂ ਜੀ ਦੇ ਕਥਨ ਉਪ੍ਰੰਤ ਇਕ ਇਕਹਿਰੇ ਸਰੀਰ ਦੇ ਖ਼ੂਬਸੂਰਤ ਪਰ ਲਾਲ ਪਗੜੀ ਵਾਲੇ, ਸ਼ਾਇਦ ਹੈੱਡ ਟੀਚਰ, ਸ. ਮਹਾਰਾਜ ਸਿੰਘ ਦੁਲੱਟ ਨੇ ਸਤਿਗੁਰੂ ਜੀ ਦੇ ਕਥਨ ਦੀ ਪੁਸ਼ਟੀ ਅਤੇ ਧੰਨਵਾਦ ਕੀਤਾ। ਉਹਨਾਂ ਵੀ ਇੰਗਲਿਸ਼ ਵਿਚ ਹੀ ਬੋਲਿਆ। ਉਨ੍ਹਾਂ ਦੱਸਿਆ ਕਿ ਸਤਿਗੁਰੂ ਜੀ ਸਕੂਲ ਦੇ ਬੱਚਿਆਂ ਵਾਸਤੇ (8 ਪੇਟੀਆਂ) ਸੇਬ ਲਿਆਏ ਹਨ, ਹਜ਼ੂਰ ਦੇ ਵਕਤ ਨੂੰ ਮੁਖ ਰਖ ਕੇ ਅਸੀ ਬੱਚਿਆਂ ਨੂੰ ਆਪ ਤੋਂ ਪ੍ਰਸ਼ਾਦ ਨਹੀ ਵੰਡਵਾਵਾਂਗੇ। ਸਿੰਬੋਲਕ ਰੂਪ ਵਿਚ ਇਕ ਲੜਕਾ ਅਤੇ ਇਕ ਲੜਕੀ ਸਤਿਗੁਰੂ ਜੀ ਤੋਂ ਸੇਬ ਪ੍ਰਾਪਤ ਕਰਨਗੇ। ਬਾਕੀ ਸਭਨਾਂ ਵਿਚ ਅਸੀਂ ਵੰਡ ਦਿਆਂਗੇ।

ਇਸ ਤੋਂ ਪਿੱਛੋਂ ਇਕ ਭਾਰਤੀ ਲੜਕੀ ਤੇ ਇਕ ਅਮਰੀਕਨ ਲੜਕਾ ਸਤਿਕਾਰ ਪੂਰਵਕ ਨਸਮਕਾਰ ਕਰਕੇ ਇਕ ਇਕ ਸੇਬ ਸਤਿਗੁਰੂ ਜੀ ਤੋਂ ਪ੍ਰਸ਼ਾਦ ਰੂਪ ਵਿਚ ਲੈ ਗਏ।

ਕਿਉਂਕਿ ਇਹ ਮਾਡਰਨ ਸਕੂਲ ਹੈ, ਸੋ ਬੱਚਿਆਂ ਨਾਲ ਸਾਰੀ ਗੱਲ ਬਾਤ ਅੰਗਰੇਜ਼ੀ ਵਿਚ ਹੀ ਹੁੰਦੀ ਸੀ। ਪ੍ਰਿੰਸੀਪਲ ਦੇ ਇਕ ਸ਼ਬਦ ਨਾਲ ਸਾਰੇ ਬੱਚੇ ਉਠ ਖਲੋਤੇ। ਸ੍ਰੀ ਸਤਿਗੁਰੂ ਜੀ ਨੂੰ ਉਹ ਬੱਚਿਆਂ ਵਿਚੋਂ ਬਾਹਰ ਲੈ ਆਏ ਅਤੇ ਫਿਰ ਆਪਣੇ ਦਫਤਰ ਵਿਚ ਲੈ ਗਏ। ਜਿਥੇ ਆਪਨੂੰ ਕੁਝ ਛਕਣ ਛਕਾਣ ਹਿਤ ਬੇਨਤੀ ਕੀਤੀ। ਸਤਿਗੁਰੂ ਜੀ ਬਚਨ ਕੀਤਾ: ਮੇਰੀ ਇਸ ਵੇਲੇ ਕੁਝ ਵੀ ਖਾਣਪੀਣ ਦੀ ਇੱਛਾ ਨਹੀ। ਸਮਾਂ ਅਧੇ ਘੰਟੇ ਦੀ ਥਾਂ ਸਵਾ ਘੰਟਾ ਹੋ ਗਿਆ ਹੈ। ਤੁਹਾਨੂੰ ਮਿੱਠਾ ਪਿਆਰਾ ਤੇ ਵਧੀਆ ਬੋਲ ਕੇ ਵਾਧੂ ਵਕਤ ਲੈਣਾ ਆਉਂਦਾ ਹੈ। ਮੈ ਹੁਣ ਬੜਾ ਲੇਟ ਹੋ ਗਿਆ ਹਾਂ। ਹੁਣ ਆਗਿਆ ਦਿਓ।

ਮਸਲੇ ਨੂੰ ਛੇਤੀ ਨਿਬੇੜਨ ਲਈ ਮੈ ਕਹਿ ਦਿੱਤਾ: ਫਲ ਨਾਲ ਧਰ ਦਿਓ ਗੱਡੀਆਂ ਵਿਚ। ਅਤੇ ਸਰਦਾਰ ਜੀ ਨੇ ਆਗਿਆ ਦੇ ਦਿੱਤੀ। ਇਕ ਬੀਬੀ ਜੀ, ਇਕ ਕਰਨਲ (ਰਿਟਾਇਰਡ) ਸ. ਕਿਰਪਾਲ ਸਿੰਘ ਅਤੇ ਸ. ਮਹਾਰਾਜ ਸਿੰਘ ਦੁਲੱਟ ਵੀ ਇਸ ਸਮੇਂ ਨਾਲ ਨਾਲ ਸਨ।

ਦਫਤਰੋਂ ਬਾਹਰ ਆਏ ਤਾਂ ਥਾਈਲੈਂਡ ਵਾਲੇ ਨਾਮਧਾਰੀ ਪਰਵਾਰਾਂ ਦੇ ਏਥੇ ਪੜ੍ਹਦੇ ਬੱਚੇ, ਸ. ਮਨਚੰਦਾ ਦੇ ਲੜਕਾ ਲੜਕੀ ਆਦਿ ਸ੍ਰੀ ਸਤਿਗੁਰੂ ਜੀ ਨੂੰ ਚਰਨੀ ਹੱਥ ਲਾਕੇ ਸਨਮੁਖ ਹੋਏ। ਸਤਿਗੁਰੂ ਜੀ ਨੇ ਸਭਨਾਂ ਦੇ ਮਾਂ ਬਾਪ ਦੀ ਜਾਣਕਾਰੀ ਲਈ।

ਅਤੇ ਫਿਰ ਸਾਰਾ ਸਟਾਫ਼ ਗੱਡੀਆਂ ਤੱਕ--500 ਫੁੱਟ ਦੀ ਉਚਾਈ ਤੇ ਸ੍ਰੀ ਸਤਿਗੁਰੂ ਜੀ ਨੂੰ ਵਿਦਾ ਕਰਨ ਆਇਆ।

ਏਥੇ ਗੱਡੀ ਵਿਚ ਬੈਠਣ ਲੱਗੇ ਸਤਿਗੁਰੂ ਜੀ ਤਾਂ ਸ. ਮਹਾਰਾਜ ਸਿੰਘ ਨੇ ਵਿਜ਼ਿਟਰ ਬੁੱਕ ਦੇ ਤੌਰ ਤੇ ਇਕ ਰਜਿਸਟਰ ਪੇਸ਼ ਕੀਤਾ। ਸ੍ਰੀ ਸਤਿਗੁਰੂ ਜੀ ਨੇ ਅੱਜ ਦੀ ਤਾਰੀਖ ਵਿਚ ਕੇਵਲ ਏਨੇ ਅੱਖਰ ਲਿਖਣ ਦੀ ਕਿਰਪਾ ਕੀਤੀ:

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ"

ਸ੍ਰੀ ਸਤਿਗੁਰੂ ਜ਼ੀ ਨੇ ਸਵਾਲ ਕੀਤਾ: ਏਥੇ ਰਾਗ ਕੌਣ ਸਿਖਾਂਦਾ ਹੈ। ਪ੍ਰਿੰਸੀਪਲ: ਹੁਣ ਤਾਂ ਕੋਈ ਵੀ ਨਹੀ ਜੀ। ਅਗਲੀ ਅਧਿਆਪਕਾ ਚਲੀ ਗਈ ਹੈ। ਆਪ ਜੀ ਹੀ ਮ਼ਦਦ ਕਰਨ ਦੀ ਕ੍ਰਿਪਾ ਕਰੋ। ਕੋਈ ਯੋਗ ਸਿਖਿਅਕ ਭੇਜੋ। ਸੰਗੀਤ ਬਾਰੇ ਸਾਡੀ ਲੋੜ ਹੀ ਹੈ ਜੀ।

ਇਸ ਵੇਲੇ 3.25 ਹੋ ਗਏ ਸਨ। ਗੱਡੀਆਂ ਹੋਟਲ ਵਿਸ਼ਨੂੰ ਪੈਲੇਸ ਨੂੰ ਪਰਤ ਪਈਆਂ।

4.00 ਵਜੇ ਨਾਮ ਸਿਮਰਨ ਤੇ ਫਿਰ 'ਦੀਨਨ ਕੀ ਪ੍ਰਤਿਪਾਲ ਕਰੈਂ ਅਤੇ "ਰਾਮ ਗੁਸਈਆਂ ਜੀਅ ਕੇ ਜੀਵਨਾ।" ਬੀਬੀ ਭਗਵੰਤ ਕੌਰ ਵਿਰਕ ਤਾਂ ਰੋਜ਼ਾਨਾ ਦੇ ਸ੍ਰੋਤਿਆਂ ਵਿਚ ਸ਼ਾਮਲ ਹੈ। ਸਤਿਗੁਰੂ ਜੀ ਵੀ ਉਸ ਦੇ ਸੰਗੀਤ ਸ਼ੌਕ ਕਾਰਨ ਉਸਨੂੰ ਮੂਹਰੇ ਬਿਠਾਉਣ ਦਾ ਇਸ਼ਾਰਾ ਕਰ ਦਿੰਦੇ ਹਨ। ਪਰ ਅੱਜ ਇਕ ਹੋਰ ਨੌਜਵਾਨ ਸ. ਹਰਬੰਸ ਸਿੰਘ ਵੀ ਸ੍ਰੋਤਿਆਂ ਵਿਚ ਸ਼ਾਮਲ ਸੀ। ਇਹ ਵੀ ਗੁਰੂ ਨਾਨਕ ਸਕੂਲ ਦਾ ਯੋਗ ਅਧਿਆਪਕ ਹੈ। ਮੋਗੇ ਦੇ ਕਿਸੇ ਨੇੜੇ ਦੇ ਪਿੰਡ ਦਾ ਇਹ ਜਵਾਨ (31) ਸੰਤ ਪ੍ਰੀਤਮ ਸਿੰਘ ਖੰਜਰਵਾਲ ਦੀ ਸੰਗਤ ਵਿਚ ਤਿੰਨ ਸਾਲ ਤੋਂ ਆਇਆ ਸੀ ਉਹ ਇਸਨੂੰ ਭੈਣੀ ਸਾਹਿਬ ਲਿਆਉਣਾ ਚਾਹੁੰਦਾ ਸੀ—ਪਰ ਅੱਜ ਵਿਸਰੇ ਪੂਰਬਲੇ ਜਾਗੇ। ਸਤਿਗੁਰੂ ਜੀ ਨੇ ਕਿਰਪਾ ਕਰਕੇ ਪੂਰਬੇ ਤੋਂ ਭਜਨ ਦਿਵਾ ਦਿੱਤਾ। ਭਾਂਡਾ ਸ਼ੁਧ ਸੀ।

5.50 ਤੇ ਕੀਰਤਨ ਦੀ ਸਮਾਪਤੀ ਹੋ ਗਈ।

ਸੰਗੀਤ ਦਾ ਦੂਜਾ ਸੈਸ਼ਨ 7.30 ਵਜੇ ਰਾਤੀ ਜਾਰੀ ਹੋਇਆ। ਇਸ ਵਿਚ ਮਹਾਰਾਜ ਬੀਰ ਸਿੰਘ ਜੀ ਵੀ ਆ ਸ਼ਾਮਲ ਹੋਏ। ਉਹ ਹੁਣੇ ਹੀ ਮਸੂਰੀ ਅੱਪੜੇ ਸਨ। ਆਪ ਮੰਡੀ, ਪਠਾਨਕੋਟ, ਜੰਮੂ, ਜਲੰਧਰ, ਫਗਵਾੜਾ, ਲੁਧਿਆਣਾ ਭੈਣੀ ਸਾਹਿਬ ਤੋਂ ਹੁੰਦੇ ਹੋਏ ਏਥੇ ਪਹੁੰਚੇ ਸਨ। ਸਤਿਗੁਰੂ ਜੀ ਨੂੰ ਆਪਣੇ ਛੋਟੇ ਵੀਰ ਨਾਲ ਮਿਲ ਕੇ ਬਹੁਤ ਖੁਸ਼ੀ ਹੋਈ ਤੇ ਆਪ ਜੀ ਨੇ ਪਿਛਲੇ ਦਿਨਾਂ ਦੀ ਸੰਗੀਤ ਕਾਰਵਾਈ ਆਪ ਨਾਲ ਸਾਂਝੀ ਕੀਤੀ। ਮਹਾਰਾਜ ਜੀ ਨਾਲ ਸੇਵਕ 'ਧੀਰਾਂ' ਅਤੇ ਡਰਾਈਵਰ ਪ੍ਰੀਤਮ ਸਿੰਘ ਆਏ ਹਨ।

ਅੱਜ ਦੀ ਸੰਗੀਤ ਸਭਾ ਦੇ ਸਰੋਤਿਆਂ ਵਿਚ ਗੁਰੂ ਨਾਨਕ ਸਕੂਲ ਦੇ ਬਹੁਤ ਸਾਰੇ ਅਧਿਆਪਕ ਸ਼ਾਮਲ ਹੋਏ। ਸ. ਵਰਿਆਮ ਸਿੰਘ, ਸ. ਮਹਾਰਾਜ ਸਿੰਘ ਦੁਲੱਟ, ਸ. ਹਰਬੰਸ ਸਿੰਘ, ਬੀਬੀ ਭਗਵੰਤ ਵਿਰਕ, ਸ੍ਰੀ ਪੋਲ, ਇਕ ਰੀਟਾਇਰਡ ਸੱਜਣ ਸ. ਗੁਰਚਰਨ ਸਿੰਘ, ਸ. ਬੀਰ ਸਿੰਘ, ਦੋ ਕੂ ਰਾਧਾ ਸਵਾਮੀ ਹਿੰਦੂ ਸੱਜਣ, ਖਾਂ ਸਾਹਿਬ ਦੀ ਪਤਨੀ ਜ਼ੁਬੈਦਾ ਖਾਨਮ, ਉਹਨਾਂ ਦੀ ਪੁਤ੍ਰੀ ਜ਼ਿਲਾ 5-6 ਹੋਰ ਸਿਆਣੀਆਂ ਇਸਤਰੀਆਂ।

ਅੱਜ ਖਾਂ ਸਾਹਿਬ ਨੂੰ ਸਿਤਾਰ ਸੁਣਾਣ ਦੀ ਆਗਿਆ ਹੋਈ। ਉਨ੍ਹਾਂ ਨੇ ਬਾਗੇਸ਼੍ਰੀ ਕਾਨੜੇ ਦੀਆਂ ਸੁਰਾਂ ਤੇ ਤਰਬਾਂ ਮੇਲ ਕੇ ਸਿਤਾਰ ਦੁਆਰਾ ਮਨ ਦੇ ਗਿਲੇ, ਵਿਸਵਿਸੇ ਅਤੇ ਸ਼ਿਕਵੇ, ਫਿਰ ਨਾਜ਼ ਨਖ਼ਰੇ ਅਤੇ ਆਨੰਦ-ਸੁਖ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਖਾਂ ਸਾਹਬ ਸਿਤਾਰ ਦੁਆਰਾ ਸਿਰਜੀ ਬਾਗੇਸ਼੍ਰੀ ਕਾਨੜਾ ਰੰਗੀ ਸੁਰ ਗੰਗਾ ਵਿਚ, ਅਸੀਂ ਸਾਰੇ ਹੀ ਸ੍ਰੋਤੇ ਦੋ ਘੰਟੇ ਭਰ ਡੁਬਦੇ ਤਰਦੇ ਰਹੇ।

ਸੁਚੇਤ ਰੂਪ ਵਿਚ ਕੇਵਲ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਰਾਜਨ ਮਿਸ਼ਰਾ ਜੀ ਤੇ ਹਰਭਜਨ ਸਿੰਘ ਹੀ ਸੁਣ ਕੇ ਖੂਬੀਆਂ ਦਾ ਮੁਲਾਂਕਣ ਕਰਦੇ ਤੇ ਦਾਦ ਦਿੰਦੇ ਰਹੇ। ਖਾਂ ਸਾਹਿਬ ਦਿਲ ਮੱਥੇ ਨੂੰ ਹੱਥ ਛੂਹਾ ਸਵੀਕਾਰਦੇ ਰਹੇ।

ਪਹਿਲੇ ਇਕ ਘੰਟੇ ਦੇ ਅਲਾਪ ਬਾਦ ਸੁਖਵਿੰਦਰ ਸਿੰਘ ਪਿੰਕੀ ਨਾਲ ਖਾਂ ਸਾਹਿਬ ਦੀ ਕਲਾਮ ਹੋਣ ਲਗੀ—ਅਰਥਾਤ ਤਬਲੇ ਦੀ ਸੰਗਤ ਹੋਣ ਲੱਗੀ ਤਾਂ 18 ਸਾਲ ਦੇ ਬੱਚੇ ਨੇ ਬਨਾਰਸ ਦਾ ਗੁਣੀ ਕਿਸ਼ਨ ਮਹਾਰਾਜ ਚੇਤੇ ਕਰਵਾ ਦਿੱਤਾ। ਪਿੰਕੀ ਨੇ ਖਾਂ ਸਾਹਿਬ ਦੀਆਂ ਸਾਰੀਆਂ ਲੈਅ ਕਾਰੀਆਂ ਨੂੰ ਤਬਲੇ ਨਾਲ ਸੰਭਾਲਿਆ ਤੇ ਠੀਕ ਸਗੋਂ ਮਜ਼ੇਦਾਰ ਹੁੰਗਾਰਾ ਦਿੱਤਾ।

9.40 ਹੋਏ ਤਾਂ ਸਤਵੰਜਾ ਵਰਸ਼ੀ ਖਾਂ ਸਾਹਿਬ ਨੇ ਸਿਤਾਰ ਰੱਖ ਦਿੱਤੀ। ਥੱਕ ਗਏ ਸਨ: ਹਜ਼ੂਰ ਥੱਕ ਗਇਆ ਹੂੰ। ਜ਼ਰਾ ਸੁਸਤਾ ਲੂੰ।

ਸਾਰੇ ਪਾਸੇ ਖੁਸ਼ੀ ਦਾ ਵਾਤਾਵਰਣ ਸੀ। ਖਾਂ ਸਾਹਿਬ ਬਹੁਤ ਸਾਰੀਆਂ ਗਮਕਾਂ ਜ਼ਬਾਨੀ ਅਤੇ ਤਾਰ ਦੁਆਰਾ ਮਾਰ ਕੇ ਕਾਫ਼ੀ ਜ਼ੋਰ ਅਜਮਾਈ ਕਰ ਚੁੱਕੇ ਸਨ। ਅਤੇ ਫਿਰ ਚਾਹ ਦੀਆਂ ਚੁਸਕੀਆਂ ਲੈਂਦੇ ਹੋਏ ਕ੍ਰਿਟਕਾਂ ਉੱਤੇ ਵਰ੍ਹੇ ਜਿਨ੍ਹਾਂ ਨੂੰ ਸੰਗੀਤ ਦੀਆਂ ਬਾਰੀਕੀਆਂ ਦਾ ਤਾਂ ਪਤਾ ਨਹੀ ਹੁੰਦਾ ਪਰ ਉਸਤਾਦਾਂ ਦਾ ਕਿਸੇ ਨਾ ਕਿਸੇ ਢੰਗ ਨਾਲ ਭੰਡੀ ਪਰਚਾਰ ਜ਼ਰੂਰ ਕਰਦੇ ਹਨ। ਤੇ ਕੁਝ ਹੋਰ ਗੱਲ ਬਾਤ!

ਸਤਿਗੁਰੂ ਜੀ ਨੇ ਸ਼੍ਰੀ ਰਾਜਨ ਨੂੰ ਪੁਛਿਆ: ਜੇ ਖਾਂ ਸਾਹਿਬ ਥੱਕ ਗਏ ਹੋਣ ਤਾਂ ਸਭਾ ਸਮਾਪਤ ਕਰ ਦੇਈਏ?

"ਨਹੀ ਜੀ, ਮਹਾਰਾਜ ਜੀ ਨੇ ਉਨ੍ਹਾਂ ਨੂੰ ਪਹਾੜੀ ਦੀ ਫਰਮਾਇਸ਼ ਕੀਤੀ ਏ। ਅਸੀ ਸ਼ਾਹਾਨਾ ਦੀ ਕਰਾਂਗੇ।" ਸ਼੍ਰੀ ਮਿਸਰਾ ਨੇ ਕਿਹਾ।

ਪਰ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਆਖਣ ਭੇਜਿਆ ਜੇ ਥੱਕ ਗਏ ਹੋਣ ਜਾਂ ਜੀ ਨਾ ਕਰਦਾ ਹੋਵੇ ਤਾਂ ਫੇਰ ਤੇ ਸਹੀ। ਹੁਣ ਖ਼ਤਮ ਕਰ ਦਿੰਦੇ ਹਾਂ। ਖਾਂ ਸਾਹਿਬ ਹੇਠਾਂ ਆਪਣੇ ਕਮਰੇ ਵਿਚ ਸਨ। ਮੈਂ ਜਾ ਪੁੱਛਿਆ ਤਾਂ ਬੋਲੇ: ਨਹੀਂ, ਮੈਂ ਬਜਾਵਾਂਗਾ, ਜ਼ਰੂਰ ਬਜੇਗੀ ਸਿਤਾਰ।

ਸਤਿਗੁਰੂ ਜੀ ਨੂੰ ਸੂਚਨਾ ਦੇਣ ਬਾਅਦ ਜਦੋਂ ਮੈਂ 6 ਮਿੰਟ ਪਿਛੋਂ ਹਾਲ ਵਿਚ ਆਇਆ ਤਾਂ ਵਾਤਾਵਰਣ ਪਹਾੜੀਆਂ ਨਾਲ ਭਰਿਆ ਪਿਆ ਸੀ। ਪਿਛਲੀਆਂ ਪਹਾੜੀਆਂ, ਅਗਲੀਆਂ ਪਹਾੜੀਆਂ, ਚੰਬੇ ਦੀਆਂ ਪਹਾੜੀਆਂ, ਜੰਮੂ ਦੀਆਂ ਪਹਾੜੀਆਂ, ਕਾਬਲ ਦੀਆਂ ਤੇ ਪੰਜਾਬ ਦੀਆਂ ਪਹਾੜੀਆਂ।

ਸ੍ਰੋਤੇ ਤਾਰਾਂ ਦੁਆਰਾ ਵਜੂਦ ਵਿਚ ਆਉਂਦੀਆਂ ਸੁਰਾਂ ਦੀਆਂ ਕਦੇ ਚੋਟੀਆਂ ਤੇ ਕਦੇ ਗੁਫਾਵਾਂ ਅਤੇ ਗਹਿਰੀਆਂ ਘਾਟਾਂ ਵਿਚ ਉਤਰਦੇ। ਸਤਿਗੁਰੂ ਜੀ ਤੇ ਰਾਜਨ ਮਿਸ਼ਰਾ ਬਹੁਤਾ ਸਮਝ-ਸੁਆਦ ਲੈ ਰਹੇ ਸਨ। 57 ਸਾਲਾਂ ਦੇ ਕਲਾਕਾਰ ਦੀਆਂ ਉਂਗਲਾਂ ਵਿਚ ਕਮਾਲ ਦੀ ਸੁਰ ਸਮਝਦੀ ਜ਼ੁੰਬਸ਼ ਸੀ।

ਕਦੇ ਕਦੇ ਵੱਜਦ ਵਿਚ ਆਕੇ ਖਾਂ ਸਾਹਿਬ ਨਾਲ ਨਾਲ ਗਾਉਂਦੇ—ਉਨ੍ਹਾਂ ਨੂੰ ਗਾਇਕੀ ਅੰਗ ਦਾ ਵਜੰਤਰੀ ਵੀ ਕਿਹਾ ਜਾਂਦਾ ਹੈ। ਗਾਉਂਦਿਆਂ ਉਨ੍ਹਾਂ ਦੀਆਂ ਉਂਗਲਾਂ ਤੇ ਮੁਖਾਕ੍ਰਿਤੀ ਰੰਗਾ ਰੰਗ ਦੀਆਂ ਸ਼ਕਲਾਂ ਅਖ਼ਤਿਆਰ ਕਰਦੇ।

10.45 ਤੇ ਜਾ ਸਭਾ ਸਮਾਪਤ ਹੋਈ।

11.30 ਵਜੇ ਅਸੀ ਧਰਮਪਾਲ ਸਿੰਘ ਮੰਡੀ ਦੀ ਮਾਤਾ ਬੀਬੀ ਹਰਚਰਨ ਕੌਰ ਸਪੁੱਤਰੀ ਸੰਤ ਪਿਆਰਾ ਸਿੰਘ ਤੋਂ ਪ੍ਰੇਮ ਨਾਲ ਪਕਾਇਆ ਪ੍ਰਸ਼ਾਦ ਪਾਣੀ ਛੱਕ ਰਹੇ ਸਾਂ ਕਿ ਖਾਂ ਸਾਹਿਬ ਨੂੰ ਲੰਗਰ ਦੇ ਕੇ ਮੁੜਦਿਆਂ ਧਰਮਪਾਲ ਨੇ ਆਣ ਆਖਿਆ: ਲਓ ਜੀ, ਹੰਸਪਾਲ ਜੀ ਵੀ ਆ ਗਏ।

ਜਾਪਦਾ ਹੈ ਗੁਰੂ ਕੇ ਸਾਰੇ ਪ੍ਰੇਮੀਆਂ ਦੀਆਂ ਧਿਆਨ ਸੂਈਆਂ ਮਸੂਰੀ ਵੱਲ ਸੇਧਤ ਹੋ ਗਈਆਂ ਹਨ।

## 7 ਸਤੰਬਰ 1985, ਸ਼ਨੀਵਾਰ
## ਮਸੂਰੀ (ਉੱਤ੍ਰ ਪ੍ਰਦੇਸ਼)

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੁਆਰਾ ਅਤੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸ. ਹਰਬੰਸ ਸਿੰਘ (ਗੁਰੂ ਨਾਨਕ ਸਕੂਲ) ਰਾਤ ਏਥੇ ਹੀ ਰਹਿ ਪਿਆ ਸੀ ਤਾਂਕਿ ਸਵੇਰ ਦਾ ਕੀਰਤਨ ਸਰਵਣ ਕਰ ਸਕੇ।

ਸ. ਹਰਭਜਨ ਸਿੰਘ ਔਰੰਗਾਬਾਦ ਅਤੇ ਸ. ਸੁਰਿੰਦਰ ਸਿੰਘ ਮਨਚੰਦਾ, ਸ. ਸੁਖਦੇਵ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੇ ਜਦੋਂ ਅੰਮ੍ਰਿਤ ਵੇਲੇ ਦਰਸ਼ਨ ਕਰਦੇ ਹਨ ਤਾਂ 100-100 ਰੁਪੈਆ ਮੱਥਾ ਟੇਕਦੇ ਹਨ।

ਮਹਾਰਾਜ ਜੀ, ਇਹਨਾਂ ਦਾ ਸੇਵਕ ਧੀਰਾ ਅਤੇ ਡ੍ਰਾਈਵਰ ਪ੍ਰੀਤਮ ਸਿੰਘ, ਸ੍ਰੀ ਹੰਸਪਾਲ ਜੀ, ਉਹਨਾਂ ਦੀ ਪਤਨੀ, ਅੰਗ-ਰਖਿਅਕ ਜਸਬੀਰ ਸਿੰਘ ਅਤੇ ਡਰਾਈਵਰ ਛੰਨੀ ਵੀ ਆਸਾ ਦੀ ਵਾਰ ਦੀ ਰੌਣਕ ਹਨ। ਆਸਾ ਦੀ ਵਾਰ ਦੇ ਪਿਛੋਂ ਸ. ਹਰਬੰਸ ਸਿੰਘ (ਮੋਗੇ ਦੇ ਨੇੜੇ ਦੇ) ਤੇ ਕਿਰਪਾ ਕੀਤੀ ਉਸਨੂੰ ਦੱਸਿਆ ਕਿ ਉਹ ਪੱਗ ਭਾਵੇਂ ਟੇਢੀ ਬੰਨ੍ਹੇ ਪਰ ਨੀਲੀ-ਕਾਲੀ ਫ਼ਿਫ਼ਟੀ ਤੇ ਇਹਨਾਂ ਰੰਗਾਂ ਦੀ ਪੱਗ ਨ ਬੰਨ੍ਹਿਆ ਕਰੇ।

7.00 ਵਜੇ ਸਵੇਰੇ ਮੈਂ ਸ. ਸ਼ਿੰਗਾਰਾ ਸਿੰਘ ਮਠਾੜੂ ਦੀ ਖ਼ਬਰ ਨੂੰ ਉਨ੍ਹਾਂ ਦੇ

ਘਰ ਕੁੱਲੜੀ ਬਾਜ਼ਾਰ, ਮਸੂਰੀ ਨੂੰ ਜਾ ਰਿਹਾ ਸਾਂ ਕਿ ਮਾਲ ਰੋਡ ਤੇ ਅਚਾਨਕ ਸ. ਮਹਿੰਦਰ ਸਿੰਘ ਠੁਮਰੀ ਗਾਇਕ, ਅੰਮ੍ਰਿਤਸਰੀ ਨਾਲ ਮੁਲਾਕਾਤ ਹੋ ਗਈ। ਉਹ ਅਵਤਾਰ ਸਿੰਘ ਅੰਮ੍ਰਿਤਸਰੀ ਦਾ ਸੁਨੇਹਾ ਲਿਆਏ ਸਨ ਕਿ ਉਸਦੀ ਤਬੀਅਤ ਖਰਾਬ ਹੋ ਗਈ ਹੈ, ਨਹੀ ਤਾਂ ਸਹੁਰੇ ਸ਼ਹਿਰ ਲੱਗਣ ਵਾਲਾ ਸੰਗੀਤ ਮੇਲਾ ਉਹ ਛੱਡਣ ਵਾਲੇ ਨਹੀ ਸੀ। ਪ੍ਰਸਿੱਧ ਠੁਮਰੀ ਗਾਇਕ ਅਤੇ ਇਸ ਸੰਬੰਧ ਵਿਚ ਗੋਲਡ ਮੈਡਲਿਸਟ ਮਹਿੰਦਰ ਸਿੰਘ ਨੂੰ ਵੀ ਸਤਿਗੁਰੂ ਜੀ ਸੁਨੇਹਾ ਭੇਜਿਆ ਸੀ।

ਮਸੂਰੀ ਵਿਚ ਦੋ ਨਾਮਧਾਰੀ ਪਰਵਾਰ ਵਸਦੇ ਹਨ। ਇਹਨਾਂ ਦਾ ਮੁੱਢ ਸ੍ਰੀ ਭੈਣੀ ਸਾਹਿਬ ਹੈ। ਬਾਬਾ ਅਰਜਨ ਸਿੰਘ ਗੜਵਿਆਂ ਵਾਲੇ ਦੇ ਦੋਵੇਂ ਸਪੁੱਤਰ ਏਥੇ ਰਹਿੰਦੇ ਹਨ। 1947 ਤੋਂ ਹੀ। ਵੱਡਾ ਲੜਕਾ ਸ. ਉਜਾਗਰ ਸਿੰਘ ਚੜ੍ਹਾਈ ਕਰ ਗਏ ਹੋਏ ਹਨ, ਉਸਦੇ ਘਰੋਂ ਬੀਬੀ ਇੰਦਰ ਕੌਰ, ਇਨ੍ਹਾਂ ਦਾ ਲੜਕਾ ਸ. ਸ਼ਿੰਗਾਰਾ ਸਿੰਘ ਤੇ ਸ਼ਿੰਗਾਰ-ਪਤਨੀ ਬੀਬੀ ਨਰਿੰਦਰ ਕੌਰ ਇਕ ਬੱਚਾ ਪਲੇਠੀ ਦਾ ਨਰਿੰਦਰ ਕੌਰ ਸਾਡੇ ਸਮਾਜ ਦੇ ਪ੍ਰਸਿੱਧ ਕਵੀ ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ ਦੀ ਪੁਤ੍ਰੀ ਹੈ। ਜਗਜੀਤ ਇੰਡਸਟ੍ਰੀਜ਼ ਨਾਂ ਦੀ ਕੁਲੜੀ ਬਜ਼ਾਰ ਦੇ ਮੁੱਢ ਵਿਚ ਹੀ ਦੁਕਾਨ ਹੈ।

ਦੂਜਾ ਘਰ ਹੈ ਸ਼ਿੰਗਾਰਾ ਸਿੰਘ ਦੇ ਚਾਚਾ ਸ. ਮਹਿੰਦਰ ਸਿਘ (58) ਦਾ ਇਸਦੀ ਪਤਨੀ ਬੀਬੀ ਸਤਵੰਤ ਕੌਰ ਅਤੇ 6 ਬੱਚੇ ਹਨ। ਵੇਰਵਾ ਇਸ ਪਰਕਾਰ ਹੈ:

1. ਬੀਬੀ ਹਰਦੀਪ ਕੌਰ (38) ਸੁਪਤਨੀ ਸ. ਅਵਤਾਰ ਸਿੰਘ ਅੰਮ੍ਰਿਤਸਰ
2. ਸ. ਤ੍ਰਿਲੋਚਨ ਸਿੰਘ (29) ਤੇ ਉਸ ਦੀ ਸੁਪਤਨੀ ਬੀਬੀ ਪਰਮਜੀਤ ਕੌਰ ਸਪੁਤ੍ਰੀ ਜਥੇਦਾਰ ਨੱਥਾ ਸਿੰਘ, ਜਲੰਧਰ
3. ਡਾ. ਇੰਦਰ ਸਿੰਘ (27)
4. ਸ. ਸੁਰਜੀਤ ਸਿੰਘ (23), ਇਸ ਦੀ ਸੁਪਤਨੀ, ਪੱਪੀ ਸੁਪਤ੍ਰੀ ਸ. ਅਮਰੀਕ ਸਿੰਘ ਜੰਮੂ
5. ਸ. ਗੁਰਮੀਤ ਸਿੰਘ (20)
6. ਬੀਬੀ ਰਵਿੰਦਰ ਕੌਰ (17)

ਬੀਬੀ ਇੰਦਰ ਕੌਰ ਅਤੇ ਸਤਵੰਤ ਕੌਰ ਦੋਵੇਂ ਦਰਾਣੀ ਜਠਾਣੀ ਦੋ ਵੇਲੇ ਗੁਰੂ ਕੇ ਦਰਸ਼ਨਾਂ ਨੂੰ ਪਰਵਾਰ ਸਮੇਤ ਆਉਂਦੀਆਂ ਅਤੇ ਲੰਗਰ ਵਾਸਤੇ ਦੁੱਧ ਅਤੇ ਸਬਜ਼ੀ ਭੀ ਲਿਆਉਂਦੀਆਂ।

10.30 ਵਜੇ ਸੰਗੀਤ ਸਭਾ ਸ਼ੁਰੂ ਹੋਈ। ਸਤਿਗੁਰੂ ਜੀ ਨੇ ਅੱਜ ਨਾ ਤੇ ਕਿਸੇ ਨੂੰ ਆਉਣ ਲਈ ਸੁਨੇਹਾ ਭੇਜਿਆ, ਨਾ ਆਪ ਹੀ ਪਹਿਲਾਂ ਆ ਕੇ ਆਪਣੇ ਆਸਣ ਨੂੰ ਸੁਭਾਇਮਾਨ ਕੀਤਾ। ਪ੍ਰੋਗਰਾਮ 10 ਵਜੇ ਹੀ ਸ਼ੁਰੂ ਹੋਣਾ ਸੀ। ਮੈਂ 5 ਮਿੰਟ ਘੱਟ 10 ਵਜੇ ਪੁੱਜਾ ਰਾਜਨ ਮਿਸ਼ਰਾ 10.5 ਤੇ ਪਹੁੰਚੇ। ਹਰਭਜਨ ਸਿੰਘ ਤੇ ਦੂਜੇ ਕਲਾਕਾਰ ਵੀ ਹੌਲੀ ਹੌਲੀ ਆ ਗਏ। ਉਸਤਾਦ ਵਲਾਇਤ ਖਾਂ 10.15 ਤਕ

ਹਾਜ਼ਰ ਹੋ ਗਏ। ਅਸਾਂ ਰਾਤ ਵਾਲੀ, ਖਾਂ ਸਾਹਿਬ ਦੀ ਪਹਾੜੀ ਦੀ ਕੈਸਟ ਲਾ ਕੇ ਬਾਜ਼ੀ ਜਿਤਣ ਦੀ ਕੋਸ਼ਿਸ਼ ਕੀਤੀ ਕਿ ਕਮਰਾ ਨੰ: 4 ਦੇ ਪਰਦੇ ਉਹਲਿਓਂ ਸ੍ਰੀ ਹਜੂਰ ਦੀ ਅਵਾਜ਼ ਆਈ: ਮੈਂ ਵੀ ਜਿੱਤ ਗਿਆ ਹਾਂ। ਮੇਰਾ ਮਨ ਸੀ ਕਿ ਅੱਜ ਕਹਿਣਾ ਕਿਸੇ ਨੂੰ ਨਹੀ, ਤੇ ਤੁਸੀ ਸਾਰੇ ਹੀ ਲਗਭਗ ਸਮੇਂ ਸਿਰ ਆ ਗਏ।

ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਕੋਲ ਆ ਕੇ ਬੈਠੇ। ਇਹ ਭੈਣੀ ਸਾਹਿਬ ਵਿਚ ਬੱਚਿਆਂ ਨੂੰ ਸੰਗੀਤ ਸਿਖਾਂਦੇ ਹਨ। ਤੇ ਭੈਣੀ ਸਾਹਿਬ ਤੋਂ ਹੀ ਆਏ ਸਨ। ਸੱਚੇ ਪਾਤਸ਼ਾਹ ਜੀ ਨੇ ਅਵਤਾਰ ਸਿੰਘ ਦਾ ਹਾਲ ਚਾਲ ਅਤੇ ਭੈਣੀ ਸਾਹਿਬ ਦੀ ਸੁਖ ਸਾਂਦ ਪੁੱਛੀ ਅਤੇ ਏਥੋਂ ਦੇ ਸੰਗੀਤ ਸਮੇਲਨ ਬਾਰੇ ਦੱਸਿਆ। ਪੰ: ਦੁਰਗਾ ਲਾਲ ਦੀ ਖਾਸ ਪ੍ਰਸੰਸਾ ਕੀਤੀ।

ਸਾਜ ਸੁਰ ਕਰਦਿਆਂ 10.55 ਹੋ ਗਏ ਤਾਂ ਸਤਿਗੁਰੂ ਜੀ ਦੇ ਅਤਿਪ੍ਰਿਯ ਕਲਾਕਾਰ ਸ੍ਰੀ ਰਾਜਨ ਮਿਸ਼ਰਾ ਨੇ 'ਗੁਜ਼ਰੀ' ਸੁਣਾਣ ਦੀ ਆਗਿਆ ਲਈ। ਫਿਰ ਖਾਂ ਸਾਹਿਬ ਨਾਲ ਨੈਣ ਮਿਲਾਏ। ਓਧਰੋਂ ਵੀ 'ਹਾਂ' ਵਿਚ ਇਸ਼ਾਰਾ ਹੋਣ ਤੇ ਰਾਜਨ ਜੀ ਨੇ ਸ਼ੜਜ ਦੀ ਐਸੀ ਹੁੰਕਾਰ ਭਰੀ ਕਿ ਸਾਰੀ ਸ੍ਰਿਸ਼ਟੀ ਦਾ ਕਾਰਨ ਬਿੰਦੂ ਪਤਾ ਲੱਗ ਗਿਆ।

ਡੇਢ ਘੰਟਾ ਗੁਜਰੀ ਦਾ ਸਾਮਰਾਜ ਹੀ ਰਿਹਾ। ਰਾਜਨ ਜੀ ਦੀਆਂ ਵਿਵਧ ਵਿਨਿਆਸ ਭਰੀਆਂ ਤਾਨਾਂ, ਸਰਗਮਾਂ, ਗਤਜਾਂ ਤੇ ਕੋਮਲਤਾ ਦੀ ਸਿਖਰ ਨੂੰ ਛੂੰਹਦੀਆਂ ਸੁਰਾਂ ਨੇ ਅੱਜ ਦੇ ਵਿਸ਼ੇਸ਼ ਸਰੋਤਿਆਂ ਨੂੰ ਦੁਨੀਆਂ ਭੁਲਾਈ ਰਖੀ। ਇਕ ਇਕ ਪੁਆਇੰਟ ਤੇ ਦਾਦ ਪ੍ਰਾਪਤ ਕਰਨ ਵਾਲਾ ਪਿਆਰਾ ਰਾਜਨ ਹੀ ਤਾਂ ਹੈ! ਅੱਜ ਇਹਦੇ ਦੋਵੇਂ ਨਾਮਧਾਰੀ ਸ਼ਿਸ਼ ਮੋਹਣ ਸਿੰਘ, ਸੁਖਦੇਵ ਸਿੰਘ ਵੀ ਸੁਰ-ਅੰਸ਼ ਦਿੰਦੇ ਰਹੇ।

ਸਾਰਾ ਹਾਲ ਗੁਜਰੀ ਦੀਆਂ ਸੁਰਾਂ, ਉਹਦੇ ਕਦਮਾਂ ਦੀ ਸਾਮਰਤੱਖਤਾ ਤੇ ਉਹਦੇ ਲਹਿਰੀਏ ਹਿਚਕੋਲਿਆਂ ਨਾਲ ਜਗਦਾ ਮਗ੍ਹਦਾ ਰਿਹਾ। ਮੈਂ ਮਹਿਸੂਸ ਕੀਤਾ ਕਿ ਮਸੂਰੀ ਸੰਗੀਤ ਆਯੋਜਨ ਨੇ ਉਸਤਾਦ ਵਲਾਇਤ ਖਾਂ, ਸ੍ਰੀ ਰਾਜਨ ਮਿਸ਼ਰਾ ਤੇ ਸ੍ਰੀ ਦੁਰਗਾ ਲਾਲ ਦੀ ਪਛਾਣ ਨੂੰ ਇਕ ਦੂਜੇ ਲਈ ਬੜਾ ਨੇੜਿਓਂ ਬਣਾ ਦਿੱਤਾ। ਅਜਿਹੇ ਵਿਚ ਸਤਿਗੁਰੂ ਜੀ ਨੂੰ ਵਿਸ਼ੇਸ਼ ਪ੍ਰਸੰਨਤਾ ਹੁੰਦੀ ਹੈ।

12.20 ਹੋਏ ਤਾਂ ਗੁਜਰੀ ਦਾ ਸੁਰ ਮੰਡਲ ਹੀ ਅੰਦਰ ਰਹਿ ਗਿਆ। ਪਰ ਗੁਜਰੀ ਤੁਰ ਗਈ।

ਸ੍ਰੀ ਸਤਿਗੁਰੂ ਜੀ ਨੇ ਇਕ ਠੁਮਰੀ ਸੁਣਾਉਣ ਲਈ ਰਾਜਨ ਨੂੰ ਲਿਖਿਆ। ਰਾਜਨ ਨੇ ਅਰਜ਼ ਕੀਤੀ ਕਿ ਉਹ ਠੁਮਰੀ ਗਾਉਂਦੇ ਨਹੀਂ। ਬਨਾਰਸ ਕੇ ਲੋਗ ਠੁਮਰੀ ਗਾਨੇ ਵਾਲੇ ਹੀ ਪ੍ਰਸਿੱਧ ਹੂਏ ਹੈਂ ਹਮਨੇ ਠੁਮਰੀ ਛੋੜ ਦੀ ਹੈ।

ਖਾਂ ਸਾਹਿਬ ਨੇ ਠੁਮਰੀ ਤੇ ਦੂਜੇ ਗਾਣਿਆਂ ਵਿਚ ਬਨਾਰਸ ਦੀ ਪ੍ਰਭਤਾ ਦੱਸ ਕੇ ਆਖਿਆ ਕਿ ਠੁਮਰੀ ਨੂੰ ਜ਼ਰੂਰ ਰੀਵਾਈਵ (ਸੁਰਜੀਤ) ਕਰਨ। ਕਲਾ ਦੀ

ਇਹ ਵੀ ਜ਼ਬਰਦਸਤ ਮੰਗ ਹੈ। ਭਾਵੇਂ ਹਰਭਜਨ ਸਿੰਘ ਨੇ ਭਜਨ ਗਾਉਣ ਦੀ ਫ਼ਰਮਾਇਸ਼ ਪਾਈ ਸੀ ਪਰ ਉਸ ਨੇ ਫਿਰ ਆਪ ਹੀ ਉਠ, ਹੱਥ ਜੋੜ ਕੇ ਐਲਾਨ ਕਰ ਦਿੱਤਾ: ਅੱਜ ਦਾ ਗਾਣਾ ਵਜਾਣਾ ਹੋ ਗਿਆ।

ਨਿੱਕੀਆਂ ਮੋਟੀਆਂ ਗੱਲਾਂ ਕਰਦਿਆਂ ਸਭਾ ਸਮਾਪਤ ਹੋ ਗਈ।

ਅੱਜ ਅਸੀਂ—ਰਾਜਨ ਜੀ, ਹਰਭਜਨ ਸਿੰਘ, ਸੁਰਜੀਤ ਸਿੰਘ ਅਤੇ ਮੈਂ—ਸ. ਟਹਿਲ ਸਿੰਘ ਰਮੇਸ਼ ਨਗਰ ਦਿੱਲੀ ਵਾਲੇ ਦੀ ਸਫੈਦ ਮਾਰੂਤੀ ਤੇ ਵਿਸ਼ਨੂੰ ਪੈਲੇਸ ਹੋਟਲ ਤੋਂ 13 ਕਿ:ਮੀ: ਤੇ ਕੈਂਪਟੀ ਫਾਲ ਵੇਖਣ ਗਏ। ਇਹ ਏਥੇ ਦਾ ਦਰਸ਼ਨੀਅ ਸਥਾਨ ਹੈ। ਸਾਡੇ ਪਾਸੋਂ ਇਕ ਥਾਂ ਟੋਲ ਟੈਕਸ ਦਾ ਸਵਾ ਰੁਪੈਆ, ਦੂਜੀ ਥਾਂ ਇਕ ਹੋਰ ਟੈਕਸ ਦੇ ਦੋ ਰੁਪੈ ਵਸੂਲ ਕੀਤੇ ਗਏ।

4 ਵਜੇ ਨਿਤ ਵਾਂਗ ਨਾਮ ਸਿਮਰਨ ਹੋਇਆ। ਅੱਜ ਕੁਝ ਦਿੱਲੀਓਂ ਆਏ ਸਰੀਰ ਵੀ ਸ਼ਾਮਲ ਸਨ: ਸੰਤ ਪਿਆਰਾ ਸਿੰਘ, ਸੰਤ ਮਨਜੀਤ ਸਿੰਘ, ਸ. ਕ੍ਰਿਪਾਲ ਸਿੰਘ ਸਪੁਤ੍ਰ ਸੰਤ ਸਾਧਾ ਸਿੰਘ (ਸਾਰੇ ਹੀ ਰਮੇਸ਼ ਨਗਰ ਦੇ), ਸੰਤ ਗੁਰਮੁਖ ਸਿੰਘ ਸਪੁੱਤ੍ਰ ਸੂਬਾ ਗੰਡਾ ਸਿੰਘ ਜੀ ਰਾਜੌਰੀ ਗਾਰਡਨ ਤੋਂ ਸਮੇਤ ਪਰਵਾਰ, ਮਸੂਰੀ ਵਿਚ ਪਹਿਲੀ ਵਾਰ ਨਾਮਧਾਰੀਆਂ ਦੀ ਏਨੀ ਗਿਣਤੀ ਵੇਖਣ ਨੂੰ ਆਈ ਹੈ।

5 ਵਜੇ ਤੋਂ ਕੀਰਤਨ ਜਾਰੀ ਹੋਇਆ। ਸਤਿਗੁਰੂ ਜੀ ਦੇ ਦਿਲਰੁਬਾ ਅਤੇ ਮਹਾਰਾਜ ਜੀ ਦੇ ਮ੍ਰਿਦੰਗ ਨੇ ਸ਼ਬਦ ਨੂੰ ਰੂਪਮਾਨ ਕੀਤਾ: ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ? ਦੂਜਾ ਸ਼ਬਦ 'ਰੰਗਿ ਰਤਾ ਮੇਰਾ ਸਾਹਿਬੁ' ਸਾਰੇ ਸੰਗੀਤ-ਜਥੇ ਨੇ ਖ਼ੂਬ ਤਾਨਾਂ, ਸਰਗਨਾਂ, ਤੇ ਤਿਹਾਈਆਂ ਨਾਲ ਪੌਣ ਘੰਟਾ ਗੰਵਿਆ। ਅਰਦਾਸ ਹੋਈ।

ਉਪ੍ਰੰਤ, ਦਿੱਲੀ ਤੋਂ ਪਰਵਾਰ ਸਮੇਤ ਆਏ ਸੰਤ ਅਤਰ ਸਿੰਘ ਸਮੇਤ ਪਰਵਾਰ ਹੀ ਗੁਰੂ ਕੇ ਚਰਨਾਂ ਵਿਚ ਆਣ ਹਾਜ਼ਰ ਹੋਏ। ਇਕ ਪ੍ਰੋਢਤਾ ਦੇ ਨੇੜੇ ਢੁਕੀ ਬੀਬੀ ਵੱਲ ਤਕਾ ਕੇ ਅਤਰ ਸਿੰਘ ਨੇ ਅਰਜ਼ ਕੀਤੀ: ਸੱਚੇ ਪਾਤਸ਼ਾਹ, ਮੇਰੀ ਨੂੰਹ ਹੈ। ਇਸਦੇ ਘਰ ਅੱਗੇ ਦੋ ਲੜਕੀਆਂ ਹਨ। ਕਿਰਪਾ ਕਰੋ, ਪੁੱਤਰ ਦੀ ਦਾਤ ਬਖਸ਼ੋ। ਦੀਨ ਦਿਆਲ ਜੀ ਨੇ ਮਿਟੇ ਜਿਹੇ ਰੰਗ ਦੇ ਕੱਪੜੇ ਪਾਈ ਖਲੋਤੀ ਬੀਬੀ ਵਲ ਨਜ਼ਰ ਭਰ ਕੇ ਤੱਕਿਆ ਤੇ ਬਚਨ ਕੀਤਾ: ਢਾਈ ਮਾਲਾ ਪੱਕੀਆਂ ਭਜਨ ਦੀਆਂ, ਇਕ ਭਗਉਤੀਆਂ ਦੀ ਮਾਲਾ ਸਕੇਸ਼ ਇਸ਼ਨਾਨ ਕਰਕੇ ਫੇਰਨੀਆਂ ਤੇ ਅਰਦਾਸ ਕਰਨੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ। ਸਤਿਗੁਰੂ ਕਿਰਪਾ ਕਰਨਗੇ।

ਸਤਿਗੁਰੂ ਜੀ ਬਚਨ ਕਰਕੇ, 6.30 ਤਕ ਮੁੜ, ਕਲਾਕਾਰਾਂ ਨੂੰ ਹਾਜ਼ਰ ਹੋਣ ਲਈ ਪੱਕੀ ਕਰਕੇ ਆਪਣੇ ਕਮਰੇ ਵਿਚ ਚਲੇ ਗਏ।

ਵਿਸ਼ਨੂੰ ਪੈਲੇਸ ਦੀ ਉਤਲੀ ਸੜਕ ਤੇ ਨਾਮਧਾਰੀਆਂ ਦੀਆਂ 8 ਕਾਰਾਂ ਖਲੋਤੀਆਂ ਹਨ।

6.30 ਵਜੇ, ਸਭ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਬਿਰਾਜਮਾਨ

ਹੋਏ ਤਾਂ ਤੁਰੰਤ ਕਲਾਕਾਰ ਇਕੱਤਰ ਹੋ ਗਏ। ਅੱਜ ਦੀ ਸਭਾ ਦਾ ਆਰੰਭ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਮ੍ਰਿਦੰਗ ਨਾਲ ਹੋਇਆ। ਇਸ ਨੂੰ ਨਗਮਾਂ ਖ਼ੁਦ ਸ੍ਰੀ ਸਤਿਗੁਰੂ ਜੀ ਦਿਲਰੁਬਾ ਦੁਆਰਾ ਦੇ ਰਹੇ ਸਨ।

ਇਸ ਤੋਂ ਪਹਿਲਾਂ ਵਲਾਇਤ ਖਾਂ ਸਾਹਿਬ ਦੀ ਵੱਡੀ ਲੜਕੀ ਯਮਨ ਅਤੇ ਉਸਦਾ ਪਤੀ ਸ੍ਰੀ ਸੁਹੇਲ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਨਾਲ ਦੂਜੀ ਪੁਤ੍ਰੀ ਜ਼ਿਲਾ ਵੀ ਸੀ। ਸਤਿਗੁਰੂ ਜੀ ਨੇ ਸਨੇਹ ਯੁਕਤ ਘਰਬਾਰ ਦੀ ਸੁਖ ਸਾਂਦ ਤੇ ਕਾਰੋਬਾਰ ਦਾ ਹਾਲ ਚਾਲ ਪੁੱਛਿਆ ਤੇ ਯਮਨ ਨੂੰ ਆਖਿਆ: ਅਸਲ ਵਿਚ ਸਾਡੇ ਘਰ ਵਿਚੋਂ ਮਹਾਰਾਜ ਜੀ ਹੀ ਗ੍ਰਿਸਤੀ ਹਨ ਜੁ ਸਭ ਪਾਸੇ ਧਿਆਨ ਰੱਖਦੇ ਹਨ। ਗੁੱਡੀ (ਬੀਬਾ ਸਾਹਿਬ ਕੌਰ ਜੀ) ਵੀ ਕਹਿੰਦੀ ਹੁੰਦੀ ਹੈ, ਆਪ ਤਾਂ ਘੱਟ ਹੀ ਗੌਲਦੇ ਹੋ ਮਹਾਰਾਜ ਜੀ ਹੀ ਆਉਂਦੇ ਜਾਂਦੇ ਪੁੱਛਦੇ-ਮਿਲਦੇ ਹਨ।...ਪਹਿਲਾ ਜੋੜਾ ਛੇਤੀ ਹੀ ਡੇਹਰਾਦੂਨ ਚਲਾ ਗਿਆ। ਉਹਨਾਂ ਆਪਣਾ ਕਾਰੋਬਾਰ ਤੇ ਘਰਬਾਰ ਡੇਹਰਾਦੂਨ ਹੀ ਸੈਟ ਕਰ ਲਿਆ ਹੈ। ਸਤਿਗੁਰੂ ਜੀ ਮਿ: ਫਰਹਤ ਜ਼ਮਾਨ ਪੋਲ ਨੂੰ ਮਹਾਰਾਜ ਬਾਰੇ ਜਾਣਕਾਰੀ ਦਿੱਤੀ: ਮੇਰੇ ਛੋਟੇ ਭਾਈ ਹਨ। ਵਧੀਆ ਦਿਲਰੁਬਾ ਵਜਾਂਦੇ ਹਨ। ਬਹੁਤ ਅੱਛੇ ਮ੍ਰਿਦੰਗ ਵਾਦਕ ਹਨ।

ਮਹਾਰਾਜ ਜੀ ਦੇ ਮ੍ਰਿਦੰਗ ਵਾਦਨ ਤੋਂ ਪਿੱਛੋਂ ਇਹਨਾਂ ਦੀ ਸੰਗਤ ਨਾਲ ਹੀ ਨਾਮਧਾਰੀ ਕਲਾਕਾਰਾਂ 'ਕਰੁਣਾ ਨਿਧਾਨ' ਕਬਿਤ ਬੜਾ ਬੱਝਵੀ ਲੈਅ ਵਿਚ ਗੰਵਿਆ।

ਅੱਜ ਕ੍ਰਿਸ਼ਨ ਜਨਮਾਸ਼ਟਮੀ ਹੈ। ਸਤਿਗੁਰੂ ਜੀ ਨੇ ਇਸ ਅਵਸਰ ਨੂੰ ਮੁੱਖ ਰੱਖ ਕੇ ਬੱਚਿਆਂ ਨੂੰ 'ਮਥੁਰਾ ਮੰਡਲ ਕੇ ਬਿਖੇ ਜਨਮ ਧਰਿਓ ਹਰਿ ਰਾਇ' ਪੌਣੇ ਗਿਆਰਾਂ ਮਾਤ੍ਰਾਂ ਦੀ ਸਤਿਗੁਰੂ ਜੀ ਦੀ ਆਪਣੀ ਰਚੀ ਹੋਈ ਬੰਦਸ਼ ਗਾਉਣ ਲਈ ਬਚਨ ਕੀਤਾ। ਬੱਚੇ ਗਾ ਰਹੇ ਸਨ ਤਾਂ ਸਤਿਗੁਰੂ ਜੀ ਨੇ ਖਾਂ ਸਾਹਿਬ ਅਤੇ ਸ੍ਰੀ ਰਾਜਨ ਨੂੰ ਅਚਰਜ ਕਰ ਦਿੱਤਾ ਜਦੋਂ ਪੌਣੇ ਗਿਆਰਾਂ ਮਾਤ੍ਰਾਂ ਵਿਚ ਵੀ ਸਹਿਜ ਭਾ ਇਕ ਤਿਹਾਈ ਲਗਾ ਦਿੱਤੀ।

8 ਵਜੇ, ਸਾਜ਼ ਸੁਰ ਹੋਣ ਉਪ੍ਰੰਤ ਸ੍ਰੀ ਰਾਜਨ ਨੇ ਅਲਾਪ ਸ਼ੁਰੂ ਕਰਦਿਆਂ ਹੀ ਮੇਰੇ ਕੰਨ ਵਿਚ ਫੂਕ ਮਾਰ ਦਿੱਤੀ ਕਿ ਰਾਗ ਦਾ ਨਾਂ ਨ ਪੁੱਛਾਂ (ਕਿਉਂਕਿ ਮੈਂ ਸਭ ਕੁਝ ਰਿਕਾਰਡ ਕਰ ਰਿਹਾ ਹਾਂ।)

ਸਤਿਗੁਰੂ ਜੀ ਨੇ ਮੁਸਕਰਾਂਦਿਆਂ ਮੈਨੂੰ ਦੱਸਿਆ: (ਪ੍ਰਧਾਨ ਮੰਤਰੀ) ਰਾਜੀਵ ਜੀ ਦੇ ਸਹੁਰਿਆਂ ਤੋਂ ਦੋ ਜਣੇ ਆਏ ਹਨ ਤੇ ਮੇਰਾ ਧਿਆਨ ਸਭਾ ਵਿਚ ਬੈਠੇ ਇਕ ਇਟੈਲੀਅਨ ਜੋੜੇ ਵਲ ਦੁਆਇਆ, ਜੋ ਮੋਹਣ ਸਿੰਘ ਹੁਰਾਂ ਨਾਲ, ਸ੍ਰੀ ਪੋਲ ਦੇ ਘਰੋਂ ਨਰ ਤਾਨਪੂਰਾ ਲਿਆਉਂਦਿਆਂ ਗੱਡੀ ਵਿਚ ਨਾਲ ਆ ਗਏ ਸਨ।

ਸ੍ਰੀ ਰਾਜਨ ਨੇ ਸੁਰ ਬਹਾਰ ਦੀ ਆਵਾਜ਼ ਵਿਚ ਗੁਆਚੀ ਇਕ ਬੰਦਸ਼ ਸ਼ੁਰੂ ਕੀਤੀ:

ਹਮਾਰੀ ਅਰਜ਼ ਸੁਣੋ, ਦੀਨਾ ਨਾਥ ਦਇਆਲ।

ਵੱਡੇ ਖਿਆਲ ਦੀ ਗਾਇਕੀ ਵਿਚ ਸ਼ਬਦ ਘੱਟ ਸਮਝ ਆਉਂਦੇ ਹਨ ਰਾਗ

ਵਧੇਰੇ ਸਪਸ਼ਟ ਹੁੰਦਾ ਹੈ। ਮੋਹਨ-ਸੁਖਦੇਵ ਪਿੱਛੇ ਬੈਠੇ ਵਾਜਾ-ਤੰਬੂਰਾ ਛੇੜਦਿਆਂ ਨਾਲ ਨਾਲ ਸੁਰ ਭਰਦੇ ਹਨ। ਬਲਜੀਤ ਦੀ ਤਾਰ ਸ਼ਹਿਨਾਈ ਭਾਵੇਂ ਵਿਲਕ ਵਿਲਕ ਵਜਦੀ ਹੈ ਪਰ ਜਚਦੀ ਹੈ।

8.35 ਰਾਤ ਦੇ ਹੋਏ ਤਾਂ ਰਾਜਨ ਨੇ ਇਤਿ ਸ੍ਰੀ ਕਰ ਦਿੱਤੀ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਰਾਜਨ ਜੀ ਨੇ ਮੈਨੂੰ ਮੁੱਢ ਵਿਚ ਕੀ ਕੁਝ ਆਖਿਆ ਸੀ। ਸਤਿਗੁਰੂ ਜੀ ਮੈਨੂੰ ਦੱਸਿਆ ਕਿ ਰਾਜਨ ਨੇ ਰਾਗ ਕਲਿਆਣ ਗੰਵਿਆਂ ਹੈ।

8.50 ਤੇ ਰਾਜਨ ਜੀ ਦਾ ਦੂਜਾ ਦੌਰ ਸ਼ੁਰੂ ਹੋਇਆ, ਧਾਨੀ ਵਿਚ:

ਮੰਦਰਵਾ ਬਾਜੋ ਰੇ ਮੇਰੇ ਮੀਤ ਆਵਨ ਕੇ ਲੀਏ...

ਅਗੇ ਸੁਰ ਵਿਸਤਾਰ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਸਮਝਾਇਆ ਕਿ ਰਾਗ ਧਾਨੀ, ਭੀਮ ਪਲਾਸੀ ਦੇ ਨੇੜੇ ਅਤੇ ਰਾਗ ਕਾਫ਼ੀ ਦੇ ਪ੍ਰਭਾਵ ਹੇਠ ਰਹਿੰਦਾ ਹੈ। ਇਸ ਵਿਚ ਪਿਆਰੇ ਲਗਦੇ ਸੁਰ ਮ ਪ ਗ ਹੁੰਦੇ ਹਨ।

ਸਭ ਸਖੀਆਂ ਮਿਲ ਨਾਚੋ ਗਾਵੋ, ਧੂਮ ਮਚਾਵੋ...

ਦੋ-ਦੋ ਸੁਰਾਂ ਨਾਲ ਹੀ ਕਤਲ ਕਰ ਧਰਨ ਵਾਲਾ ਰਾਜਨ ਹੀ ਤਾਂ ਹੈ। ਧਾਨੀ ਗਾਉਂਦਿਆਂ ਗਾਇਕ ਨੇ ਦੱਸਿਆ ਕਿ ਇਸ ਦੇ ਹਰ ਸੁਰ ਤੋਂ ਆਰੋਹੀ ਲੈਂਦਿਆਂ ਇਕ ਇਕ ਰਾਗ ਬਣਦਾ ਹੈ ਅਤੇ ਉਸ ਨੇ ਗਊਂਕੇ ਰਾਗ-ਸਿਰਜਨਾ ਕੀਤੀ। ਕਾਫ਼ੀ ਠਾਠ ਦੇ ਇਸ ਰਾਗ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ।

ਅਤੇ ਫਿਰ ਧਾਨੀ ਵਿਚ ਹੀ ਸ੍ਰੀ ਰਾਜਨ ਨੇ ਆਪਣੀ ਨਵੀਂ ਕ੍ਰਿਤੀ ਗਾਈ:

ਕਰੋ ਕ੍ਰਿਪਾ ਮੋਹਿ ਸਤਿਗੁਰੂ ਆਜ।<br>
ਸ਼ਰਣਾਗਤ ਹੂੰ ਰਾਖੋ ਲਾਜ।<br>
ਗਿਆਨ ਦੀਪ ਕੋ ਤੁਮਨੇ ਜਗਾਇਆ।<br>
ਸਭ ਸੰਸਾਰ ਕੋ ਤੁਮ ਪਰ ਹੈ ਨਾਜ਼।

9.15 ਵਜੇ ਉਹਨਾਂ ਸੁਰ ਮੰਡਲ ਹੇਠਾਂ ਰਖ ਦਿੱਤਾ।

ਅਜੇ ਠੁਮਰੀ ਦੀ ਫ਼ਰਮਾਇਸ਼ ਬਾਕੀ ਸੀ। ਖ਼ਿਮਾ ਮੰਗਦਿਆਂ, ਰਾਜਨ ਮਿਸ਼ਰਾ ਨੇ ਆਪਣੀ ਲਾਈਨ ਤੋਂ ਹਟਕੇ ਗਾਉਣ ਦੀ ਮਜਬੂਰੀ ਦੱਸੀ। ਵਾਜਾ ਸ. ਮਹਿੰਦਰ ਸਿੰਘ ਨੇ ਫੜ੍ਹ ਲਿਆ। ਤਬਲੇ ਤੇ ਹਰ ਤਰ੍ਹਾਂ ਪਿੰਕੀ ਹੀ ਯੋਗ ਸੀ। ਅਤੇ ਰਾਜਨ ਜੀ ਸ਼ੁਰੂ ਹੋ ਗਏ:

ਨਿਰਮੋਹੀ ਤੋਰਾ ਜੀਅਰਾ ਕੈਸਾ ਜਾਦੂ ਡਾਰਾ

ਅਤੇ ਇਸ ਨਿਰਮੋਹੀ ਨੇ ਸਾਡੇ ਸਭ ਤੇ ਆਪਣੀਆਂ ਜਾਦੂ-ਸੁਰਾਂ ਦਾ ਤਲਿਸਮ ਕਰ ਦਿੱਤਾ। ਵਿਚੋ ਵਾਰੀਓ, ਸ. ਮਹਿੰਦਰ ਸਿੰਘ ਠੁਮਰੀ ਮਾਸਟਰ ਨੇ ਵਾਜੇ ਦੀਆਂ ਸੁਰਾਂ ਨਾਲ ਅਠਖੇਲੀਆਂ ਕਰਕੇ ਠੁਮਰੀ-ਰੰਗ ਤੇ ਕੋਰ ਲਾ ਦੇਣੀ।

ਬਨਰਾਸੀ ਠੁਮਰੀ ਸੁਣਦਿਆਂ ਪਤਾ ਨਹੀ ਸਤਿਗੁਰੂ ਜੀ ਦੇ ਕਿਵੇਂ ਮਨ ਆਈ, ਮੈਨੂੰ ਕੋਲ ਬੈਠੇ ਨੂੰ ਕਹਿਣ ਲੱਗੇ: ਤੁਹਾਡਾ ਮਕਾਨ ਤਾਂ ਅਜੇ ਬਣਿਆਂ ਨਹੀ, ਪਰ

ਰਾਜਨ ਦੇ ਮਕਾਨ ਦਾ 50000/- ਬਿਆਨਾ ਦਿਵਾ ਦਿੱਤਾ ਹੈ। ਮਹੀਨੇ ਡੇਢ ਵਿਚ ਦੋ ਲਖ ਦਾ ਪ੍ਰਬੰਧ ਪਤਾ ਨਹੀਂ ਕਿਵੇਂ ਹੋ ਸਕਣਾ ਹੈ। ਦੋ ਮਹੀਨੇ ਤਕ ਕੁਲ ਰਕਮ ਤਾਰਨੀ ਹੈ।

ਠੁਮਰੀ ਚਲ ਰਹੀ ਸੀ :

ਹਮਰੇ ਪ੍ਰੀਤਮ ਮੋਹਨ ਪਿਆਰੇ,
ਅੰਗ ਅੰਗ ਰੰਗ ਤੋਰਾ ਔਰ ਰੰਗ ਭਰੇ ਪੀਆਰਾ।

ਗਤੀ ਤੇਜ਼ ਹੋ ਗਏ।

9.45 ਹੋਏ ਤਾਂ ਖਾਂ ਸਾਹਿਬ ਨੇ ਕਹਿ ਦਿੱਤਾ: ਹਜ਼ੂਰ ਆਜ ਕਾ ਗਾਨਾ ਬਜਾਨਾ ਹੋ ਗਿਆ। ਸਭਾ ਵਿਸਰਜਤ ਹੋ ਗਈ। ਮੈਂ ਉਸ ਸਮੇਂ ਇਟੈਲੀਅਨ ਜੋੜੇ ਦੀ ਫੋਟੋ ਅਤੇ ਐਡਰੈਸ ਲੈ ਲਿਆ।

**RENZO SCAGLIA / ਪਤਨੀ LUISA PUERARI**
**18 VIA S. MARTINO**
**10024 MONCALIERI (To)**
**ITALY**

## 8 ਸਤੰਬਰ 1985, ਐਤਵਾਰ
## ਮਸੂਰੀ (ਯੂ.ਪੀ.)

ਅੰਮ੍ਰਿਤ ਵੇਲੇ ਗਾਈ ਜਾ ਰਹੀ ਆਸਾ ਦੀ ਵਾਰ ਨੇ ਮਸੂਰੀ ਦੇ ਸ਼ਾਂਤ ਸੁਖਦ ਮਾਹੌਲ ਵਿਚ ਭਗਤੀ ਭਾਵ ਦੇ ਬੀਜ ਬੀਜ ਦਿੱਤੇ।

ਸਵੇਰੇ ਸਵੇਰੇ ਸਤਿਗੁਰਾਂ ਦਾ ਇਕ ਹੋਰ ਪ੍ਰੇਮੀ ਆ ਗਿਆ। ਸੁਰਿੰਦਰ ਸਿੰਘ ਲੁਧਿਆਣਾ।

ਸ. ਹੰਸਪਾਲ ਐਮ.ਪੀ. ਜੀ ਨੇ ਮੇਰੇ ਕੰਨ ਵਿਚ ਦੱਸਿਆ, ਅੱਤਿਵਾਦੀਆਂ ਦੀਆਂ ਗੋਲੀਆਂ ਨਾਲ ਪਿਛਲੇ ਦਿਨੀ ਫੱਟੜ ਹੋਇਆ ਸ੍ਰੀ ਗੁਰਦਿਆਲ ਸੈਣੀ ਵੀ ਰਾਤੀ ਦਮ ਤੋੜ ਗਿਆ। ਇਹ ਸੱਜਣ ਜਲੰਧਰ ਦਾ ਕਾਂਗ੍ਰਸੀ ਮੁਖੀ ਸੀ।

10 ਵਜਣ ਤੋਂ 5 ਮਿੰਟ ਪਹਿਲਾਂ ਸਮੂਹ ਕਲਾਕਾਰਾਂ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਸੂਚਨਾ ਪਹੁੰਚ ਗਈ ਕਿ ਸਭਾ-ਸਥਾਨ ਵਿਚ ਜਲਦੀ ਪਹੁੰਚਿਆ ਜਾਇ।

ਸਰੋਤਿਆਂ ਵਿਚ ਉਹ ਸਾਰੇ ਹੀ ਸਨ ਜਿਨ੍ਹਾਂ ਨੂੰ ਮਸੂਰੀ ਵਿਚ ਇਸ ਆਬੇ ਹਯਾਤ ਦੇ ਚਸ਼ਮੇ ਦਾ ਪਤਾ ਲੱਗ ਚੁਕਾ ਸੀ। ਬੀਬੀ ਭਗਵੰਤ ਕੌਰ ਵਿਰਕ, ਸ੍ਰੀ ਪੋਲ ਖਾਂ ਸਾਹਿਬ ਦਾ ਪਰਵਾਰ ਅਤੇ ਹੋਰ ਸੰਗੀਤ ਪ੍ਰੇਮੀ ਸਤਿਗੁਰੂ ਜੀ ਦੇ ਕਮਰੇ ਦੇ ਸਨਮੁਖ ਹਾਲ ਵਿਚ ਜਾ ਬੈਠੇ। ਖਾਂ ਸਾਹਿਬ ਅਤੇ ਸ੍ਰੀ ਰਾਜਨ ਭੀ

ਪਹਿਲਾਂ ਆਉਣ ਵਾਲਿਆਂ ਵਿਚ ਸਨ। ਨਾਮਧਾਰੀ ਕਲਾਕਾਰਾਂ ਤਾਂ ਸਮੇਂ ਸਿਰ ਪਹੁੰਚਣਾ ਹੀ ਸੀ।

ਸਭਾ ਦਾ ਆਰੰਭ ਸ੍ਰੀ ਸਤਿਗੁਰੂ ਜੀ ਨੇ, ਸੁਖਵਿੰਦਰ ਸਿੰਘ ਪਿੰਕੀ ਦੇ ਤਬਲਾ ਸਾਥ ਨਾਲ, 'ਜੋਗੀਆਂ' ਦਾ 'ਰੰਗ ਅਬੀਰ' ਧ੍ਰੁਪਦ ਛੇੜ ਕੇ ਕੀਤਾ। ਸਤਿਗੁਰੂ ਜੀ ਨੇ ਖ਼ੂਬ ਸਥਿਰ ਭਾਵ ਨਾਲ ਧ੍ਰੁਪਦ ਗੰਵਿਆਂ। ਸੁਰਾਂ ਦੀ ਸ਼ੁਧਤਾ, ਸਪਸ਼ਟਤਾ ਅਤੇ ਇਕ ਸਾਰਤਾ ਨੇ ਭਗਤੀ ਭਾਵ ਦੀ ਦੁਨੀਆਂ ਰਚ ਦਿੱਤੀ। ਸ੍ਰੀ ਹਜ਼ੂਰ ਨੇ ਲੈਅ ਦਾ ਜਮਾਅ ਅਤੇ ਉਸ ਵਿਚ ਤਿਹਾਈਆਂ ਦਾ ਸੰਬੋਧਨ ਵੀ ਖ਼ੂਬ ਨਿਭਾਇਆ।

ਖਾਂ ਸਾਹਿਬ ਇਹਨੀ ਦਿਨੀ ਖਾਸ ਤੌਰ ਤੇ ਪ੍ਰਸੰਨ ਸਨ। ਉਹ ਆਪਣੇ ਮਨੋਭਾਵ ਵਿਅਕਤ ਕਰਦੇ ਹੀ ਰਹਿੰਦੇ। 'ਜੋਗੀਆਂ' ਦੇ ਅਬੀਰ ਅਤੇ ਰੰਗ ਮੁਕਣ ਤੇ ਖਾਂ ਸਾਹਿਬ ਬੋਲੇ: ਸਤਿਗੁਰੂ ਜੀ, ਯੇਹ ਮਾਹੋਲ, ਸੰਗੀਤ ਕੀ ਸੁਰਜੀਤਤਾ ਆਪ ਹੀ ਕਰ ਰਹੇ ਹੈਂ, ਵਰਨਾ...

ਸਤਿਗੁਰੂ ਜੀ ਨੇ ਹੋਰ ਬਹੁਤ ਕੁਝ ਸੁਣਨ ਤੋਂ ਪਹਿਲਾਂ ਹੀ ਖਾਂ ਸਾਹਿਬ ਨੂੰ ਚੇਤਾ ਕਰਵਾਇਆ ਕਿ ਅੱਜ ਉਨ੍ਹਾਂ ਦੀ ਵਾਰੀ ਹੈ। ਉਹ "ਜੈਸੀ ਆਗਿਆ" ਕਹਿ ਕੇ ਸਤਿਗੁਰੂ ਜੀ ਦੇ ਸਨਮੁਖ ਆ ਬੈਠੇ ਤੇ ਸਿਤਾਰ ਸੁਰ ਕਰਨ ਲਗੇ। ਏਨੇ ਨੂੰ ਇਕ ਹੋਰ ਸਮਝਦਾਰ ਸ੍ਰੋਤਾ ਸ. ਮਹਾਰਾਜ ਸਿੰਘ ਦੁੱਲਟ ਵੀ, ਮੱਥਾ ਟੇਕ ਕੇ, ਸ੍ਰੋਤਿਆਂ ਵਿਚ ਆ ਬੈਠਾ। ਖਾਂ ਸਾਹਿਬ ਪਰਵਾਰ ਤਾਂ ਭਲਾ ਹੈ ਹੀ ਗਾਇਕੀ ਨਾਲ ਸਬੰਧਤ, ਬੇਗ਼ਮ ਜ਼ੁਬੈਦਾ ਖਾਨਮ, ਲੜਕੀ ਜ਼ਿਲਾ, ਲੜਕਾ ਹਦਾਇਤ ਹੁਸੈਨ (11), ਇਕ ਸ਼ਾਗਿਰਦ, ਬੰਗਾਲੀ ਬੈਨਰਜੀ। ਇਹ ਬੰਗਾਲੀ ਬਿਨਾ ਬੋਲਣ ਨਹੀਂ ਜਾਣਦਾ। ਖਾਂ ਸਾਹਿਬ ਨੇ ਵਿਅੰਗ ਕੀਤਾ: ਪਿੰਕੀ ਮੁਝੇ ਬਹੁਤ ਖ਼ੁਸ਼ਬੂਦਾਰ ਪਾਊਡਰ ਦੇਤਾ ਹੈ ਹਜ਼ੂਰ, ਹਾਥੋਂ ਪਰ ਲਗਾਣੇ ਕੇ ਲੀਏ। ਇਸੇ ਕਹੋ ਯੇਹ ਨ ਦੀਆ ਕਰੇ, ਨਹੀਂ ਤੋ ਮੈਂ ਲਿਪਸਟਿਕ ਭੀ ਲਗਾ ਲੀਆ ਕਰੂੰਗਾ। ਸਤਿਗੁਰੂ ਜੀ ਨੇ ਤੁਰੰਤ ਉਤਰ ਦਿੱਤਾ: ਬੱਚੋਂ ਕੋ (ਲਿਪ ਕੀ ਨਹੀਂ) ਸਟਿਕ ਕੀ ਜ਼ਰੂਰਤ ਤੋ ਪੜਤੀ ਹੀ ਹੈ। ਤੇ ਇਕ ਖੇੜਾ ਵਿਆਪਤ ਹੋ ਗਿਆ।

ਸਤਿਗੁਰੂ ਜੀ ਨੂੰ, ਮਸਲੇ ਦੀ ਗੰਭੀਰਤਾ ਸਮਝ ਮੈਂ ਅੱਜ ਅਰਜ਼ ਕੀਤੀ ਸੀ ਕਿ ਪਿੰਕੀ ਨੂੰ ਸੁੱਤਿਆਂ ਉਠਾਣ ਲੱਗਿਆਂ ਕੱਲ ਬੋਘਲ (ਅੰਗ ਰਖਿਅਕ) ਨੇ ਕਿਹਾ ਸੀ: ਉਠਨਾ ਏਂ ਕਿ ਜੁੱਤੀ ਨਾਲ ਉਠੇਂਗਾ। ਇਸ ਬੁਰੇ ਬੋਲ ਤੇ ਖਾਸੀ ਕਹਾ-ਸੁਣੀ ਹੋ ਗਈ ਸੀ। ਸਤਿਗੁਰੂ ਜੀ ਨੇ ਮੈਨੂੰ ਏਥੇ ਕੰਨ ਵਿਚ ਦੱਸਿਆ: ਮੈਂ ਪੜਤਾਲ ਕੀਤੀ ਸੀ। ਬੋਘਲ ਨੇ ਦੱਸਿਆ ਹੈ, ਉਸ ਕਿਹਾ ਸੀ, ਫੇਰ ਜੂ ਜੁੱਤੀਆਂ ਨਾਲ ਉਠਦੇ ਹੁੰਦੇ ਹੋ, ਆਖਿਆਂ ਹੀ ਇਕਵਾਰ ਕਿਉਂ ਨਹੀਂ ਉਠ ਪੈਂਦੇ। "ਮੈਂ ਉਸਨੂੰ ਕਿਹਾ ਸਤਿਗੁਰੂ ਜੀ ਬੋਲੇ, "ਤੈਨੂੰ ਨਹੀਂ ਪਤਾ ਮੈਂ ਮੁੰਡੇ ਕਿਵੇਂ ਤਿਆਰ ਕੀਤੇ ਨੇ ਤੇ ਕਿਵੇਂ ਰੱਖ ਰਿਹਾ ਹਾਂ। ਬਦਕਲਾਮੀ ਬਦਮਗ਼ਜ਼ੀ ਪੈਦਾ ਕਰਦੀ ਹੈ ਪਰਹੇਜ਼ ਰਖੋ।"

ਖਾਂ ਸਾਹਿਬ ਨੇ, ਆਗਿਆ ਲੈ ਕੇ 10.45 ਤੇ ਭੈਰਵੀ ਸ਼ੁਰੂ ਕੀਤੀ। ਉਹ

ਸਿਤਾਰ ਅੰਗ, ਗਾਇਕੀ ਅੰਗ ਅਤੇ ਕੁਝ ਬੋਲ ਕੇ ਸੁਣਾਨਗੇ। ਪਰ ਕੇਵਲ ਭੈਰਵੀ ਵਿਚ ਹੀ।

ਅਤੇ ਹੁਣ ਮੈਂ ਕੀ ਦੱਸਾਂ ਕਿ ਉਨ੍ਹਾਂ ਕਿੰਨੀ ਠਰੰਮੇ ਭਰੀ, ਸੁਰ ਸੂਹਜ ਦਰਸਾਂਦੀ, ਰੂਹ ਨੂੰ ਤਸਕੀਨ ਦਿੰਦੀ ਤੇ ਦਿਲ ਨੂੰ ਤੜਪਾਂਦੀ ਭੈਰਵੀ ਵਜਾਈ।

ਭੈਰਵੀ ਜਾਰੀ ਰਹੀ। ਮੈਂ ਸਤਿਗੁਰੂ ਜੀ ਨੂੰ ਹੌਲੀ ਜਿਹੀ ਸ. ਮਹਿੰਦਰ ਸਿੰਘ ਠੁਮਰੀ ਮਾਸਟਰ ਦੇ ਵਕਤ ਬਾਰੇ ਪੁੱਛਿਆ ਤਾਂ ਸਤਿਗੁਰੂ ਜੀ ਨੇ ਕਿਹਾ: ਐਤਕਾਂ ਉਹ ਨਹੀਂ ਗਾ ਸਕੇਗਾ। ਟਾਈਮ ਦੀ ਸ਼ਾਰਟੇਜ ਹੈ। ਅੱਜ ਰਾਤ ਨੂੰ ਸੰਗੀਤ ਸਭਾ ਸਮਾਪਤ ਕਰਨੀ ਹੈ। ਪਹਿਲਾਂ ਸੈਸ਼ਨ ਖਾਂ ਸਾਹਿਬ ਵਜਾ ਕੇ ਡੇਹਰਾਦੂਨ ਚਲੇ ਜਾਣਗੇ। ਮਹਾਰਾਜ ਜੀ ਵੀ ਜਾ ਰਹੇ ਹਨ। ਤੁਸੀ ਸਾਰੇ ਕੱਲ ਮਸੂਰੀ ਮਾਣ ਲਓ। ਮੈਂ ਡੇਹਰਾਦੂਨ ਦੇ ਸਿੰਘਾਂ ਦੇ ਘਰੀਂ ਜਾ ਕੇ ਰਾਤ ਡੋਈ ਵਾਲੇ ਪਹੁੰਚ ਜਾਵਾਂਗਾ। ਪਰਸੋਂ ਸਵੇਰੇ ਜਹਾਜ਼ ਫੜ ਕੇ ਦਿੱਲੀ।

12 ਵੱਜਣ ਵਾਲੇ ਹਨ ਪਰ ਖਾਂ ਸਾਹਿਬ ਦੀ ਭੈਰਵੀ ਦੀਆਂ ਚਟਕਾਂ ਮਟਕਾਂ ਨਹੀਂ ਮੁਕੀਆਂ। ਬੜੇ ਮੂਡ ਵਿਚ ਹਨ। ਕਹਿੰਦੇ ਹਨ: ਹਜ਼ੂਰ, ਆਪ ਕੇ ਸਾਮਨੇ ਹੀ ਪੁਰਾਨੇ ਸੇ ਪੁਰਾਨੇ ਅੰਦਾਜ਼ ਔਰ ਸੁਰ ਕੀ ਤਜਵੀਜ਼ੇ ਉਭਰ ਰਹੀ ਹੈਂ।...ਅਤੇ ਉਸਤਾਦ ਜਿਸ ਨੇ ਸਾਰੀ ਦੁਨੀਆਂ ਵਿਚ ਆਪਣੀ ਸਿਤਾਰ ਦੀ ਧਾਂਕ ਜਮਾਈ ਹੋਈ ਹੈ, ਹੁਣ ਆਪਣੇ ਮੁਕਾਮ ਤੇ ਹੀ ਆਮ ਕਰਕੇ ਆਰਾਮ ਫ਼ਰਮਾਂਦਾ ਹੈ। ਕਲਾ ਕਿਰਤ ਦੇ ਮਹਾਨ ਪਾਰਖੂ ਨੂੰ ਸਾਹਵੇਂ ਤੱਕ ਉਸ ਦੀ ਦਾਦ ਤੋਂ ਖੁਸ਼ ਤੇ ਪ੍ਰਭਾਵਿਤ ਹੋ ਕੇ ਖੁਲ੍ਹਦਾ ਤੇ ਖਿਲਦਾ ਚਲਾ ਜਾ ਰਿਹਾ ਹੈ। ਭੈਰਵੀ ਅਨੇਕਾਂ ਪਰਿਧਾਨਾਂ ਵਿਚ ਬਣਦੀ ਸੰਵਰਦੀ, ਨਿਖਰਦੀ-ਪੁਖਰਦੀ ਕਈ ਤਰ੍ਹਾਂ ਦੇ ਹਾਵ ਭਾਵ ਕਰਦੀ ਮਹਾਨ ਸ੍ਰੋਤੇ ਨੂੰ ਰੀਝਾਣ ਦੇ ਪ੍ਰਯਤਨ ਕਰ ਰਹੀ ਹੈ।

ਕਿਧਰੋਂ ਇਕ ਫੋਟੋਗ੍ਰਾਫਰ ਤੇ ਵੀਡੀਓ ਗ੍ਰਾਫ਼ਰ ਵੀ ਆ ਗਿਆ। ਸਤਿਗੁਰੂ ਜੀ ਨੇ ਟੋਪੀ ਨਾਲ ਸਿਰ ਕੱਜੀ ਆਏ, ਉਸਨੂੰ ਵਿਹੰਦਿਆਂ ਹੀ ਇਸ਼ਾਰਾ ਕੀਤਾ: 'ਨਾਰਾਇਣ' ਭਾਵ ਸੁਰਿੰਦਰ ਸਿੰਘ ਦੇ ਇਕ ਡਰਾਈਵਰ ਨਰਾਇਣਦਾਸ ਵਰਗਾ ਹੈ ਅਸਲੋਂ। ਉਸ ਨੇ ਵੀ ਆਪਣੀ ਤ੍ਰਿਪਤੀ ਲਈ ਫੋਟੋ ਤੇ ਵੀਡੀਓ ਦੁਆਰਾ ਜੋ ਕੁਝ ਬਣ ਪਾਇਆ ਕੀਤਾ। ਜ਼ਰੂਰ ਇਹ ਮਸੂਰੀ ਮੈਨ ਹੀ ਹੋਵੇਗਾ!

ਪਿੰਕੀ ਨੇ ਆਪਣੇ ਤਬਲੇ ਨਾਲ ਸਭ ਨੂੰ ਮੋਹ ਰੱਖਿਆ ਹੈ। ਆਸਾ ਦੀ ਵਾਰ ਤੋਂ ਸ਼ੁਰੂ ਹੋ ਕੇ ਸਵੇਰ ਦੀ ਸਭਾ, ਲਉਢੇ ਪਹਿਰ ਦਾ ਦੀਵਾਨ ਤੇ ਫਿਰ ਸ਼ਾਮ ਦੀ ਸਭਾ ਵਿਚ ਰਾਤ 11-12 ਵਜੇ ਤਕ ਤਬਲਾ ਵਜਾਂਦਾ ਉਹ ਅੱਕਦਾ ਥੱਕਦਾ ਨਹੀਂ। ਉਸਦੇ ਬਨਾਰਸੀ ਅੰਗ ਦੇ ਬੋਲ ਸਰੋਤਿਆਂ ਤੋਂ ਆਪ ਮੁਹਾਰੀ ਵਾਹ ਵਾਹ ਲੈ ਲੈਂਦੇ ਹਨ। ਉਹਦਾ ਆਪਣਾ ਵਿਅਕਤਿੱਤਵ ਵੀ ਤਬਲੇ ਨਾਲ ਬੜਾ ਮੈਚ ਕਰਦਾ ਹੈ। ਕਿਸ਼ਨ ਮਹਾਰਾਜ ਦੀ ਦੂਜੀ ਮੂਰਤੀ ਹੈ—ਅੰਦਾਜ਼ ਜ਼ੋਰ ਅਤੇ ਵਜੋਤ ਵਿਚ! ਅੱਲਾ ਖ਼ੈਰ ਕਰੇ!!

12.15, ਖਾਂ ਸਾਹਿਬ ਨੇ ਸਿਤਾਰ ਰੱਖੀ ਤੇ ਆਖਿਆ: ਥੋੜੀ ਚਾਇ ਲੇ ਲੂੰ।

ਦਸ ਮਿੰਟ ਕਾ ਵਕਫ਼ਾ ਦੇਤੇ ਹੈਂ। ਮੈਂ ਜ਼ਰਾ ਨੀਚੇ ਹੋ ਆਊਂ। ਆਪ ਕੀ ਮਿਹਰਬਾਨੀ ਰਹੀ ਤੋਂ ਆਜ ਭੈਰਵੀ ਹੀ ਚਲੇਗੀ। ਸਤਿਗੁਰੂ ਜੀ ਨੇ ਦਾਦ ਵਜੋਂ ਆਖਿਆ: ਆਪ ਤੋਂ ਇਤਨਾ ਅੱਛਾ ਬਜਾਤੇ ਹੈ ਕਿ ਹਮੇ ਤੋਂ ਦਾਦ ਦੇਨੀ ਭੀ ਨਹੀ ਆਤੀ। ਖਾਂ ਸਾਹਿਬ-ਹਜੂਰ, ਆਪ ਸ਼ਰਮਿੰਦਾ ਨਾ ਕਰੇਂ। ਬੇਰ ਤੋਂ ਅਬ ਬਜਤੀ ਹੈ ਆਪ ਜੈਸੇ ਪੀਰੋਂ ਕੀ ਤੁਫ਼ੈਲ ਸੇ ਹੈ।

ਸਮੇਂ ਦੇ ਇਸ 'ਪਾਜ਼' ਵਿਚ ਸ੍ਰੀ ਸਤਿਗੁਰੂ ਜੀ ਨੇ ਆਪ ਇਕ ਕਨਿਸ਼ਟ ਧ੍ਰੁਪਦ ਸ਼ੁਰੂ ਕਰ ਲਿਆ ਅਤੇ ਫਿਰ ਕਈ ਸ਼ਬਦ ਉਤੇ ਤ੍ਰਿਤੀ ਆਉਂਦੇ ਗਏ। ਖਾਂ ਸਾਹਿਬ ਦੇ ਵਾਪਸ ਆਉਣ ਤਕ ਸਤਿਗੁਰਾਂ ਮੁੜ ਤੋਂ ਭੈਰਵੀ ਦਾ ਮਾਹੌਲ ਬਣਾ ਦਿੱਤਾ, ਇਕ ਸ਼ਬਦ ਭੈਰਵੀ ਦਾ ਧ੍ਰੁਪਦ।

12.40 ਤੇ ਸਿਤਾਰ ਉਤੇ ਭੈਰਵੀ ਫੇਰ ਮਚਲ ਪਈ। 1.10 ਤਕ ਇਸ ਸੁਆਦ ਨਦੀ ਦਾ ਪਰਵਾਰ ਜਾਰੀ ਰਿਹਾ। ਖਾਂ ਸਾਹਿਬ ਨੇ ਸਿਤਾਰ ਇਕ ਪਾਸੇ ਰੱਖ ਆਖਿਆ: ਹਜ਼ੂਰ, ਜਬ ਸੇ ਆਪ ਨੇ ਥਾਈਲੈਂਡ ਸੇ ਆਤੇ ਹੂਏ ਮੁਝੇ ਬੰਬਈ ਆ ਕਰ ਦਰਸ਼ਨ ਦੀਏ ਮੇਰੇ ਦਿਲ ਕੀ ਬਿਮਾਰੀ ਕੋ ਰਾਹਤ ਮਿਲੀ ਆਪ ਕੀ ਦੁਆ ਸੇ। ਤਬ ਸੇ ਤੋਂ ਮੈਂ ਸ਼ੇਰ ਕੀ ਮਾਨਿੰਦ ਹੋ ਗਇਆ ਹੂੰ। ਤਬ ਸੇ ਹਿੰਮਤ ਭੀ ਖ਼ੂਬ ਬੜ੍ਹੀ ਹੈ।

1.15 ਹੋਏ ਤਾਂ ਸ੍ਰੀ ਰਾਜਨ ਨੇ ਉਠ ਕੇ ਐਲਾਨ ਕੀਤਾ: ਆਜ ਕਾ ਗਾਨਾ ਬਜਾਨਾ ਹੋ ਗਇਆ।

ਅਸੀ ਸਾਰੇ ਹੀ ਸੰਗੀਤ ਆਨੰਦ ਦੀ ਚਰਚਾ ਕਰਦੇ ਹਾਲੋਂ ਨਿਕਲ ਪੌੜੀਆਂ ਉਤਰ ਹੇਠਾਂ ਆ ਗਏ। ਸਬੱਬ ਨਾਲ ਸ੍ਰੀ ਸਤਿਗੁਰੂ ਜੀ ਵੀ ਛੇਤੀ ਹੀ ਪਿਛੋਂ, ਉਤਰ ਆਏ ਮਸੂਰੀ ਉਤੇ ਪਿਛਲੇ ਕੁਝ ਦਿਨ ਦਿਨ ਦਾ ਚੌਥਾ ਹਿੱਸਾ, ਪਹਿਲਾ ਪਹਿਰ, ਭਗਵਾਨ ਭਾਸਕਰ ਦਿਆਲ ਰਹਿੰਦੇ ਰਹੇ। ਪਰ ਅੱਧੇ ਦਿਨ ਤੋਂ ਪਿਛੋਂ ਤਾਂ ਧੁੰਧ ਧੂੰਏ ਦੇ ਬੱਦਲਾਂ ਦੇ ਹੱਲੇ ਹੁੰਦੇ ਰਹਿੰਦੇ। ਬਾਜ਼ਾਰਾਂ ਸੜਕਾਂ ਵਿਚ ਕਦੀ ਇਹ ਪਾਸਾ ਕਦੀ ਉਹ ਪਾਸਾ ਧੁੰਧ ਪਸਾਰ ਹੇਠ ਆ ਜਾਂਦਾ। ਅੱਜ ਸਾਡੇ ਤੇ ਸ੍ਰੀ ਸਤਿਗੁਰੂ ਜੀ ਵੀ ਮਿਹਰਬਾਨ ਸਨ ਅਤੇ ਸੂਰਜ ਭਗਵਾਨ ਵੀ। ਧੁੱਪ ਖਿਲੀ ਹੋਈ ਸੀ, ਫੁਲ ਵਾਜਾਂ ਮਾਰਦੇ ਸਨ, ਮਸੂਰੀ ਦੀਆਂ ਹਰਿਆਲੀਆਂ ਪਹਾੜੀਆਂ ਪ੍ਰੇਰ ਰਹੀਆਂ ਸਨ ਫੋਟੋਗ੍ਰਾਫ਼ੀ ਲਈ। ਏਧਰ ਕੈਮਰਾਮੈਨ ਵੀ ਕੋਲ ਸੀ, ਮਸੂਰੀ ਦਾ 32 ਸਾਲਾ ਭਾਨੂੰ, ਜਿਨ੍ਹੇ ਵਿੰਹਦਿਆਂ ਹੀ ਸਤਿਗੁਰੂ ਜੀ ਨੂੰ ਨਰਾਇਣ ਦਾ ਨਾਮ ਦੇ ਦਿੱਤਾ ਸੀ। ਜੋ ਫੋਟੋ-ਗ੍ਰਾਫ਼ੀ ਸ਼ੁਰੂ ਹੋ ਗਈ: ਸਹੰਸਰ ਗੋਪੀ ਏਕ ਕਨ੍ਹੱਯਾ ਜਾ ਮੈ ਦੇਖੂੰ ਤਾਹਿੰ। ਕਲਾਕਾਰਾਂ ਨਾਲ ਸਤਿਗੁਰੂ ਜੀ, ਸ੍ਰੋਤਿਆਂ ਨਾਲ ਸਤਿਗੁਰੂ ਜੀ, ਸਮੁਚੀ ਸੰਗਤ ਨਾਲ ਸਤਿਗੁਰੂ ਜੀ, ਨਾਮਧਾਰੀ ਸੰਗੀਤਕਾਰਾਂ ਨਾਲ ਸਤਿਗੁਰੂ ਜੀ, ਰਾਜਨ ਨਾਲ ਸਤਿਗੁਰੂ ਜੀ ਖਾਂ ਸਾਹਿਬ ਨਾਲ ਸਤਿਗੁਰੂ ਜੀ, ਅੰਤ ਉਤੇ ਪ੍ਰੀਤਮ ਸਿੰਘ ਕਵੀ ਨਾਲ ਸਤਿਗੁਰੂ ਜੀ।

ਤੇ ਸਤਿਗੁਰੂ! ਤੂੰ ਸਦਾ ਹੀ ਸਾਡੇ ਨਾਲ ਤੇ ਸਾਡੇ ਹਿਰਦਿਆਂ ਵਿਚ ਰਹੇਂ।

ਸਤਿਗੁਰੂ ਜੀ ਨੇ ਕਿਸੇ ਦਾ ਵੀ ਦਿਲ ਨਹੀ ਤੋੜਿਆ ਸਭ ਨੂੰ ਨਾਲ ਖਲੋਣ ਦਾ ਮਾਣ ਦਿੱਤਾ। ਠੀਕ ਹੈ, ਹਭੇ ਜਾਂਣਨਿ ਆਪਣਾ ਕਹੀ ਨ ਠਾਹੇ ਚਿਤੁ।

1.30 ਵਜੇ ਤਕ ਪਤਾ ਨਹੀ ਕਿੰਨੀਆਂ ਫੋਟੋ ਹੋ ਗਈਆਂ। ਇਕ ਫੋਟੋ ਮੈਂ ਵੀ ਲੈ ਲਈ ਭਾਨੂੰ ਫੋਟੋਗ੍ਰਾਫ਼ਰ ਨੂੰ ਪੂਰਬੇ ਦੁਆਰਾ ਸਤਿਗੁਰਾਂ ਦੇ ਹੁਕਮ ਨਾਲ ਭਜਨ ਦੇਣ ਦੀ।

ਹੋਟਲ ਦੇ ਵਿਹੜੇ ਵਿਚ ਮਸੂਰੀ ਦਾ ਨਜ਼ਾਰਾ ਤੇ ਸੁਖਾਵੀ ਧੁੱਪ ਮਾਣਦੇ ਬੈਠੇ ਅੰਗ ਰਖਿਅਕਾਂ ਤੇ ਗੁਰੂ ਕੇ ਪਿਆਰਿਆਂ ਵਿਚ ਮੈਂ ਵੀ ਜਾ ਬੈਠਾ। ਕੁਰਸੀਆਂ ਦੇ ਘੇਰੇ ਵਿਚ ਬੈਠਿਆਂ ਸੰਤ ਕਰਨੈਲ ਸਿੰਘ ਅੰਗ ਰਖਿਅਕ-ਮੁਖੀ ਨੇ ਦੱਸਿਆ ਕਿ ਉਸਨੂੰ ਕਈ ਦਿਨਾਂ ਤੋਂ ਸੰਦੇਹ ਸੀ ਕਿ ਸੁਰਿੰਦਰ ਸਿੰਘ ਮਨਚੰਦਾ ਦਾ ਮਾਂ-ਵਿਹੀਨ ਛੋਟਾ ਬੱਚਾ ਗੁਰਚਰਨ (4 ਸਾਲ) ਰੋਜ਼ਾਨਾ 2-3 ਸੌ ਰੁਪੈਆ ਖਰਚ ਕਰਦਾ ਹੈ। ਮਨਚੰਦਾ ਉਸਨੂੰ ਕਿਸੇ ਵੀ ਕੀਮਤ ਤੇ ਰੋਣ ਨਹੀ ਦਿੰਦਾ। ਹਰਮੀਤ (ਪਹਿਲੀ ਪਤਨੀ) ਦੀ ਅੰਤਮ ਦਾਤ ਵਲ ਉਹਦੀ ਪਹੁੰਚ ਮਨੁੱਖੀ ਹੈ ਭਾਂਵੇਂ ਉਲਾਰਵੀ ਵੀ ਹੈ।

6.00 ਵਜੇ ਸ਼ਾਮੀ ਮੈਂ ਉਪਰ ਹਾਲ ਵਿਚ ਗਿਆ ਤਾਂ ਸ੍ਰੀ ਸਤਿਗੁਰੂ ਜੀ ਕੱਲੇ ਹੀ ਆਪਣੇ ਆਸਣ ਤੇ ਬੈਠੇ ਸੰਗੀਤ ਅਧਿਐਨ ਕਰਦੇ ਡਿੱਠੇ। ਮਾਰਫੁਨ ਨਗ਼ਮਾਤ ਵਿਚੋਂ ਕਿਸੇ ਰਾਗ ਦੀ ਸੁਰ ਸ਼ੁਧੀ ਹੋ ਰਹੀ ਸੀ। ਮੈਨੂੰ ਵੇਖ ਸੱਚੇ ਪਾਤਸ਼ਾਹ ਜੀ ਨੇ ਕੋਲ ਬੁਲਾ ਕੇ ਦੱਸਿਆ: ਪਿੰਕੀ, ਸੁਖਦੇਵ, ਮੋਹਣ, ਬਲਜੀਤ ਹੁਰਾਂ ਨੂੰ ਨਾਲ ਲੈ ਕੇ (ਉਸਤਾਦ) ਹਰਭਜਨ ਸਿੰਘ ਖ਼ਿਮਾ ਮੰਗਣ ਆਇਆ ਸੀ। ਬੱਚੇ ਅੱਜ ਨਾਮ ਸਿਮਰਨ ਸਮੇਂ ਤਾਂ ਕੀ ਕੀਰਤਨ ਸਮੇਂ ਵੀ ਕਿਤੇ ਬਾਹਰ ਫਿਰਦੇ ਰਹੇ। ਮੈਂ ਮਨ ਵਿਚ ਧਾਰੀ ਹੋਈ ਸੀ ਕਿ ਗੁੱਸੇ ਨਹੀ ਹੋਣਾ, ਪਰ ਇਹ ਤਕੜੀ ਅਵੱਗਿਆ ਸੀ ਕਿ ਕੀਰਤਨ ਤੋਂ ਵੀ ਘੁਸਾਈ ਮਾਰੀ ਜਾਏ। ਖਿਮਾ ਕਰ ਦਿੱਤਾ ਅਤੇ ਨਾਲ ਹੀ ਪਿੰਕੀ ਵਾਲੀ ਗੱਲ ਚੇਤੇ ਰਖਕੇ ਸਵਿੰਦਰ ਸਿੰਘ ਬੋਘਲ ਨੂੰ ਉਸਦੇ ਕਬੋਲਾਂ ਤੋਂ ਪਿੰਕੀ ਦੇ ਪੈਰੀ ਹੱਥ ਲਾਣ ਲਈ ਕਿਹਾ। ਬੋਘਲ (ਅੰਗ ਰਖਿਅਕ) ਫੌਰਨ ਹੀ ਆਪਣੇ ਤੋਂ ਛੋਟੇ ਦੇ ਪੈਰੀ ਆ ਲੱਗਾ ਪਰ ਪਿੰਕੀ ਤੋਂ ਅਗੋਂ ਕੁਝ ਨਹੀ ਸਰਿਆ। (ਅਰਥਾਤ ਉਹਨੂੰ ਵੀ ਚਾਹੀਦਾ ਸੀ ਕਿ ਉਹ ਬੋਘਲ ਨੂੰ ਗਲ ਲਾਂਦਾ ਜਾਂ ਪੈਰ ਛੂੰਹਦਾ) ਸਤਿਗੁਰੂ ਜੀ ਨੇ ਤਜ਼ਾਕ ਨੂੰ ਵਧਣੋਂ ਰੋਕਣ ਲਈ ਆਪ ਦਿਲਚਸਪੀ ਤੇ ਦਖਲ ਦਿੱਤਾ।

ਸਤਿਗੁਰੂ ਜੀ ਨੇ ਸਾਧ ਸੰਗਤ ਨਾਲ ਇਕ ਘੰਟਾ ਨਾਮ ਸਿਮਰਨ ਕਰਕੇ ਕੀਰਤਨ ਵੀ ਆਪ ਹੀ ਕਰ ਲਿਆ ਸੀ। ਕਲਾਕਾਰਾਂ ਦੀ ਗਫ਼ਲਤ ਦਾ ਉਹਨਾਂ ਨੂੰ ਅਹਿਸਾਸ ਕਰਵਾਇਆ।

6.30 ਵਜੇ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ, ਜੋ ਭੈਣੀ ਸਾਹਿਬ ਵਿਚ ਸੰਗੀਤ ਸਿਖਿਅਕ ਵੀ ਹਨ, ਨੇ ਅੱਜ ਦੀ ਸਭਾ ਦਾ ਆਗਾਜ਼ ਤੁਖਾਰੀ ਦੇ ਖਿਆਲ ਨਾਲ ਕੀਤਾ। ਮੁਖ ਸ੍ਰੋਤੇ ਤਾਂ ਉਪਸਥਿਤ ਸਨ ਹੀ ਹੋਰ ਵੀ ਕਾਫ਼ੀ ਗਿਣਤੀ ਵਿਚ ਸਨ। ਮਿੱਠੀ ਕੂਲੀ ਆਵਾਜ਼, ਸਹਿਜ ਭਾ ਨਿੱਕੀਆਂ ਨਿੱਕੀਆਂ ਮੁੰਦਰੀਆਂ, ਮੁਰਕੀਆਂ

ਛੱਲੇ, ਪਿੰਕੀ ਦੇ ਤਬਲੇ ਨਾਲ ਸਮ ਉਤੇ ਆਣ ਡਿਗਦੀ। ਹਰ ਵਾਰ ਗਲੇ ਦੇ ਵਖ ਵਖ ਪਰਕਾਰ ਦਾ ਇਜ਼ਹਾਰ ਹੁੰਦਾ। ਅੱਜ ਕਿਤੇ ਹੋਟਲ ਮਾਲਕ ਰਾਜ ਕੁਮਾਰ ਨੂੰ ਵੀ ਸੰਗੀਤ ਸੁਣਨ ਦਾ ਵਿਹਲ ਮਿਲ ਗਿਆ।

ਸਤਿਗੁਰੂ ਜੀ ਨੇ ਆਪਣੇ ਧਿਆਨ ਵਿਚ ਰੱਖ ਇਸ ਕਲਾਕਾਰ ਦੀਆਂ ਖ਼ੂਬੀਆਂ ਉਸਤਾਦ ਵਲਾਇਤ ਖਾਂ ਅਤੇ ਸ੍ਰੀ ਰਾਜਨ ਨਾਲ ਸਾਂਝੀਆਂ ਕੀਤੀਆਂ। ਸ. ਮਹਿੰਦਰ ਸਿੰਘ ਖਿਆਲ ਗਾਉਂਦਿਆਂ ਤਾਨਾਂ ਦੀ ਗਰਾਰੀ ਖ਼ੂਬ ਇਸਤੇਮਾਲ ਕਰਦਾ ਤੇ ਬਾਰ ਬਾਰ 'ਤੂੰ ਕਰਤਾਰ!' ਸ਼ਬਦ ਨੂੰ ਦੁਹਰਾਂਦਾ 'ਤਾਂ' ਉਤੇ ਸਮ ਦਰਸਾਂਦਾ।

ਦੂਜੀ ਬੰਦਸ਼ ਸ਼ੁਰੂ ਹੋਈ :

ਕਾਹੇ ਬੋਲਤ ਕੋਇਲੀਆ,

ਮੁਝ ਬਿਰਹਨ ਕੇ ਪੀਆ ਨਹੀ ਆਏ।

ਮੱਧ ਲੈਅ ਵਿਚ ਇਹਨਾਂ ਸ਼ਬਦਾਂ ਵੀ ਆਨੰਦ ਸਿਰਜ ਦਿੱਤਾ। ਤਾਂ ਵੀ ਮੈਨੂੰ ਸ. ਮਹਿੰਦਰ ਸਿੰਘ ਕੁਝ ਅਭਿਆਸਹੀਨ ਲਗਾ—ਖੁਦਾਦਾਦ ਸੁਰ ਨਾਲ ਉਹ ਸ਼ੈ ਨੂੰ ਚੰਗੀ ਤਰ੍ਹਾਂ, ਪੇਸ਼ ਕਰ ਜਾਂਦਾ ਹੈ।

ਖਾਂ ਸਾਹਿਬ ਅਤੇ ਰਾਜਨ ਬਾਰ ਬਾਰ ਸਿੱਖ ਕਲਾਕਾਰ ਦੀ ਲੈਅ ਤਾਰ, ਉਠਾਨ ਪਟਕ, ਪਕੜ ਅਤੇ ਤਾਨ ਤਾਣ ਨੂੰ ਦਾਦ ਦਿੰਦੇ ਸਿਰ ਹਿਲਾਂਦੇ ਅਤੇ ਅੱਖਾਂ ਵਿਚ ਜਾਗਿਆਸਾ ਲਈ ਉਸ ਵਲ ਵੇਖਦੇ। ਪਰ ਮਹਿੰਦਰ ਸਿੰਘ ਸਾਰਾ ਸਮਾਂ ਭਾਵਹੀਨ ਚਿਹਰੇ ਨਾਲ ਹੀ ਗਾਉਂਦਾ ਰਿਹਾ।

7.30 ਵਜੇ ਖਿਆਲ ਛੱਡ ਸ. ਮਹਿੰਦਰ ਸਿੰਘ ਨੇ ਹਾਰਮੋਨੀਅਮ ਲੈ ਲਿਆ ਤੇ ਪਿੰਕੀ ਦੀ ਤਬਲਾ-ਛਾਪ ਨਾਲ ਮਿਸ਼ਰਤ ਗਾਰੇ ਠੁਮਰੀ ਛੇੜੀ: ਸਾਜਨ ਹਮਰੋ ਸ਼ਿੰਗਾਰ।

ਮੁੱਢ ਤੋਂ ਹੀ, ਮਹਿੰਦਰ ਸਿੰਘ ਜੀ ਦੇ ਗੌਣ ਨੂੰ ਉਨ੍ਹਾਂ ਦੇ ਹੀ ਪਹਿਲੇ ਸ਼ਾਗਿਰਦ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਦੀ ਕੋਮਲ ਕੋਮਲ ਸੰਗਤ ਮਿਲਦੀ ਰਹੀ। ਪਹਿਲਾਂ ਦਾ ਗਲੇ ਦਾ ਸ਼ਾਗਿਰਦ ਅੱਜ ਤੰਤੂਸਾਜ਼ ਨਾਲ ਸੁਰਾਂ ਦੀ ਸ਼ੁਧ ਕਾਪੀ ਕਰਦਾ ਚਲਾ ਜਾ ਰਿਹਾ ਸੀ।

ਸ. ਮਹਿੰਦਰ ਸਿੰਘ ਇਕ ਇਕ ਸ਼ਬਦ ਨੂੰ ਅਨੇਕਾਂ ਪਰਕਾਰਾਂ ਵਿਚ ਵੰਡ ਰਿਹਾ ਸੀ ਕਿ ਸਤਿਗੁਰੂ ਜੀ ਨੇ 'ਗਹਿਰੇ ਗਾਰੇ ਵਿਚੋਂ ਨਿਕਲ ਦੇਸ ਵਿਚ ਆ ਜਾਣ ਲਈ ਆਖਿਆ ਅਤੇ ਮਹਿੰਦਰ ਸਿੰਘ ਦੀ ਸੁਰ-ਕੁਤਰਨੀ ਗਲਾ ਗਰਾਰੀ ਨੇ ਦੇਸ ਵਿਚ ਤਸਵੀਰਾਂ ਦੇ ਖ਼ਾਕੇ ਉਭਾਰਨੇ ਸ਼ੁਰੂ ਕਰ ਦਿੱਤੇ।

8.00 ਵੱਜੇ ਤਾਂ ਭੈਣੀ ਸਾਹਿਬੀਏ ਸੰਤ ਅਰਜਨ ਸਿੰਘ (82 ਤੋਂ ਉਪਰ) ਦੇ ਪੋਤਰੇ ਸ. ਸ਼ਿੰਗਾਰਾ ਸਿੰਘ ਸਪੁਤ੍ਰ ਸ. ਉਜਾਗਰ ਸਿੰਘ ਸੁਰਗਵਾਸੀ ਨੇ ਹੋਟਲ ਨੂੰ ਦੈਵੀ ਦੁਨੀਆਂ ਬਣੀ ਆ ਵੇਖਿਆ। ਪਿਛਲੇ ਦਿਨੀ ਮਿਆਦੀ ਬੁਖ਼ਾਰ ਨਾਲ ਸੰਘਰਸ਼ ਕਰਦਾ ਫਤਹ ਯਾਬ ਹੋ ਗੁਰੂ ਕੇ ਚਰਨਾਂ ਵਿਚ ਆਇਆ ਸੀ। ਉਹਦੇ ਨਾਲ ਉਹਦੇ ਚਾਚੇ ਦਾ ਲੜਕਾ ਸੁਰਜੀਤ ਸਿੰਘ ਸਫੈਦ ਟੇਢੀ ਪਗੜੀ ਧਾਰੀ ਸੀ।

ਫੇਰ ਸੰਤ ਹਰਨਾਮ ਸਿੰਘ ਮਾਈ ਮਥਰਾ ਦਾ ਪੋਤਰਾ, ਸ. ਅਰਜਨ ਸਿੰਘ ਗੋਰੇਵਾੜੇ ਦਾ ਲੜਕਾ ਥਾਈਲੈਂਡ ਤੋਂ ਸ. ਨਿਰੰਕਾਰ ਸਿੰਘ ਆਪਣੀ ਸੁਪਤਨੀ ਤੇ ਗੁਰੂ ਨਾਨਕ ਸਕੂਲ ਵਿਚ ਪੜ੍ਹਦੇ ਬੱਚੇ ਨੂੰ ਨਾਲ ਲੈ ਗੁਰੂ ਦੇ ਦਰਬਾਰ ਵਿਚ ਹਾਜ਼ਰ ਹੋਇਆ।

ਸ. ਮਹਿੰਦਰ ਸਿੰਘ ਨੇ ਜਿਸ ਖੁਸ਼ਬੂ ਭਰੀ ਸੁਰ ਨਦੀ ਨੂੰ 6.30 ਵਜੇ ਸ਼ੁਰੂ ਕੀਤਾ ਸੀ ਉਹ 8-10 ਵਜੇ ਵਿਓਮ ਵਿਚ ਸਮਾ ਗਈ। ਪਿਛੇ ਮਹਾਨ ਸ੍ਰੋਤਿਆਂ ਵਲੋਂ ਪ੍ਰਸੰਸਾ ਦੇ ਪਰਬਤ ਹੀ ਸਨ।

8.20 ਤੇ ਸ੍ਰੀ ਸਤਿਗੁਰੂ ਜੀ ਨੇ ਗਾਇਕਾਂ ਤੇ ਸੰਗਤਾਂ ਵਲ ਤਕ 'ਨਮਸਕਾਰ' ਦੁਆਰਾ ਆਗਿਆ ਪ੍ਰਾਪਤ ਕਰ ਅਨੇਕਾਂ ਰਾਗਾਂ ਦੇ ਗਾਉਣ ਦਾ ਵੇਰਵਾ ਦਿੱਤਾ ਤੇ ਫਿਰ ਮਹਾ ਨਦ ਸੰਗੀਤ ਸਾਗਰ ਵਹਿ ਤੁਰਿਆ। ਤਾਨਪੁਰਾ ਬਲਜੀਤ ਕੌਲ, ਤਬਲਾ ਪਿੰਕੀ ਪਾਸ, ਵਾਜਾ ਸ. ਮਹਿੰਦਰ ਸਿੰਘ ਨੇ ਲੈ ਲਿਆ ਅਤੇ ਹੇਠਲਾ ਖਰਜ ਇੰਜ ਉਭਰਿਆ ਜਿਵੇਂ ਸ੍ਰਿਸ਼ਟੀ ਦੇ ਹੇਠੋਂ ਕਿਤੋਂ ਅਚਾਨਕ ਪ੍ਰਵਾਹ ਫੁਟ ਪਿਆ ਹੋਵੇ।

(1) ਸਾਰੇ ਨਾਮਧਾਰੀ ਕਲਾਕਾਰਾਂ ਦੀ ਅਗਵਾਈ ਕਰਕੇ ਹੋਰੀ:
ਮਾਘ ਬਤੀਤ ਭਈ ਰੁਤਿ ਫਾਗਨ ਆਏ ਗਈ ਸਭ ਖੇਲਤ ਹੋਰੀ।
(ਧਮਾਰ ਰਾਗ ਪੀਲੂ ਵਿਚ)

(2) ਆਇਓ ਫਾਗਨ ਮਾਸ ਚਲੋ ਸਭ ਮਿਲ ਖੇਲੇਂ ਰੀ ਹੋਰੀ।
(ਧਮਾਰ ਰਾਗ ਮਾਲਵੀ ਵਿਚ)

ਸਤਿਗੁਰੂ ਜੀ ਦੀ ਆਵਾਜ਼ ਸਭ ਤੇ ਪ੍ਰਧਾਨ ਹੈ ਅਤੇ ਦੂਜੀ ਹੋਰੀ ਜੋ ਵਖ ਰਾਗ! ਵਿਚ ਗਾਈ, ਉਸ ਦਾ ਸੰਬੋਧਨ ਐਸਾ ਕਿ ਅਸਥਾਈ ਪੀਲੋ ਵਾਲੀ ਹੀ ਸਾਹਮਣੇ ਆਈ। ਭਾਵ ਮਾਲਵੀ ਨੂੰ ਪੀਲੋ ਦਾ ਟਾਂਕਾ। ਅਤੇ ਇਸੇ ਤਰ੍ਹਾਂ ਹੀ ਅਗੇ ਦੇ ਗਾਏ ਅਨੇਕਾਂ ਰਾਗਾਂ ਦੀ ਅਸਥਾਈ ਪੀਲੋ ਵਿਚ...

(3) ਸਿਆਮ ਸਗਰੇ ਝਗੜੇ ਤਜ ਰੇ ਖੇਲੀਏ ਫਾਗ ਮਨਾਏਂ।
(ਧਮਾਰ ਰਾਗ ਪੂਰਬੀ)

(4) ਅਬ ਕੇ ਸਮੇ ਫਾਗਨ ਮੇਂ ਖੇਲਨ ਆਏ ਹੋਰੀ।
(ਧਮਾਰ, ਰਾਗ ਖਮਾਚ)

(5) ਮੁਰਲੀ ਵਾਲੇ ਸਾਂਵਲੇ ਏਕ ਮਾਰਗ ਦੇਹਿ ਬਤਾਇ।
(ਧਮਾਰ, ਰਾਗ ਲਲਿਤਾ ਗੌਰੀ)

(6) ਲਚਕਤ ਆਵੇਂ ਏਹੁ ਗੋਰੀ ਅਬੀਰ ਗੁਲਾਲ ਕੀ ਭਰ ਕੇ ਜੋਰੀ ਪਿਆਰੀ।
(ਧਮਾਰ, ਰਾਗ ਛਾਇਆ ਨਟ)

ਖਾਂ ਸਾਹਿਬ ਨੇ ਖਮਾਚ, ਪੂਰਬੀ, ਛਾਇਆ ਨਟ ਦੀਆਂ ਹੋਰੀਆਂ ਆਪਣੇ ਲਈ ਕੈਸੇਟ ਕਰਕੇ ਦੇਣ ਲਈ ਅਰਜ਼ ਕੀਤੀ। ਉਨ੍ਹਾਂ ਨੂੰ ਕੀ ਪਤਾ ਸੀ

ਕਿ ਏਥੇ ਤੇ ਹੋਰੀਆਂ ਦੀ ਪੰਡ ਖੁਲ੍ਹ ਗਈ ਹੈ। ਅਜੇ ਹੋਰ ਵੀ ਹੋਰੀਆਂ ਆਉਣੀਆਂ ਹਨ।

(7) ਜਮਨਾ ਜਲ ਸਜਨੀ ਰੀ ਕੈਸੇ ਲਾਊਂ ?

(ਧਮਾਰ, ਰਾਗ ਬਿਹਾਗ)

(8) ਅਹੋ ਧੁਨ ਪੁਨਾਰ ਮ੍ਰਿਦੰਗ ਤਾਲ ਲੈਅ ਵਿਚ ਮੁਰਲੀ ਮਧੁਰ ਤੋਰੀ।

(ਧਮਾਰ, ਰਾਗ ਮਾਲਕੌਂਸ)

9.10 ਵਜੇ ਤੱਕ ਹੋਰੀ ਗਾਇਕੀ ਨੂੰ ਵਿਸ਼ਰਾਮ ਮਿਲ ਗਿਆ। ਮੈਂ ਉਪਰ ਇਕ ਇਕ ਤੁਕ ਲਿਖੀ ਹੈ ਸਥਾਈ ਦੀ। ਇਹਨਾਂ ਦੀਆਂ ਅਗੇ ਦੋ-ਦੋ ਚਾਰ-ਚਾਰ ਤੁਕਾਂ ਹੋਰ ਵੀ ਸਨ। ਖਾਂ ਸਾਹਿਬ ਦੀ ਟਿਪਣੀ: ਆਜ ਤੋਂ ਆਪ ਨੇ ਸਾਰਾ ਗਾਨਾ ਬਜਾਨਾ ਤੁਰਾ ਦੀਆ।

ਸਤਿਗੁਰੂ ਜੀ ਦਾ ਗਲਾ ਭਾਵੇਂ ਠੀਕ ਨਹੀ ਸੀ, ਥੋੜ੍ਹਾ ਥੋੜ੍ਹਾ ਖੰਘਾਰਨਾ ਪੈਂਦਾ ਸੀ। ਤਾਂ ਵੀ ਏਨਾ ਜ਼ਬਰਦਸਤ ਗਾਇਨ ਹੋ ਗਿਆ ਕਿ ਮੁਖ ਸ੍ਰੋਤੇ ਝੂਮ ਝੂਮ ਉਠੇ। ਤੇ ਪ੍ਰਸੰਸਾ ਦੇ ਭੰਡਾਰ ਖੁਲ੍ਹ ਗਏ।

ਮਾਲਕੌਸ ਵਿਚ ਸੁਰ ਹੋਈਆਂ ਤਰਬਾਂ ਵਾਲਾ ਆਪਣਾ ਦਿਲਰੁਬਾ ਸਤਿਗੁਰੂ ਜੀ ਨੇ ਆਪਣੇ ਪਿਆਰੇ ਸ਼ਾਗਿਰਦ ਬਲਜੀਤ ਸਿੰਘ ਨੂੰ ਦੇ ਕੇ, ਖਾਂ ਸਾਹਿਬ ਤੇ ਰਾਜਨ ਜੀ ਦੇ ਸਾਹਮਣੇ ਤਰਬਕਾਰੀ ਲਈ ਪੇਸ਼ ਕੀਤਾ: ਇਸ ਦਾ ਝਾਕਾ ਲਾਹੁਣਾ ਹੈ।

ਅਤੇ ਬਲਜੀਤ ਸਿੰਘ ਉਂਗਲਾਂ ਨਾਲ ਤਰਬਾਂ ਦੀ ਭਾਸ਼ਾ ਵਿਚ ਸੁਰ-ਕਵਿਤਾ ਰਚਣ ਲਗਾ। ਮੁਖ ਕਲਾਕਾਰ ਤਾਂ ਪ੍ਰਸੰਨ ਹੋ ਹੀ ਰਹੇ ਸਨ, ਸਤਿਗੁਰੂ ਜੀ ਵਿਸ਼ੇਸ਼ ਹਰਸ਼ ਮਹਿਸੂਸ ਕਰ ਰਹੇ ਸਨ ਕਿ ਆਪ ਜੀ ਦਾ ਸ਼ਾਗਿਰਦ ਪਿੰਕੀ ਦੁਆਰਾ ਨਾਧੀ ਧਿੰਨਾਂ ਵਜਾਂਦੇ ਜਾਂਦੇ ਨਾਲ ਤਰਬਾਂ ਉਤੇ ਖੂਬਸੂਰਤੀ ਨਾਲ ਉਂਗਲਾਂ ਨਚਾ ਰਿਹਾ ਹੈ। ਆਨੰਦ ਸਿਰਜ ਰਿਹਾ ਹੈ।

9.30 ਬਲਜੀਤ ਤੋਂ ਦਿਲਰੁਬਾ ਲੈ, ਹਜ਼ੂਰ ਨੇ ਗੂੰਜਵੀਆਂ ਤਰਬਾਂ ਨੂੰ 'ਅਬ ਕੇ ਰਾਖ ਲੇਹੁ ਗੋਪਾਲ' ਮਾਲਕੌਸ ਦੀ ਇਕ ਧੁਨ ਦੀ ਟੇਕ ਲੈਂਦੇ ਲੈਅ ਦੇ ਚਮਤਕਾਰ ਦਿਖਾਏ। 8 ਮਾਤਰਾਂ ਦੇ ਚੱਕਰ ਵਿਚ 5-7-8-9-10-11-12-13 ਅਤੇ 14 ਮਾਤਰਾਂ ਵੰਡੀਆਂ ਜਾਣ ਲੱਗੀਆਂ। ਉਫ਼! ਇਹ ਤਾਂ ਕੰਪਿਊਟਰ ਹੀ ਕਰ ਸਕਦਾ ਹੈ। ਇਕ ਤੋਂ ਅਗਲਾ ਚੱਕਰ ਵਿਵਧ ਮਾਤਰਾਂ ਵਿਚ ਗਤੀ ਬੱਧ ਕੀਤਾ ਜਾਵੇ ! ਏਧਰ ਪਿੰਕੀ ਦੇ ਤਬਲੇ ਦਾ ਅਰੁਕ ਨਾਧੀਧਿੰਨਾ ! ਮੁਖ ਕਲਾਕਾਰ ਮਾਲਕੌਸ ਵਿਚ ਤਰਬ ਝੁਣਕਾਰ ਨਾਲ ਲੈ ਤਾਰ ਦਾ ਇਹ ਵਿਗਿਆਨ ਤਕ ਅਚਰਜ ਤੇ ਆਨੰਦਿਤ ਹੋਏ।

9.45 ਦਿਲਰੁਬਾ ਲਾਂਭੇ ਕਰ ਦਿੱਤਾ ਗਿਆ ਹੈ। ਗਾਉਣ ਵਾਲੀਆਂ ਸੁਰਾਂ ਤੇ ਸਾਜਾਂ ਨੂੰ ਉਤਾਰਿਆ ਗਿਆ। ਹੋਰੀ ਫਿਰ ਸਨਮੁੱਖ ਆ ਗਈ: (9) ਏ, ਅਤੀ ਧੂਮ ਮਚਾਈ ਕਨ੍ਹੱਯਾ ਨੇ ਸਬ ਸਖੀਅਨ ਕੇ ਸੰਗ।

(ਧਮਾਰ ਰਾਗ ਦੇਸ)

ਹਰਭਜਨ ਸਿੰਘ ਨੇ ਹੋਰੀ ਖ਼ਤਮ ਹੁੰਦੇ ਹੀ ਫਰਮਾਇਸ਼ ਪਾ ਦਿੱਤੀ: ਸੱਚੇ ਪਾਤਸ਼ਾਹ ਇਕ ਠੁਮਰੀ।

ਅੱਗੇ ਜਿਵੇਂ ਤਿਆਰੀ ਹੀ ਸੀ: ਪ੍ਰਭੁ ਮੋਰੇ ਅਵਗੁਣ ਚਿਤ ਨ ਧਰੋ।

ਰਾਗ ਦੇਸ ਦੀ ਇਸ ਸਥਾਂਈ ਨਾਲ ਪ੍ਰਮਾਣ ਗੁਰਬਾਣੀ ਦੇ:

ੳ. ਮੋਰੇ ਅਵਗੁਨ ਬਹੁਤ ਬਹੁਤ...

ਅ. ਸਉ ਉਲਾਮੇ ਦਿਨੈ ਕੇ...

ਅੰਤਰਾ: ਸਮਦਰਸੀ ਹੈ ਨਾਮ ਤਿਹਾਰੋ ਚਾਹੋ ਤੌ ਪਾਰ ਕਰੋ।

ਪ੍ਰਮਾਣ: ੲ. ਅਜਾ ਮਲ ਪਤਿਤ ਕਰਮ ਕੀਨੇ...

ਸ. ਅਜਾ ਮਲ ਗਜ ਗਨਿਕਾ...

ਹ. ਨਾਹੀਨ ਗੁਨ ਨਾਹਿਕ ਕਛੁ ਬਿਦਿਆ...

ਮੂਲ ਤੁਕਾਂ: ਇਕ ਨਦੀਆ ਇਕ ਨਾਰੋ ਕਹਾਵੈ ਮੈਲੋ ਹੀ ਨੀਰ ਭਰੋ।

ਜਬ ਮਿਲਿ ਕਰਕੈ ਏਕ ਬਰਸ ਭਏ ਸੁਰਸੁਰੀ ਨਾਮ ਪਰੋ।

ਇਕ ਲੋਹਾ ਪੂਜਾ ਮੈ ਰਾਖਤ, ਇਕ ਬਰ ਬਧਕ ਖਰੋ।

ਪਾਰਸ ਗੁਨ ਅਵਗੁਨ ਨਹੀ ਚਿਤਵੈ ਕੰਚਨ ਕਰਤ ਖਰੋ।

ਪਤਿਤ ਪਾਵਨ ਪ੍ਰਭੁ ਬਿਰਦ ਤੁਹਾਰੋ

ਪ੍ਰਮਾਣ: ਕ. ਹਮਰੇ ਦੇਖ ਰਿਦੈ ਮਤ ਧਾਰੋ...

ਖ. ਸੁਤ ਅਪਰਾਧ ਕਰਤ ਹੈ ਜੇਤੇ...

ਮੂਲ ਤੁਕ : ਯੇਹ ਮਾਇਆ ਭ੍ਰਮ ਜਾਲ ਕਹਾਵੈ ਸੂਰਦਾਸ ਸਗਰੋ।

ਪ੍ਰਮਾਣ: ਗ. ਇਨ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ...

ਘ. ਸਹਸ ਖਟੇ ਲਖ ਕਉ ਉਠਿ ਧਾਵੈ...

'ਮਾਇਆਂ' ਨੇ ਰਾਗ ਮਾਲਾ ਦਾ ਦੌਰ ਵੀ ਸ਼ੁਰੂ ਕਰ ਦਿੱਤਾ। ਅਨੇਕਾਂ ਰਾਗ 'ਮਾਇਆਂ' ਦੇ ਹਵਾਲੇ ਕਰ ਦਿੱਤੇ। ਸਤਿਗੁਰੂ ਜੀ ਨੇ ਮੇਰੇ ਇਸ ਫਿਕਰੇ ਨੂੰ ਸ਼ੁਧ ਕੀਤਾ: ਅਨੇਕਾਂ ਰਾਗ 'ਮਾਇਆਂ' ਵਿਚ ਵੰਡ ਦਿੱਤੇ।

ਸ੍ਰੀ ਸਤਿਗੁਰੂ ਜੀ ਨੇ ਸਾਰਾ ਭਜਨ ਜੁ ਠੁਮਰੀ ਅੰਗ ਵਿਚ ਗੰਵਿਆਂ ਪ੍ਰਾਰਥਨਾ ਦਾ ਰੂਪ ਹੋ ਕੇ ਹੀ ਗੰਵਿਆਂ। ਦਿਸਦਾ ਪਿਆ ਸੀ ਜਿਵੇਂ ਸਾਡੇ ਸਾਰਿਆਂ ਦੇ ਹਿਰਦਿਆਂ ਦੀ ਪ੍ਰਤੀਨਿਧਤਾ ਅੱਜ ਸਤਿਗੁਰੂ ਜੀ ਹੀ ਕਰ ਰਹੇ ਸਨ।

ਮੂਲ ਤੁਕ: ਅਬ ਕੀ ਬਾਰ ਮੋਹਿ ਪਾਰ ਉਤਾਰੋ ਨਹੀ ਪ੍ਰਣ ਜਾਤ ਕਰੋ।

ਪ੍ਰਮਾਣ: ਙ. ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ।

ਅਬ ਕੀ ਬਾਰ ਬਖਸ਼ਿ ਬੰਦੇ ਕਹੈਉ ਬਹੁਰਿ ਨ ਭਉਜਲਿ ਫੇਰਾ। (ਮਾੜੇ ਮੋਟੇ ਖਰਾਬ ਗਲੇ ਨਾਲ ਵੀ ਸਤਿਗੁਰਾਂ ਨੇ ਸੁਰ ਦੇ ਕਈ ਅਸਮਾਨ ਗਾਹੇ।) ਅੱਜ ਇਸ ਠੁਮਰੀ ਭਜਨ ਵਿਚ ਜਿੰਨੇ ਅਤੇ ਜਿੰਨੀ ਵਾਰ ਵੀ ਸੁਰ ਬਲਜੀਤ ਸਿੰਘ ਨੇ

ਲਾਏ ਉਹ ਪਾਟ ਕੇ ਹੀ ਲਗੇ। ਸਤਿਗੁਰੂ ਜੀ ਦੀ ਆਵਾਜ਼ ਤਾਂ ਗਲੇ ਦੀ ਖ਼ਰਾਬੀ ਦੇ ਬਾਵਜੂਦ ਪਾੜ ਪਾਵੀ ਸੀ। 10.30 ਵਜੇ ਠੁਮਰੀ ਦਾ ਅੰਤ ਆਇਆ। ਪ੍ਰਾਰਥਨਾ, ਪਸਚਾਤਾਪ ਦਾ ਇਕ ਮੰਡਲ ਸਾਡੇ ਇਰਦ ਗਿਰਦ ਸੀ। ਮੁਖ ਕਲਾਕਾਰਾਂ ਸਰਵੋਚ ਕਲਾਕਾਰ ਦੀ ਕਿਰਤ ਅਤੇ ਤਪੱਸਿਆ ਨੂੰ ਨਮਸਕਾਰ ਕੀਤੀ—ਰੱਜ ਰੱਜ ਸਲਾਹਿਆ। ਫੇਰ ਸ੍ਰੀ ਰਾਜਨ ਨੇ ਉਠ ਕੇ ਅਰਜ਼ ਕੀਤੀ: ਆਜ ਕਾ ਗਾਨਾ ਬਜਾਨਾ ਹੋ ਗਿਆ।

ਪਿੱਛੋਂ ਮਾਰਫਤ ਦੇ ਬਚਨਾਂ ਦਾ ਸਮਾਂ ਬੱਝ ਗਿਆ। ਸੂਫ਼ੀ ਸੰਤਾਂ, ਨਾਮਧਾਰੀ ਸਾਧੂਆਂ ਦੀ ਈਸ਼ਵਰ ਪ੍ਰਤੀ ਪਹੁੰਚ ਦੀ ਇਕਸਾਰਤਾ ਸਪਸ਼ਟ ਹੋਈ। ਵਾਰਤਾਲਾਪ ਸ੍ਰੀ ਸਤਿਗੁਰੂ ਜੀ ਅਤੇ ਖਾਂ ਸਾਹਿਬ ਦੇ ਵਿਚਾਲੇ ਹੀ ਰਹੀ।

ਬੀਬੀ ਯਮਨ ਅਤੇ ਸ੍ਰੀ ਸੁਹੇਲ ਦੀ ਬੇਨਤੀ ਕਿ ਡੇਹਰਾਦੂਨ ਘਰ ਜ਼ਰੂਰ ਦਰਸ਼ਨ ਦਿਤੇ ਜਾਣ ਨੂੰ ਚਿਤਵਦਿਆਂ, ਕੱਲ ਸ਼ਾਮ ਨੂੰ 7 ਵਜੇ ਖਾਂ ਸਾਹਿਬ ਦੇ ਘਰ ਸੰਗਤ ਦੀ ਇਕਤਰਤਾ ਬਾਰੇ ਦੱਸਿਆ ਗਿਆ। ਸਤਿਗੁਰੂ ਜੀ ਬਚਨ ਕੀਤਾ: ਕੇਵਲ ਅੱਧਾ ਘੰਟਾ ਹੀ ਓਥੇ ਰਿਹਾ ਜਾਇਗਾ ਤਾਂ ਖਾਂ ਸਾਹਿਬ ਬੋਲੇ: ਨਹੀ ਹਜ਼ੂਰ, ਇਸ ਸੇ ਕਾਮ ਨਹੀਂ ਚਲੇਗਾ। ਪਹਿਲੇ ਆਪ ਪਧਾਰੋਂ ਫਿਰ ਦੇਖੇਂਗੇ।

ਅਤੇ ਸਤਿਗੁਰੂ ਜੀ ਨੇ ਪ੍ਰੋਗਰਾਮ ਆਯੋਜਕ ਮਨਚੰਦਾ ਨੂੰ ਕਾਰਜਕਰਮ ਸਮਝਾ ਦਿੱਤਾ।

ਰਾਤ ਦੇ 11 ਵਜ ਚੁੱਕੇ ਸਨ।

ਕਿਸੇ ਸਮੇਂ ਉਸਤਾਦ ਹਰਭਜਨ ਸਿੰਘ ਨੂੰ ਬੁਲਾਕੇ ਸ੍ਰੀ ਸਤਿਗੁਰੂ ਜੀ ਨੇ 300/- ਮਸੂਰੀ ਵਿਚ ਖਰੀਦਦਾਰੀ ਕਰਨ ਲਈ ਦਿਤੇ। ਸਤਿਗੁਰੂ ਜੀ ਇਸ ਸਮਝਦਾਰ ਵਿਅਕਤੀ ਦਾ ਵਿਸ਼ੇਸ਼ ਧਿਆਨ ਰੱਖਦੇ ਹਨ।

ਕਲ ਚਲੋ ਚਲੀ ਦਾ ਮੇਲਾ ਹੈ। ਅੱਜ ਉਸ ਨਿਰਮਾਣ ਪਰਵਾਰ ਦਾ ਜ਼ਿਕਰ ਕਰ ਲਈਏ ਜਿਸ ਨੇ ਸ. ਮਨਚੰਦਾ ਵਲੋਂ ਆਯੋਜਿਤ ਇਸ 8 ਦਿਨੀ ਇਕਤ੍ਰਤਾ ਵਿਚ ਸਵੇਰੇ ਚਾਰ ਵਜੇ ਤੋਂ ਲੈ ਕੇ ਰਾਤ 1.30 ਜਾਂ 2 ਵਜੇ ਤਕ ਹੱਥੀਂ ਸੇਵਾ ਕੀਤੀ। ਬੀਬੀ ਹਰਭਜਨ ਕੌਰ ਸੁਪਤਨੀ ਸੰਤ ਪਿਆਰਾ ਸਿੰਘ ਮੋਗੇ ਨੇ ਹਰੇਕ ਨਾਮਧਾਰੀ ਲਈ ਏਨੇ ਦਿਨ ਤਾਜ਼ੇ ਪ੍ਰਸ਼ਾਦੇ ਪਕਾ ਕੇ ਦਿੱਤੇ, ਦਾਲ ਸਬਜ਼ੀ ਤਿਆਰ ਕਰਕੇ ਖ਼ੁਸ਼ੀ-ਖ਼ੁਸ਼ੀ ਖਿਲਾਈ। ਇਸ ਦੇ ਲੜਕੇ ਧਰਮਪਾਲ ਸਿੰਘ ਨੇ ਸੋਧ ਦੇ ਲੰਗਰ ਦਾ ਸਾਰਾ ਕਾਰਜ ਕੀਤਾ—ਦੋ ਵੇਲੇ ਦਾ ਛਕਣ ਛਕਾਣ। ਮੋਹਣੀ ਸੁਪਤਨੀ ਧਰਮਪਾਲ ਸਿੰਘ ਨੇ ਹੋਟਲ ਨਿਵਾਸੀਆਂ ਲਈ ਲੁੜੀਂਦੀਆਂ ਵਸਤਾਂ ਦਾ ਪ੍ਰਬੰਧ ਕੀਤਾ। ਅਣਥਕ ਰੂਪ ਵਿਚ ਲਗਾਤਾਰ 25-30 ਵਿਅਕਤੀਆਂ ਲਈ ਸੇਵਾ ਕਰਨੀ ਤਕੜੇ ਸਿਰੜ ਦਾ ਕਾਰਜ ਹੈ।

## 9 ਸਤੰਬਰ 1985, ਸੋਮਵਾਰ
## ਮਸੂਰੀ-ਡੇਹਰਾਦੂਨ (ਯੂ.ਪੀ.)

ਭਾਵੇਂ ਕੀਰਤਨਕਾਰਾਂ ਦਾ ਜੀ 5.30 ਵਜੇ ਤਕ ਆਸਾ ਦੀ ਵਾਰ ਦਾ ਭੋਗ ਪਾ ਦੇਣ ਲਈ ਕਰਦਾ ਸੀ ਪਰ ਸੱਚੇ ਪਾਤਸ਼ਾਹ ਸਮਾਂ 6.00 ਵਜੇ ਤਕ ਲੈ ਹੀ ਆਏ। ਅੱਜ ਮਸੂਰੀਓਂ ਪ੍ਰਸਥਾਨ ਹੈ। ਇਹ ਸੰਗੀਤ ਮੇਲਾ ਰਾਤ ਸ੍ਰੀ ਸਤਿਗੁਰੂ ਜੀ ਦੀ ਠੁਮਰੀ 'ਪ੍ਰਭੁ ਮੇਰੇ ਅਵਗੁਨ ਚਿਤ ਨ ਕਰੋ।' ਨਾਲ ਸਮਾਪਤ ਹੋ ਗਿਆ। ਮਾਨੋਂ ਇਹ ਇਕ ਭਜਨ ਦੇ ਨਾਲ ਨਾਲ ਅਕਾਲ ਪੁਰਖ ਅਗੇ ਸੰਗੀਤ ਆਯੋਜਨ ਦੇ ਖਾਤਮੇ ਦੀ ਅਰਦਾਸ ਵੀ ਸੀ। ਚਲੋ ਚਲੀ ਹੈ। ਸਮਾਨ ਸਾਂਭੇ ਸੰਭਾਏ ਜਾ ਰਹੇ ਹਨ। 10 ਵਜੇ ਤਕ ਹੋਟਲ ਵਿਹਲਾ ਕਰ ਦੇਣਾ ਹੈ। ਵੱਖ ਵੱਖ ਗਰੁੱਪ ਵੱਖ ਵੱਖ ਟਿਕਾਣਿਆਂ ਨੂੰ ਚਲ ਪੈਣਗੇ। ਬਹੁਤਿਆਂ ਨੇ ਅੱਜ ਸਿੱਧਿਆਂ ਦਿੱਲੀ ਜਾਣਾ ਹੈ।

ਸ੍ਰੀ ਸਤਿਗੁਰੂ ਜੀ ਦਾ ਮਸੂਰੀ ਵਿਚ ਸੰਗੀਤ ਆਯੋਜਨ ਇਸ ਪੱਖ ਤੋਂ ਸੀ ਕਿ ਇਕ ਤਾਂ ਨਵਿੜੇ ਹੋ ਕੇ ਕੁਝ ਦਿਨ ਸੰਗੀਤ ਕਲਾ ਨੂੰ ਦਿਤੇ ਜਾਣ; ਦੂਜੇ ਗੁਣੀ ਜਨਾਂ ਨੂੰ ਆਪਣੇ ਬੱਚੇ ਸੁਣਾਏ ਜਾਣ, ਆਪਾ ਪ੍ਰਗਟਾਵਾ ਵੀ ਹੋਵੇ ਤੀਜੇ ਨਾਮਧਾਰੀ ਸੰਗੀਤਕਾਰਾਂ ਨੂੰ ਉਸਤਾਦ ਲੋਕਾਂ ਦੀ ਗਵਾਇਸ਼ ਦਾ ਭੀ ਰਸਾ ਸਵਾਦਨ ਕਰਵਾਇਆ ਜਾਇ। ਇਕ ਹੋਰ ਜ਼ਰੂਰਤ ਵੀ ਸੀ। ਗਾਇਕਾਂ ਜਾਂ ਸੰਗੀਤ ਸਾਧਕਾਂ ਦੀ ਪਰਸਪਰ ਸਾਂਝ ਨੂੰ ਠੋਸ ਅਧਾਰ ਦਿੱਤਾ ਜਾਵੇ। ਸ੍ਰੀ ਰਾਜਨ ਮਿਸ਼ਰਾ ਤਾਂ ਸਤਿਗੁਰੂ ਜੀ ਦਾ ਨਿਵਾਜਿਆ ਕਲਾਕਾਰ ਹੈ, ਉਹ ਅੱਠ ਦਿਨ ਆਪ ਜੀ ਦੀ ਸੇਵਾ ਵਿਚ ਉਪਸਥਿਤ ਰਿਹਾ। ਤਿੰਨ ਕੁ ਦਿਨ ਪੰ: ਦੁਰਗਾ ਲਾਲ ਨ੍ਰਿਤਕਾਰ ਵੀ ਕਲਾ ਪ੍ਰਦਰਸ਼ਨ ਕਰ ਗਏ। ਉਸਤਾਦ ਵਲਾਇਤ ਖਾਂ ਸਾਹਿਬ ਨੇ ਆਪ ਕਹਿ ਕੇ ਇਸ ਸੰਗੀਤ ਆਯੋਜਨ ਵਿਚ ਆਪਣੀ ਹਾਜ਼ਰੀ ਮੰਗੀ। ਸਤਿਗੁਰੂ ਜੀ ਤਾਂ ਖਾਂ ਸਾਹਿਬ ਨੂੰ, ਜੀ ਕਰਦਿਆਂ ਵੀ ਆਪਣੇ ਸੰਕੋਚ ਕਰਦੇ ਰਹੇ। ਪਰ ਨਿਰੰਤਰ 5-6 ਦਿਨ ਏਸੇ ਹੋਟਲ ਵਿਚ ਠਹਿਰ ਕੇ ਸੰਗੀਤ ਦਾ ਜੋ ਭਰਪੂਰ ਆਨੰਦ ਲਿਆ—ਦਿੱਤਾ ਹੈ ਉਸ ਦੀ ਗਵਾਹੀ ਮੇਰੀ ਕੈਸੇਟ ਰਿਕਾਰਡਿੰਗ ਦਿੰਦੀ ਰਹੇਗੀ।

ਇਸ ਸੰਗੀਤ ਮੇਲੇ ਤੋਂ ਜਾਪਦਾ ਹੈ, ਇਕ ਪਰੰਪਰਾ ਅਖਤਿਆਰ ਕਰ ਲੈਣੀ ਹੈ। ਆਉਣ ਵਾਲੇ ਨਵੰਬਰ ਵਿਚ ਵੀ ਮਸੂਰੀ ਨੂੰ ਸੰਗੀਤ ਅਰਾਧਨਾ ਹਿਤ ਭਾਗ ਲੱਗਣਗੇ।

ਸਤਿਗੁਰੂ ਜੀ 9.15 ਵਜੇ ਹੋਟਲੋਂ ਨਿਕਲੇ। ਆਪਣੇ ਜਥੇ ਸਮੇਤ ਦੋ ਕਾਰਾਂ ਤੇ ਮਸੂਰੀ ਵਾਲੇ ਸਿੰਘਾਂ ਨੂੰ ਦਰਸ਼ਨ ਦੇਣ ਗਏ। ਮੈਨੂੰ ਵੀ ਨਾਲ ਜਾਣ ਦਾ ਅਵਸਰ ਮਿਲਿਆ। ਪਹਿਲਾਂ ਸ. ਸ਼ਿੰਗਾਰਾ ਸਿੰਘ ਪਰਵਾਰ ਨੂੰ ਨਿਵਾਜਿਆ। ਉਹਨਾਂ ਦਰਸ਼ਨ-ਭੇਟਾ ਰੱਖੀ ਤਾਂ ਮੇਰੀ ਬੇਨਤੀ ਤੇ ਉਸ ਪਰਵਾਰ ਨਾਲ ਫੋਟੋ ਲੁਹਾਈ।

ਸ. ਮਹਿੰਦਰ ਸਿੰਘ-ਸੁਰਜੀਤ ਸਿੰਘ ਅੱਗੋਂ ਲੈਣ ਲਈ ਏਸੇ ਘਰ ਆਏ। ਕੁੱਲੜੀ ਬਾਜ਼ਾਰ ਵਿਚ ਮਾਰਕਿਟ ਦੀ ਚੜ੍ਹਾਈ ਚੜ ਕੇ ਉਨ੍ਹਾਂ ਦੇ ਘਰ ਜਾ ਦਰਸ਼ਨ ਦਿੱਤੇ। ਪਰਵਾਰ ਨਾਲ ਫੋਟੋ ਲਈ ਗਈ।

ਇਹਨਾਂ ਮਠਾੜੂ ਪਰਵਾਰਾਂ ਨਾਲ ਸਤਿਗੁਰਾਂ ਦੀ ਸ਼ਰੀਕੇਦਾਰੀ ਦੀ ਸਾਂਝ ਭੀ ਹੈ। ਇਹਨਾਂ ਦੇ ਪੜਦਾਦਾ ਇਕੋ ਪਰਵਾਰ ਨਾਲ ਸੰਬੰਧਤ ਸਨ।

ਵਾਪਸੀ ਸਮੇਂ, ਮੈਂ ਤਾਂ ਰਾਹ ਵਿਚ ਹੀ ਕਾਰੋਂ ਉਤਰ ਪਿਆ, ਮਸੂਰੀ ਦੀਆਂ ਕੁਝ ਪ੍ਰਤੀਨਿਧ ਫੋਟੋ ਉਤਾਰਨ ਲਈ ਪਰ ਸਤਿਗੁਰੂ ਜੀ ਜਥੇ ਸਮੇਤ ਗੁਰੂ ਨਾਨਕ ਸਕੂਲ ਦੇ ਰਾਹ ਵਿਚ ਜਾਂ ਨੇੜੇ-ਤੇੜੇ, ਮਨਚੰਦਾ ਦੇ ਸੁਝਾਉ ਤੇ ਜਾਇਦਾਦ ਦਾ ਪਤਾ ਕਰਨ ਗਏ—ਪਰ ਉਹ ਜਾਂਦਿਆਂ ਨੂੰ ਵਿਕ ਚੁਕੀ ਸੀ।

10.30 ਦੇ ਕਰੀਬ ਗੁਰੂ ਜੀ ਸਮੇਤ ਗੁਰੂ ਕਾ ਜੱਥਾ ਕੈਂਪਟੀ ਫਾਲ ਤੇ ਇਸ਼ਨਾਨ ਕਰ ਪ੍ਰਸ਼ਾਦ ਛਕਣ ਲਈ ਗਿਆ। ਇਸ ਸਮੇਂ ਜ਼ਬਰਦਸਤ ਬਾਰਸ਼ ਦਾ ਸਾਹਮਣਾ ਵੀ ਕਰਨਾ ਪਿਆ। ਆ ਕੇ ਸਤਿਗੁਰੂ ਜੀ ਨੇ ਜ਼ਿਕਰ ਕੀਤਾ: ਮੈਂ ਕੈਂਪਟੀਫਾਲ ਜਾ ਕੇ ਪੁੱਛਿਆ, ਕਵੀ ਹੁਰੀ ਕਿਥੇ ਨੇ? ਫੋਟੋਗ੍ਰਾਫ਼ੀ ਲਈ ਸੁਹਣੇ ਸੀਨ ਸਨ ਪਰ ਤੁਸੀ ਰਾਹ ਵਿਚ ਹੀ ਕਿਤੇ ਰਹਿ ਗਏ। ਫਾਲ ਹੇਠ ਇਸ਼ਨਾਨ ਕਰਦਿਆਂ ਜਦੋਂ ਇਕ ਤੇਜ਼ ਰੁੜ੍ਹਦੀ ਆਈ ਕੰਕਰ ਮੇਰੇ ਗੋਡੇ ਤੇ ਵੱਜੀ ਤਾਂ ਠੁਮਰੀ ਯਾਦ ਆਈ: ਕੰਕਰੀਆਂ ਨਾ ਮਾਰੋ ਕਨ੍ਹਾਈ। ਅਤੇ ਫਿਰ ਹੁਕਮ ਕੀਤਾ, ਰੁਕੋ ਏਥੇ, ਨਾਲ ਨ ਚੱਲਣ ਦੀ 'ਸਜ਼ਾ' ਵੀ ਮਿਲੇਗੀ। ਮੈਂ ਅਤੇ ਸੰਗੀਤਕਾਰ ਮੋਹਣ ਸਿੰਘ ਮੌਕੇ ਉਤੇ ਸਾਂ, ਬਲਦੇਵ ਸਿੰਘ ਹੱਥੋਂ ਫੜ੍ਹ ਮੈਨੂੰ 100/- ਅਤੇ ਮੋਹਣ-ਸੁਖਦੇਵ ਲਈ 100/- ਅਨਾਇਤ ਕੀਤਾ। ਮੈਂ 'ਸਜ਼ਾ' ਦਾ ਸ਼ਬਦ ਸੁਣ ਕੇ ਪਹਿਲਾਂ ਹੀ ਕਹਿ ਦਿੱਤਾ ਸੀ: 'ਜੋ ਕਿਛੁ ਕਰੈ ਸੋ ਭਲਾ ਕਰਿ ਮਨਪ੍ਰੀਐ ਹਿਕਮਤਿ ਹੁਕਮ ਚੁਕਾਈਐ'। ਸਤਿਗੁਰੂ ਜੀ ਦੇ ਹਸਤ ਕੰਵਲਾਂ ਦੁਆਰਾ ਬਖ਼ਸ਼ਿਸ਼ ਸਾਨੂੰ 1000-1000 ਵਰਗੀ ਸੀ ਅਤੇ ਆਪ ਜੀ ਡੇਹਰਾਦੂਨ ਚਲੇ ਗਏ।

ਸੰਗੀਤਕਾਰ ਗਰੁੱਪ ਨਾਲ ਮੈਂ ਗੰਨ ਹਿਲ ਵਾਸਤੇ ਲੋਹੇ ਦੀ ਤਾਰ ਉਤੇ ਵਹਿੰਗੀ ਸਫ਼ਰ ਵੀ ਕੀਤਾ ਅਤੇ ਫਿਰ 30 ਸਾਲ ਬਾਦ ਘੋੜੇ ਤੇ ਵੀ ਮਸੂਰੀ ਦਾ ਚੱਕਰ ਲਾਇਆ। ਰੋਪ ਕਾਰ ਵਾਸਤੇ 3/- ਦਾ ਟਿਕਟ ਸੀ, ਪ੍ਰਤੀ ਘੋੜਾ 15/- ਖਰਚਾ ਸੀ। ਗੜ੍ਹਵਾਲੀ ਮੁੰਡੇ ਸੈਲਾਨੀਆਂ ਨੂੰ ਮਸੂਰੀ ਦੇ ਇਕ ਭਾਗ ਦਾ ਚੱਕਰ ਲੁਆ ਕੇ ਪ੍ਰਤੀ ਟੱਟੂ ਕੁਝ ਆਮਦਨ ਬਣਾ ਲੈਂਦੇ ਹਨ। ਆਦਮੀਆਂ ਨੂੰ ਆਦਮੀ ਦੁਆਰਾ ਅੱਗੇ ਲੱਗ ਕੇ ਖਿੱਚਣ ਵਾਲੇ ਰਿਕਸ਼ੇ ਵੀ ਇਸ ਪਹਾੜੀ ਸ਼ਹਿਰ ਵਿਚ ਚਲਦੇ ਹਨ ਤੇ ਬੱਚਾ ਗੱਡੀਆਂ ਲੈ ਕੇ ਵੀ ਕੁਝ ਲੋਕ ਚਲਦੇ ਰਹਿੰਦੇ ਹਨ। ਤਾਂਕਿ ਸੈਲਾਨੀ ਮਾਵਾਂ ਬੱਚੇ ਗੱਡੀ ਵਿਚ ਪਾ ਹੌਲੇ ਭਾਰ ਤੁਰ ਸਕਣ। ਅੱਜ ਕਲ ਅੱਧ-ਸੀਜ਼ਨ ਹੈ, ਫੇਰ ਵੀ ਮਸੂਰੀ ਵਿਚ ਸੈਲਾਨੀਆਂ ਦੀ ਤਕੜੀ ਰੌਣਕ ਹੈ।

ਇਕ ਸਮੇਂ, ਅੱਜ ਮੈਂ ਹੋਟਲ ਮਾਲਕ ਨੂੰ ਮਿਲਿਆ ਤਾਂ ਆਪਣੇ ਏਥੇ ਰਹਿਣ ਦਾ ਖਰਚ ਪੁਛ ਲਿਆ। ਉਸ ਦੱਸਿਆ 6000/- ਰਿਹਾਇਸ਼ ਦਾ ਅਤੇ 3300/-

ਜਿਨ੍ਹਾਂ ਨੇ ਹੋਟਲ ਚੋਂ ਖਾਧਾ ਪੀਤਾ ਹੈ, ਉਸ ਬਾਰੇ ਰਕਮ।

ਸ੍ਰੀ ਟਹਿਲ ਸਿੰਘ ਰਮੇਸ਼ ਨਗਰ ਦੀ ਮਾਰੂਤੀ ਕਾਰ ਵਿਚ ਉਸਤਾਦ ਹਰਭਜਨ ਸਿੰਘ, ਸੁਰਜੀਤ ਸਿੰਘ ਸਾਰੰਗੀ ਨਿਵਾਜ਼ ਅਤੇ ਮੈਂ, ਬਲਜੀਤ ਗਰੁੱਪ ਦੀ ਟੈਕਸੀ ਦੀ ਅਗਵਾਈ ਵਿਚ ਪੂਰੇ 5 ਵਜੇ ਡੇਹਰਾਦੂਨ ਪੁਜ ਗਏ।

ਇਸ ਸਮੇਂ ਸ੍ਰੀ ਸਤਿਗੁਰੂ ਜੀ ਸ. ਸੁਖਰਾਜ ਸਿੰਘ-ਬਲਵੰਤ ਕੌਰ ਕਾ ਗ੍ਰਹਿ ਨਿਵਾਜ ਕੇ, ਸੰਤ ਕਿਸ਼ਨ ਸਿੰਘ ਦੇ ਘਰ ਚਰਨ ਪਾਉਣ ਜਾ ਰਹੇ ਸਨ। ਏਧਰੋਂ ਆ ਸਾਨੂੰ 7 ਵਜੇ ਤਕ ਖਾਂ ਸਾਹਿਬ ਦੇ ਘਰ ਪਹੁੰਚ ਜਾਣ ਦਾ ਆਦੇਸ਼ ਦੇ ਕੇ ਸੱਚੇ ਪਾਤਸ਼ਾਹ ਡੇਹਰਾਦੂਨ ਦੀ ਆਬਾਦੀ ਪ੍ਰੇਮ ਨਗਰ ਵਿਚ ਸ. ਜੁਗਿੰਦਰ ਸਿੰਘ ਆਦਿ ਸਿੱਖਾਂ ਦੇ ਘਰੀਂ ਚਰਨ ਪਾਉਣ ਪਧਾਰੇ। ਚਰਨ ਪਾਉਣ ਦੀਆਂ ਅਰਜ਼ਾਂ ਪਹਿਲਾਂ ਹੀ ਹੋ ਚੁੱਕੀਆਂ ਸਨ।

ਡੇਹਰਾਦੂਨ ਵਿਚ ਉਤਾਰਾ ਸਤਿਗੁਰੂ ਜੀ ਦਾ ਵੀ ਬੀਬੀ ਬਲਵੰਤ ਕੌਰ ਦੇ ਘਰ ਸੀ ਅਤੇ ਸਾਡਾ ਵੀ। ਕੱਲੀ ਬੀਬੀ ਨੇ 8-10 ਜਣਿਆਂ ਦਾ ਲੰਗਰ ਕਰਨਾ ਸੀ, 7.45 ਹੋ ਗਏ। ਚਾਵਲ, ਦਹੀ, ਦੋ ਸਬਜ਼ੀਆਂ, ਦਾਲ, ਅਚਾਰ, ਪਾਪੜ ਪ੍ਰਸ਼ਾਦੇ ਕੀ ਕੀ ਨ ਬਣਾਇਆ ਨੰਨ੍ਹੀ ਬੀਬੀ ਨੇ।

ਸ੍ਰੀ ਸਤਿਗੁਰੂ ਜੀ ਨੂੰ ਸਾਡੀ ਕੁਵਲੇ ਹੋਈ ਦਾ ਫਿਕਰ ਸੀ। ਉਨ੍ਹਾਂ ਆਪ ਖਾਂ ਸਾਹਿਬ ਦੇ ਘਰ, ਕਲੇਮੈਂਟ ਟਾਊਨ ਵਿਚ ਪਹੁੰਚ ਕੇ ਸਾਡੇ ਲਈ ਗੱਡੀਆਂ ਭੇਜੀਆਂ। ਸ. ਅਵਤਾਰ ਸਿੰਘ ਅਤੇ ਕਰਨੈਲ ਸਿੰਘ ਅੰਗਰਖਿਅਕ ਨੂੰ ਰਾਤ ਦੀਆਂ ਬੱਸਾਂ ਤੇ ਦਿੱਲੀ ਵਾਸਤੇ ਘੱਲ ਦਿੱਤਾ।

8.15 ਹੋਏ ਤਾਂ ਦੂਜੀ ਗੱਡੀ ਵੀ ਸਾਨੂੰ ਲਿਆਉਣ ਲਈ ਚਲੀ ਆ ਰਹੀ ਸੀ। 8.20 ਤੇ ਅਸੀ ਖਾਂ ਸਾਹਿਬ ਵਲਾਇਤ ਖਾਨ ਦੀ ਕੋਠੀ, ਕਲੇਮੈਂਟ ਟਾਊਨ ਪਹੁੰਚ ਗਏ।

ਅੰਦਰ ਗਏ ਤਾਂ ਹਾਲ ਵਿਚ ਫਾਨੂਸਾਂ ਦੀ ਰੌਸ਼ਨੀ ਤੇ ਛੱਤ-ਪੱਖੇ ਦੇ ਸੁਖ ਵਿਚ ਸ੍ਰੀ ਸਤਿਗੁਰੂ ਜੀ ਇਕ ਗਦੇਲੇ ਦੀ ਢੋਹ ਨਾਲ ਵਿਛੇ ਆਸਣ ਤੇ ਬਿਰਾਜਮਾਨ ਸਨ। ਪਿਛਲੇ ਪਾਸੇ ਦੀਵਾਰ ਉਤੇ, ਮੌਸੀਕੀ ਨਾਲ ਸੰਬੰਧਤ ਉਸਤਾਦਾਂ ਅਤੇ ਖਾਨਦਾਨ ਦੇ ਵਡਾਰੂਆਂ ਦੀਆਂ ਕਲਮੀ ਤਸਵੀਰਾਂ ਸਨ। ਖਾਂ ਸਾਹਿਬ ਦੇ ਘਰਾਣੇ ਦੇ ਦੋ ਵੱਡੇ ਤਾਨਪੁਰੇ ਸ੍ਰੀ ਸਤਿਗੁਰੂ ਜੀ ਦੇ ਸੱਜੇ ਖੱਬੇ ਸਨ। ਇਸ ਪਾਸੇ ਉਸਤਾਦ ਵਲਾਇਤ ਖਾਨ ਦੂਜੇ ਪਾਸੇ 11 ਵਜੇ ਦੇ ਆਏ ਹੋਏ ਸ੍ਰੀ ਰਾਜਨ ਮਿਸ਼ਰਾ। ਮਹਿੰਦਰ ਸਿਘ ਪੂਰਬਾ, ਗੁਰਦੇਵ ਸਿੰਘ ਨੰਬਰਦਾਰ, ਸ. ਸ. ਮਨਚੰਦਾ ਅਤੇ ਕੁਝ ਹੋਰ ਵਿਅਕਤੀ ਪਾਸ ਸਨ। ਬੀਬੀ ਬਲਵੰਤ ਕੌਰ ਤੇ ਲਾਲਾ ਹੰਸਰਾਜ ਵੀ ਪਹੁੰਚ ਗਏ।

ਖਾਂ ਸਾਹਿਬ ਬੜੀ ਮਸਤੀ ਵਿਚ, "ਤੋਰੇ ਚੰਚਲ ਨੈਨਣ ਮਤਵਾਰੇ, ਕਜਰਾਰੇ, ਲੱਗੇ ਪਿਆਰੇ ਪਿਆਰੇ" ਵਰਗੀ ਕੋਈ ਬੰਦਸ਼ ਗਾ ਰਹੇ ਸਨ। ਸ. ਮਹਿੰਦਰ ਸਿੰਘ ਵਾਜੇ ਤੇ ਸੰਗਤ ਕਰ ਰਹੇ ਸਨ। ਸਤਿਗੁਰੂ ਜੀ ਨੇ ਘਰੋਂ ਹੀ ਦੋ ਤਿੰਨ ਕੈਸਟਾਂ ਦਾ ਪ੍ਰਬੰਧ ਕਰ ਦਿੱਤਾ। ਮੈਂ ਕੁਝ ਫੋਟੋ ਅਤੇ ਰਿਕਾਰਡਿੰਗ ਦਾ ਪ੍ਰਬੰਧ ਕਰ ਲਿਆ।

ਸਤਿਗੁਰਾਂ ਮੇਰੀ ਨਮਸਕਾਰ ਪਰਵਾਨ ਕਰਦਿਆਂ ਮੁਸਕਰਾ ਕੇ ਕਿਹਾ ਸੀ: ਮੇਰੀ ਦੋਹੀ ਪਾਸੀ ਅਹਿ ਤਾਨਪੁਰੇ ਵੇਖੇ ਜੇ? ਦੱਸੋ ਹੁਣ ਮੈਂ ਕਿਥੇ ਜਾਵਾਂਗਾ।

ਤਾਨਪੁਰੇ ਤਕੜੇ ਤੂੰਬਿਆਂ ਵਾਲੇ ਸਨ। ਸਤਿਗੁਰੂ ਜੀ ਦੱਸ ਰਹੇ ਸਨ। ਇਹਨਾਂ ਤਾਨਪੁਰਿਆਂ ਨਾਲ ਅਮੀਰ ਖਾਂ ਸਾਹਿਬ (ਖਾਂ ਸਾਹਿਬ ਵਾਲਾਇਤ ਖਾਂ ਦਾ ਭਣਵਈਆ) ਤੇ ਬੜੇ ਗੁਲਾਮ ਅਲੀ ਖਾਂ ਗਾਉਂਦੇ ਰਹੇ ਹਨ।

ਖਾਂ ਸਾਹਿਬ ਸਿਤਾਰ ਫੜ੍ਹ ਲਿਆਏ। ਪਹਿਲਾਂ ਕੰਠ ਤੋਂ ਗਈ ਜਾ ਰਹੀ ਬੰਦਸ਼ ਤਾਰਾਂ ਵਿਚੋਂ ਰੂਪਮਾਨ ਹੋਣ ਲਗੀ। ਦੇਵ ਗੰਧਾਰ ਦੀ ਬੰਦਸ਼, ਤੋਰੇ ਚੰਚਲ ਨੈਨ...

ਮੈਨੂੰ ਨੰਬਰਦਾਰ ਗੁਰਦੇਵ ਸਿੰਘ ਨੇ ਦੱਸਿਆ: ਖਾਂ ਸਾਹਿਬ ਬਹੁਤ ਸਵੱਖਤਿਓਂ ਹੀ ਸੱਚੇ ਪਾਤਸ਼ਾਹ ਜੀ ਦੀ ਇੰਤਜ਼ਾਰ ਕਰ ਰਹੇ ਸਨ। ਵੈਰਾਗੀ ਹੋਏ ਗੁਰੂ ਚਰਨਾਂ ਵਿਚ ਡਿੱਗ ਪਏ, ਨਾਲ ਹੀ ਕਿਹਾ, ਹੁਣ ਦਿਲ ਉਦਾਸ ਹੈ। ਆਪ ਜੀ ਦੇ ਦਰਸ਼ਨਾਂ ਦਾ ਜੋ ਆਨੰਦ ਅਤੇ ਲਾਭ ਮਸੂਰੀ ਲਿਆ ਹੈ, ਉਸ ਨੇ ਘਰ ਆ ਕੇ ਵੀ ਜੀ ਨਹੀ ਲੱਗਣ ਦਿੱਤਾ। ਫਿਰ ਉਨ੍ਹਾਂ ਨੇ ਵੱਡੇ ਤੰਬੂਰੇ ਤਕਾਕੇ ਆਖਿਆ: ਇਹ ਆਪ ਜੀ ਦੇ ਆਇਆਂ ਹੀ ਵੱਜਣੇ ਸਨ।

ਗੁਰਦੇਵ ਸਿੰਘ ਨੇ ਦੱਸਿਆ: ਖਾਂ ਸਾਹਿਬ ਭਰੇ ਹੋਏ ਕੰਠ ਨਾਲ, ਪ੍ਰੇਮ ਬਿਹਬਲ ਹੋਏ-ਹੋਏ ਗਦੇਲਿਆਂ ਨਾਲ ਲਗਦੇ ਵਿਛੇ ਆਸਣ ਤੇ ਬੈਠਾ ਕੇ ਬਚਨ ਕਰਦੇ ਰਹੇ।

ਰਾਤ ਦੇ 9.00 ਹੋਏ ਤਾਂ ਸਤਿਗੁਰੂ ਜੀ ਨੇ ਹੇਠਲਾ ਖਰਜ ਏਨਾ ਸਸ਼ਕਤ ਲਗਾਇਆ ਕਿ ਮੈਨੂੰ ਕੱਲ੍ਹ ਰਾਤ ਦੀ, ਸ੍ਰੀ ਰਾਜਨ ਦੀ ਕਹੀ ਗੱਲ ਯਾਦ ਆ ਗਈ। ਮਿਸ਼ਰਾ ਜੀ ਨੇ ਕਿਹਾ ਸੀ: ਅਸੀ ਤਾਂ ਪੇਸ਼ਾਵਰ ਗਾਇਕ ਹਾਂ! ਦਿਨ ਰਾਤ ਰਿਆਜ਼ ਕਰਦੇ ਹਾਂ ਅਤੇ ਸੰਗੀਤ ਤੋਂ ਖੂਬ ਪੈਸਾ ਕਮਾਉਂਦੇ ਹਾਂ ਤਾਂ ਹੀ ਇਸ ਪ੍ਰਤੀ ਪ੍ਰਯਤਨਸ਼ੀਲ ਰਹਿੰਦੇ ਹਾਂ ਪਰ ਸਤਿਗੁਰੂ ਜੀ ਤਾਂ ਉਲਟਾ, ਸੰਗੀਤ ਵਾਸਤੇ ਖਰਚ ਕਰਦੇ ਹਨ, ਕਾਨਫਰੰਸਾਂ, ਸੰਮੇਲਨ ਆਯੋਜਨਾਂ ਕਲਾਕਾਰਾਂ ਵਾਸਤੇ ਖੁਲ੍ਹੇ ਦਿਲ ਰਕਮਾਂ ਦਿੰਦੇ ਹਨ। ਦਿਨ ਰਾਤ ਸਫਰ ਕਰਦੇ ਕਦੇ ਜੀਵਨ ਨਗਰ, ਕਦੇ ਭੈਣੀ ਸਾਹਿਬ, ਕਦੇ ਬੈਂਗਲੋਰ ਕਦੇ ਬੰਬਈ, ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਵਿਚ ਦੌਰੇ ਅਤੇ ਥਾਈਲੈਂਡ ਤੇ ਅਫਰੀਕਾ ਵਿਚ ਵੀ ਜਾਣ ਆਉਣ ਬਣਿਆਂ ਰਹਿੰਦਾ ਹੈ। ਤਾਂ ਵੀ ਜੋ ਕੁਝ ਉਨ੍ਹਾਂ ਗਾਇਆ ਅਤੇ ਜਿਵੇਂ ਗਾਇਆ ਹੈ, ਉਸਤੋਂ ਪਤਾ ਲਗਦਾ ਹੈ ਕਿ ਸੰਗੀਤ ਵਿਚ ਉਨ੍ਹਾਂ ਦੀ ਕਿੰਨੀ ਗਹਿਰੀ ਪੈਠ ਹੈ। ਬੇ-ਚੈਨ ਜ਼ਿੰਦਗੀ ਵਿਚ ਏਨਾ ਸਥਿਰ ਭਾਵ ਨਾਲ ਅਤੇ ਸੁਰ ਵਿਚ ਗਾ ਸਕਣਾ ਤੇ ਜਿਨ੍ਹਾਂ ਇਰਾਦਿਆਂ ਜ਼ਮਜ਼ਮਿਆਂ ਅਤੇ ਮੁਰਕੀਆਂ ਆਦਿ ਨੂੰ ਇਸ਼ਾਰੇ ਨਾਲ ਜਾਂ ਕੰਠ ਨਾਲ ਗਾ ਲੈਂਦੇ ਹਨ ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਹ ਸੰਗੀਤ ਵਿਚ ਰਮੇ ਰਹਿੰਦੇ ਹਨ। ਭਾਵੇਂ ਸੁਰ ਕਈ ਵਾਰ ਨਾ ਲੱਗੇ ਤਾਂ ਵੀ ਮਾਲੂਮ ਹੋ ਜਾਂਦਾ ਹੈ ਕਿ ਹਜ਼ੂਰ ਕੀ ਕਹਿਣਾ ਚਾਹ ਰਹੇ ਹਨ।

ਨਾਮਧਾਰੀ ਕਲਾਕਾਰਾਂ ਨਾਲ ਮਿਲ ਕੇ ਸਤਿਗੁਰੂ ਜੀ ਨੇ ਕੋਮਲ ਗੰਧਾਰ ਵਾਲੀ

ਦੇਵ ਗੰਧਾਰੀ ਵਿਚ ਸ਼ਬਦ (1) ਮੇਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ ਆਰੰਭ ਕੀਤਾ ਤਾਂ ਇਕ ਵਾਰ ਰੁਕ, ਸਾਰੇ ਸ਼ਬਦ ਦਾ ਪਾਠ ਸੁਣਕੇ ਫੇਰ ਗਾਉਣਾ ਸ਼ੁਰੂ ਕੀਤਾ ਸੁਰ ਲੈਅ ਦਾ ਅਤੀ ਸੁੰਦਰ ਸਾਮੰਜਸ!

ਫਿਰ ਕੋਮਲ ਧਾ ਵਾਲੀ ਦੇਵ ਗੰਧਾਰੀ ਦੀਆਂ ਸੁਰਾਂ ਮਾਹੌਲ ਵਿਚ ਛਾ ਗਈਆਂ (2) ਅੰਤ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ।

ਅਤੇ ਹੇਠ ਲਿਖੇ ਸ਼ਬਦ ਤਰਤੀਬ ਨਾਲ ਪਹਿਲਾਂ ਪੜ੍ਹੇ ਤੇ ਫੇਰ ਗਾਏ ਗਏ। ਇਉਂ ਲਗਦਾ ਸੀ ਜਿਵੇਂ ਪਵਿਤਰ ਮਸੀਤ ਵਿਚ ਪਾਵਨ ਗ੍ਰੰਥ ਸਾਹਿਬ ਪ੍ਰਕਾਸ਼ ਹੋ ਗਿਆ ਹੋਵੇ!

(3) ਤੇਰਾ ਜਨੁ ਰਾਮ ਰਸਾਇਣਿ ਮਾਤਾ...

(4) ਤਿੰਨ ਤਾਰ ਵਾਲੀ: ਮੇਰੋ ਸੁੰਦਰ ਕਹੁ ਮਿਲੈ ਕਿਤੁ ਗਲੀ...

(5) ਹਥੁ ਨ ਲਾਇ ਕਸੁੰਭੜੈ (ਅਰਥ ਸਮਝਾ ਕੇ)

(6) ਲਾਲਨੁ ਰਾਵਿਆ ਕਵਨ ਗਤੀ ਰੀ॥

(7) ਛਤ੍ਰਧਾਰੀ ਛਤ੍ਰ ਪਤੀ...

(8) ਮਨ ਰੇ ਜਾਪਹੁ ਰਾਮ ਗੋਪਾਲ...(ਕਾਨੜਾ ਪੜਤਾਲ)

ਸਤਿਗੁਰੂ ਜੀ ਦੇ ਸਾਹਮਣੇ ਵਾਲੀ ਦੀਵਾਰ, ਜਿਧੇ ਵਿਚੋਂ ਇਕ ਹੋਰ ਅੰਦਰ ਨੂੰ ਦਰ ਖੁਲ੍ਹਦੇ ਸਨ। ਇਸ ਤੇ ਬਹੁਤ ਵੱਡੀ ਤੇ ਚੋਖੇ ਚੌੜੇ ਫਰੇਮ ਵਿਚ ਲੱਗੀ ਕਲਮੀ ਤਸਵੀਰ ਵਿਚ ਸਿਤਾਰਾਂ ਵਾਲੇ ਵਿਅਕਤੀ ਨੂੰ ਵੇਖ ਮੈਂ ਪੁਛ ਲਿਆ: ਇਹ ਕੌਣ ਹਨ?

ਖਾਂ ਸਾਹਿਬ ਬੋਲੇ: ਮੇਰੇ ਦਾਦਾ ਉਸਤਾਦ ਇਮਦਾਦ ਹੁਸੈਨ ਖਾਨ ਹਨ ਅਤੇ ਜਦੋਂ ਰਾਤ ਦੇ 10 ਵਜ ਚੁੱਕੇ ਸਨ ਖਾਂ ਸਾਹਿਬ ਇਮਦਾਦ ਹੁਸੈਨ ਸਾਹਿਬ ਦੀ ਚਰਚਾ ਛਿੜ ਗਈ।

10.15 ਵਜੇ ਸ੍ਰੀ ਸਤਿਗੁਰੂ ਜੀ ਨੇ ਮੁੜ ਸੁਰਾਂ ਦੀ ਦੁਨੀਆਂ ਵਿਚ ਲੈ ਆਂਦਾ। ਆਪਣੇ ਕਲਾਕਾਰਾਂ ਨਾਲ, ਲਾਚਾਰੀ ਟੋਡੀ ਵਿਚ:

(9) ਸੁਖ ਰਾਜੇ ਹਰੀ ਚੰਦੁ ਘਰ ਨਾਰ ਸੁ ਤਾਰਾ ਲੋਚਨ ਰਾਣੀ...

(10) ਤਉ ਕਾਰਣਿ ਸਾਹਿਬਾ ਰੰਗਿ ਰਤੇ...

(11) ਅਤੇ ਕੇਦਾਰਾ ਵਿਚ, ਛੀਰ ਕੈਸੀ ਛੀਰਾ ਵਧ...

10.40 ਹੋ ਗਏ। ਮੈਂ ਬਥੇਰਾ ਆਖਿਆ, 'ਆਜ ਕਾ ਗਾਨਾਂ ਬਜਾਨਾ ਹੋ ਗਿਆ ਪਰ ਸੁਆਦ ਦੀ ਗੰਗਾ ਪ੍ਰਵਾਹਤ ਹੀ ਰਹੀ, ਰੁਕੀ ਨਾ। 'ਆਇ ਮਿਲੈ ਗੋ ਗਾਹਕੋਂ" ਵਾਲ ਗੱਲ ਸੀ ਫਿਰ ਖਾਂ ਸਾਹਿਬ ਨੇ ਆਪਣੇ ਕਿਦਾਰੇ ਸੁਣਾਣੇ ਸ਼ੁਰੂ ਕਰ ਦਿੱਤੇ। ਸਤਿਗੁਰੂ ਜੀ ਨੂੰ ਸੰਤੁਸ਼ਟਤਾ ਸੀ ਕਿ ਸਾਰੀਆਂ ਬੰਦਸ਼ਾਂ ਰਿਕਾਰਡ ਹੋ ਰਹੀਆਂ ਹਨ।

ਸਤਿਗੁਰੂ ਜੀ ਵਲੋਂ ਕੇਦਾਰਾ ਦੀ ਵਾਰੀ ਆਈ:

(12) ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ...

ਉਕਸਾਹਟ ਵਿਚ ਆ ਗਏ ਖਾਂ ਸਾਹਿਬ, ਉਹਨਾਂ ਵੀ ਹੋਰ ਦੋ ਬੰਦਸ਼ਾਂ ਪੇਸ਼ ਕਰ ਦਿੱਤੀਆਂ।

ਇਹ ਘਰੋਗੀ ਮਜਲਸ ਕਿਤੇ 11.15 ਵਜੇ ਜਾ ਮੁੱਕੀ 'ਤੇ ਜਦੋਂ ਤੁਰਨ ਦਾ ਵੇਲਾ ਆਇਆ, ਦੋ ਗੱਡੀਆਂ ਨੇ ਰਾਤੀ ਡੋਈ ਵਾਲੇ ਜਾਣਾ ਸੀ। ਦੁਵੱਲੀ ਪ੍ਰੇਮ ਦਾ ਇਹ ਹਾਲ ਸੀ ਜਿਵੇਂ ਵਿਛੜਨ ਤੇ ਜੀ ਨਾ ਕਰਦਾ ਹੋਵੇ। ਖਾਂ ਸਾਹਿਬ ਵਿਦਾ ਕਰਕੇ ਆਏ ਤਾਂ ਲਗ ਭਗ ਪੌਣਾ ਘੰਟਾ ਸਾਡੇ ਨਾਲ ਬੈਠਣਾ ਪੈ ਗਿਆ...ਪਰ ਉਹ ਵੀ ਸਾਡੀਆਂ ਗੂੜ੍ਹੀ ਪਛਾਣ ਦੀਆਂ ਘੜੀਆਂ ਸਨ।

## 10 ਸਤੰਬਰ 1985, ਮੰਗਲਵਾਰ
## ਡੇਹਰਾਦੂਨ-ਮੁਜ਼ੱਫਰ ਨਗਰ-ਦਿੱਲੀ

ਰਾਤ ਅਸਾਂ ਬੀਬੀ ਬਲਵੰਤ ਕੌਰ (40) ਸੁਪਤਨੀ ਸ. ਸੁਖਰਾਜ ਸਿੰਘ (45) ਦੇ ਘਰ ਬਿਤਾਈ। ਸ. ਸੁਖਰਾਜ ਸਿੰਘ ਅੱਜ ਕਲ ਬਿਹਾਰ ਵਿਚ ਸਰਵਿਸ ਕਰਦੇ ਹਨ। ਉਹਨਾਂ ਦੀ ਸੰਤਾਨ ਹੈ:

1. ਕੁਲਵੰਤ ਸਿੰਘ (16)
2. ਇੰਦਰਜੀਤ ਕੌਰ, ਵੀਣਾ (13)
3. ਅਜੀਤ ਸਿੰਘ (11)

ਇਹਨਾਂ ਦੇ ਗੁਆਂਢ ਇਕ ਹੋਰ ਜੋੜਾ ਨਾਮਧਾਰੀਆਂ ਦਾ ਹੈ: ਸ. ਕਿਸ਼ਨ ਸਿੰਘ—ਬੀਬੀ ਪ੍ਰੀਤਮ ਕੌਰ। ਇਸ ਜੋੜੇ ਦੇ ਬੱਚੇ ਸ੍ਰੀ ਸਤਿਗੁਰੂ ਜੀ ਨੂੰ ਆਇਆਂ ਤਾਂ ਸ਼ਰਧਾ ਸਤਕਾਰ ਨਾਲ ਹੀ ਨਮਸਕਾਰ ਕਰਦੇ ਹਨ ਪਰ ਨਾਮਧਾਰੀਆਂ ਦੀ ਰਹਿਤ ਬਹਿਤ ਤੋਂ ਦੂਰ ਚਲੇ ਗਏ ਹਨ। ਉੱਤਰੀ ਪਟੇਲ ਨਗਰ ਵਿਚ ਹੋਰ ਵੀ ਅਨੇਕਾਂ ਘਰ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਮੁਤਲਾਸ਼ੀ ਹਨ, ਪਰ ਉਨ੍ਹਾਂ ਨੂੰ ਨਾਮਧਾਰੀ ਨਹੀ ਕਿਹਾ ਜਾ ਸਕਦਾ।

ਬੀਬੀ ਬਲਵੰਤ ਕੌਰ ਕੇ ਘਰੋਂ ਜਲਪਾਣੀ ਪ੍ਰਸਾਦ ਛਕ ਕੇ ਅਸੀ 6 ਜਣੇ ਆਪੋ ਆਪਣੀ ਮੰਜ਼ਲ ਵਲ ਚਲੇ। ਸ੍ਰੀ ਟਹਿਲ ਸਿੰਘ ਦੀ ਮਾਰੂਤੀ ਵਾਲੀਆਂ ਅਸਾਂ ਚਹੁੰਆਂ ਸਵਾਰੀਆਂ ਨੇ ਦਿੱਲੀ ਵਲ ਮੂੰਹ ਕੀਤਾ।

ਕਲੇਮੈਂਟ ਟਾਊਨ ਵਿਚ ਮੇਰੀ ਜਾਕਟ ਭੁੱਲ ਜਾਣ ਕਰਕੇ ਖਾਂ ਸਾਹਿਬ ਦੀ ਮਿਲਣੀ ਦਾ ਅੱਜ ਫਿਰ ਅਵਸਰ ਮਿਲ ਗਿਆ। ਉਹ ਮੈਨੂੰ ਗੱਡੀ ਵਿਚ ਬੈਠੇ ਨੂੰ ਸੜਕ ਤੇ ਆ ਮਿਲੇ: ਇਸ ਤਰ੍ਹਾਂ ਤਾਂ ਮੈਂ ਜਾਣ ਨਹੀ ਦੇਣਾ। ਹਰਭਜਨ ਸਿੰਘ ਜੀ ਮੇਰੀ ਜਾਕਟ ਅੰਦਰੋਂ ਲੈ ਆਏ।

10.20 ਤਕ ਅਸੀ ਮੁਜ਼ੱਫ਼ਰ ਨਗਰ ਆ ਰੁੱਕੇ। ਏਥੇ ਡਿਪਟੀ ਕੁਲੈਕਟਰ ਦੇ

ਦਫਤਰ ਦੇ ਮੁਖੀ ਸ. ਅੱਛਰ ਸਿੰਘ ਦੇ ਘਰ ਸਾਨੂੰ ਮਸੂਰੀ ਤੋਂ ਹੀ ਨਿਮੰਤ੍ਰਣ ਸੀ। ਸ. ਜੀ ਨੂੰ ਤੇ ਬੀਬੀ ਸਵਰਨ ਕੌਰ ਨੂੰ ਵਧਾਈਆਂ ਦੇਣ ਦਾ ਮੌਕਾ ਵੀ ਸੀ ਕਿਉਂਕਿ ਸ. ਅਛਰ ਸਿੰਘ ਦੇ ਵੱਡੇ ਲੜਕੇ ਮੋਹਣ ਸਿੰਘ ਸੁਰਜੀਤ ਕੌਰ (ਪਤਨੀ) ਦੇ ਘਰ 15 ਦਿਨ ਹੋਏ ਮੁੜ ਰਤਨ ਨੇ ਜਨਮ ਲਿਖ਼ਾ ਹੋਇਆ ਸੀ। ਸ. ਅੱਛਰ ਸਿੰਘ ਹੰਸਪਾਲ ਜੀ ਸਾਨੂੰ ਉਡੀਕਦਿਆਂ ਹੀ ਦਫਤਰ ਚਲੇ ਗਏ ਸਨ—ਟਹਿਲ ਸਿੰਘ ਜਾ ਕੇ ਲੈ ਆਇਆ। ਇਸੇ ਦੀ ਭੈਣ ਦੇ ਘਰ ਬਾਲ-ਜਨਮ ਹੋਇਆ ਸੀ। ਸ. ਜੀ ਨਾਲ ਬੈਠ ਕੇ ਜਲ ਪਾਣੀ ਛਕਦਿਆਂ ਹੀ ਸ. ਅਛਰ ਸਿੰਘ ਦੀ ਵਾਕਫ਼ੀ ਦਾ ਲਾਭ ਉਠਾ ਕੇ ਏਥੋਂ ਦੇ ਸਾਰੇ ਸਿੰਘਾਂ ਦੇ ਨਾਂ ਨੋਟ ਕਰ ਲਏ:

1. ਸ. ਅੱਛਰ ਸਿੰਘ ਹੰਸਪਾਲ ਜੀ (56) ਸਪੁਤ੍ਰ ਮਿਸਤ੍ਰੀ ਸੰਤੋਖ ਸਿੰਘ ਬਾਠਾਂ ਵਾਲ ਨਾਰੋਵਾਲ ਸਿਆਲ ਕੋਟ ਬੀਬੀ ਸਵਰਨ ਕੌਰ (51) ਸਪੁਤ੍ਰੀ ਸ. ਵਸਾਵਾ ਸਿੰਘ ਪਿੰਡ ਕੀਰਾਂ ਵਾਲੀ (ਸ਼ੇਖੂਪੁਰ)

ਬੱਚੇ: 1. ਸ. ਮੋਹਣ ਸਿੰਘ ਐਮ.ਕੌਮ (30) ਪੰਜਾਬ ਐਂਡ ਸਿੰਧ ਬੈਂਕ ਬੀਬੀ ਸਰਬਜੀਤ ਕੌਰ ਸਪੁਤ੍ਰੀ ਸੰਤ ਸਾਧਾ ਸਿੰਘ ਰਮੇਸ਼ ਨਗਰ ਦਿੱਲੀ

2. ਸ. ਜੈਇੰਦਰ ਸਿੰਘ (24)
ਬੀਬੀ ਅਮਰਦੀਪ ਕੌਰ ਸਪੁਤ੍ਰੀ ਸ. ਗੁਰਬਚਨ ਸਿੰਘ ਨਾਗੀ, ਬਟਾਲਾ,

3. ਸ. ਰਾਜਿੰਦਰ ਸਿੰਘ (22) ਬੀ ਐਸ ਸੀ, ਐਲ ਐਲ ਬੀ ਡਿਸਟ੍ਰਿਕਟ ਆਰਗੇਨਾਈਜ਼ਰ ਭਾਰਤ ਸਕਾਊਟ ਐਂਡ ਗਾਈਡ

4. ਸੰਗੀਤ (27)
ਸੁਪਤਨੀ ਸ. ਜਸਵਿੰਦਰ ਸਿੰਘ 2-ਏ,
ਅਜਿੰਦਰਾ ਬ੍ਰਦਰਜ਼, ਮਾਲਵੀਆ ਨਗਰ, ਦਿੱਲੀ

5. ਅਮਰਜੀਤ ਕੌਰ (19) ਬਾਰਵੀਂ ਦੀ ਵਿਦਿਆਰਥਣ

6. ਪਰਮਜੀਤ ਕੌਰ (15) 9ਵੀਂ ਵਿਚ

2. ਸੰਤ ਹਜ਼ਾਰਾ ਸਿੰਘ, ਸ. ਅੱਛਰ ਸਿੰਘ ਦੇ ਸਕੇ ਭਾਈ

3. ਸੰਤ ਤਾਰਾ ਸਿੰਘ, ਕੰਮ ਮੁਜ਼ੱਫਰ ਨਗਰ, ਰਿਹਾਇਸ਼ ਸਿਸੋਨਾ
ਜ਼ਿਲ੍ਹਾ ਮਜ਼ੱਫਰ ਨਗਰ (ਛੇ ਕਿਲੋਮੀਟਰ ਦਾ ਫਾਸਲਾ)

4. ਸੰਤ ਪੂਰਨ ਸਿੰਘ

5. ਸੰਤ ਬਲਵੰਤ ਸਿੰਘ, ਸਪੁਤ੍ਰ ਸੰਤ ਲੱਧਾ ਸਿੰਘ, ਸਿਸੋਨਾ

6. ਸੰਤ ਮਨਜੀਤ ਸਿੰਘ

7. ਸੰਤ ਮਹਿੰਗਾ ਸਿੰਘ ਸਪੁਤ੍ਰ ਸ. ਸਵਰਨ ਸਿੰਘ (ਸਵ) ਸਿਸੋਨਾ...

8. ਸੰਤ ਰਤਨ ਸਿੰਘ ਗ੍ਰੰਥੀ ਸਪੁਤ੍ਰ ਸੰਤ ਗੁਰਮੁਖ ਸਿੰਘ

9. ਸੰਤ ਹਵੇਲਾ ਸਿੰਘ ਸੋਧੀ (70)

10. ਸੰਤ ਸੁਰੈਣ ਸਿੰਘ, ਭੋਪਾ ਰੋਡ, ਮੁਜ਼ੱਫਰ ਨਗਰ

11. ਸੰਤ ਸਰੂਪ ਸਿੰਘ, ਗਾਂਧੀ ਕਾਲੋਨੀ

12. ਸ. ਦਰਸ਼ਨ ਸਿੰਘ ਨਾਗੀ, SDO ਹਾਈਡਲ

13. ਬੀਬੀ ਰਾਜਿੰਦਰ ਕੌਰ ਸੁਪਤਨੀ (ਸੁਰਗਵਾਸੀ) ਸੰਤ ਧਿਆਨ ਸਿੰਘ (ਭੈ.ਸਾ) ਇੰਡਸਟ੍ਰੀਅਲ, ਏਰੀਆ, ਮੁਜ਼ੱਫਰ ਨਗਰ

14. ਸ. ਭਾਨ ਸਿੰਘ, ਰੁੜਕੀ ਰੋਡ, ਮੁਜ਼ੱਫਰ ਨਗਰ

ਸ. ਅੱਛਰ ਸਿੰਘ, ਪਰਵਾਰ ਤੋਂ ਸੇਵਾ ਸਤਿਕਾਰ ਪ੍ਰਾਪਤ ਕਰਕੇ 12.15 ਦੇ ਤੁਰੇ 2.30 ਵਜੇ ਤਕ ਦਿੱਲੀ ਵਿਚ ਘਰੋ ਘਰੀ ਪੁਜ ਗਏ। ਸੰਤ ਸਾਧਾ ਸਿੰਘ ਰਮੇਸ਼ ਨਗਰ ਨੂੰ ਸਤਿਗੁਰਾਂ ਨੇ ਬੜੀ ਸੁੰਦਰ ਅਤੇ ਸੁਸ਼ੀਲ ਸੰਤਾਨ ਬਖਸ਼ੀ ਹੈ। ਉਹਨਾਂ ਦੇ ਦੁਹਤਾ ਹੋਣ ਨਾਲ ਹੋਰ ਵੀ ਭਾਗ ਲਗ ਗਏ। ਸਾਧਾ ਸਿੰਘ ਜੀ ਦਾ ਛੋਟਾ ਲੜਕਾ, ਸੁਘੱੜ, ਗੋਰਾ ਚੁਸਤ ਬਰੁਸਤ, ਟਹਿਲ ਸਿੰਘ 10 ਦਿਨ ਨਿਰੰਤਰ ਗੁਰੂ ਕੀ ਸੇਵਾ ਵਿਚ ਰਿਹਾ। ਨਵੀਂ ਮਾਰੂਤੀ ਕਾਰ ਦਾ ਚਾਲਕ ਅਤੇ ਉਸ ਦਾ ਪੈਟਰੋਲ ਵੀ ਖਰਚ ਕਰਦਾ। ਮਾਰੂਤੀ ਨੇ ਇਕ ਪਲ ਚੈਨ ਨਹੀ ਲਿਆ ਰਾਤ ਦੇ 12.30 ਤਕ ਟਹਿਲ ਸਿੰਘ ਤੇ ਮਾਰੂਤੀ ਰੱਜ ਕੇ ਦੁੜਕੀ ਪਏ ਰਹੇ।

ਘਰ ਆਉਂਦਿਆਂ ਹੀ ਸ੍ਰੀਮਤੀ ਗੁਰਬਚਨ ਕੌਰ ਵਲੋਂ ਦੋ ਮੌਤਾਂ ਦੀ ਖ਼ਬਰ ਮਿਲੀ। ਇਕ, ਰਾਣੀਆਂ (ਸਰਸਾ) ਵਾਲੇ ਮੇਰੇ ਦਾਮਾਦ ਸ. ਬਲਬੀਰ ਸਿੰਘ ਢਿੱਲੋਂ ਦੇ ਪਿਤਾ ਸ. ਜਗਤ ਸਿੰਘ ਦੀ, ਜਿੰਨਾਂ ਦਾ ਸੁਰਗਵਾਸ 25.8.85 ਨੂੰ ਹੋਇਆ, ਦੂਜੀ, ਸੰਤ ਇੰਦਰ ਸਿੰਘ ਕਬੀਰ 1/C/17 ਰਮੇਸ਼ ਨਗਰ, ਨਵੀ ਦਿੱਲੀ ਦੀ ਜਿਸ ਦੇ ਚਲਾਣੇ 2-9-1985 ਨੂੰ ਹੋਏ। ਦੋਵੇਂ ਸੱਜਣ ਚਿਰ ਬਿਰਧ ਸਨ, ਉਨ੍ਹਾਂ ਦਾ ਸੁਖਾਲੀ ਸੁਆਸੀ ਚਲੇ ਜਾਣਾ ਵਾਜਬ ਹੀ ਲਗਿਆ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ 5.30 ਵਜੇ ਜਾ ਕੀਤੇ। ਆਪ ਜੀ ਸੰਗਤ ਦੇ ਭਰਪੂਰ ਇਕੱਠ ਵਿਚ ਸਮਾਧੀ ਸਥਿਤ ਸਨ। ਨਾਮ ਸਿਮਰਨ ਹੋ ਰਿਹਾ ਸੀ, ਦਿੱਲੀ ਦੇ ਸਿੱਖਾਂ ਤੋਂ ਇਲਾਵਾ ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਸ. ਬਲਵਿੰਦਰ ਸਿੰਘ ਔਰੰਗਾਬਾਦ ਵਾਲੇ, ਸ. ਕਰਤਾਰ ਸਿੰਘ ਰਾਜਿੰਦਰ ਸਿੰਘ ਅਸ਼ੋਕਾ ਬਿਸਕੁਟ ਹੈਦਰਾਬਾਦ ਵਾਲੇ ਵੀ ਸੱਚੇ ਪਾਤਸ਼ਾਹ ਜੀ ਦੇ ਪਿਛੇ ਪਹਿਲੀ ਪਾਲ ਦੇ ਸਿੱਖਾਂ ਵਿਚ ਸਨ।

ਸਾਡੇ ਕੀਰਤਨ ਕਾਰਾਂ ਨੇ 'ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀਂ' ਸ਼ਬਦ ਦਾ ਸੁਹਣਾ ਕੀਰਤਨ ਕੀਤਾ।

ਏਥੇ ਸੰਤ ਜਸਵੰਤ ਸਿੰਘ ਦਰਜ਼ੀ ਨਾਲ ਮੁਲਾਕਾਤ ਹੋਈ। ਉਹ ਅਜੇ ਕੱਲ੍ਹ ਹੀ ਤਨਜ਼ਾਨੀਆ ਤੋਂ ਪਰਤਿਆ ਹੈ। ਦਿੱਲੀ ਵਾਲੇ ਨਾਮਧਾਰੀ ਪੁਸ਼ਾਕਾਂ ਦੀ ਥੁੜੋਂ ਤੋਂ ਅਉਖੇ ਸਨ। ਹੁਣ ਫੇਰ ਉਸ ਦੀ ਚੁਬਾਰੀ ਖੁਲ੍ਹੇਗੀ ਤੇ ਕਪੜਿਆਂ ਦੇ ਅੰਬਾਰ ਸੀਤੇ ਜਾਣਗੇ।

ਜਸਵੰਤ ਸਿੰਘ ਮਹੀਨਾ ਭਰ ਨੈਰੋਬੀ ਵਿਖੇ ਵੀ ਲਾ ਆਇਆ ਹੈ। ਉਸ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਇਸ ਪ੍ਰਤੱਖ ਕਰਾਮਾਤ ਨੇ ਨੈਰੋਬੀ ਦੇ ਸਿੱਖਾਂ

ਤੇ ਅੱਛਾ ਪ੍ਰਭਾਵ ਪਾਇਆ ਕਿ ਜਿਸ ਬਲਦੇਵ ਸਿੰਘ ਰਾਣੀਆਂ ਦੀ ਠੋਡੀ ਦੇ ਵਾਲ ਭੂਰ ਚੁਕੇ ਸਨ ਤੇ ਕਿਸੇ ਦਵਾਈ ਨੇ ਅਸਰ ਨਹੀਂ ਕੀਤਾ ਸੀ, ਸਤਿਗੁਰਾਂ ਦੇ ਬਚਨ ਨਾਲ ਉਸ ਦੀ ਦਾਹੜ੍ਹੀ ਭਰਪੂਰਤਾ ਨਾਲ ਉਗ ਆਈ। ਨੈਰੋਬੀ ਦੇ ਸਿੱਖਾਂ ਨੂੰ ਇਸ ਵਾਕਿਆਤ ਦਾ ਪਤਾ ਲਗਾ ਤਾਂ ਉਹ ਅਚਰਜ ਵੀ ਹੋਏ ਤੇ ਸਨਿਮਰ ਵੀ। ਕਈ ਹੋਰਨਾਂ ਨੇ ਤਾਂ ਇਸ ਤੋਂ ਪ੍ਰਭਾਵਤ ਹੋ ਭਜਨ ਵੀ ਪੁੱਛ ਲਿਆ।

## 11 ਸਤੰਬਰ 1985, ਬੁੱਧਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਵਿਖੇ ਹੋਇਆ।

ਕੋਠੀ ਗਿਆ ਤਾਂ ਸੇਠ ਤ੍ਰਿਲੋਕ ਸਿੰਘ ਜੀ ਨਾਲ ਫੋਨ ਤੇ ਗੱਲਬਾਤ ਹੋਈ। ਬੀਬੀ ਮਹਿੰਦਰ ਕੌਰ ਚਾਵਲਾ ਦਾ ਉਨ੍ਹਾਂ ਨਾਲ ਅਫਸੋਸ ਕੀਤਾ। ਉਨ੍ਹਾਂ ਦੀ ਇੱਛਾ ਸੀ ਕਿ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਬੀਬੀ ਨਮਿਤ 18.9.85 ਵਾਲੇ ਦਿਨ ਪੈਣ ਵਾਲੇ ਭੋਗ ਸਮੇਂ ਮੈਂ ਕੁਝ ਸ਼ਬਦ ਬੀਬੀ ਜੀ ਬਾਰੇ ਲਿਖ ਕੇ ਆਖਾਂ! ਮੈਂ ਪਰਵਾਨ ਕੀਤਾ।

ਏਥੇ ਸ. ਅਵਤਾਰ ਸਿੰਘ ਤਬਲਾਵਾਦਕ ਅੰਮ੍ਰਿਤਸਰੀ ਤੇ ਉਸ ਦੀ ਪਤਨੀ ਹਰਦੀਪ ਕੌਰ ਵੀ ਨਜ਼ਰ ਪਏ। ਭਾਵੇਂ ਆਪਣੇ ਸਹੁਰੇ ਨਗਰ ਮਸੂਰੀ ਅਵਤਾਰ ਸਿੰਘ ਨਹੀ ਜਾ ਸਕਿਆ ਪਰ ਸਤਿਗੁਰੂ ਜੀ ਦਾ ਬੁਲਾਇਆ ਦਿੱਲੀ ਆ ਗਿਆ। ਸੱਚੇ ਪਾਤਸ਼ਾਹ ਜੀ ਉਸ ਲਈ ਬਿਹਤਰ ਇਲਾਜ ਦਾ ਪ੍ਰਬੰਧ ਕਰ ਰਹੇ ਹਨ। ਅਵਤਾਰ ਦਾ ਭਾਵੇਂ ਸਰੀਰ ਕਮਜ਼ੋਰ ਸੀ ਪਰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਚਾਹ ਤਕੜੀ ਸੀ।

ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਨੂੰ ਮਿਲ ਕੇ ਸੱਚੇ ਪਾਤਸ਼ਾਹ ਜੀ ਦੇ ਆਗਾਮੀ ਪ੍ਰੋਗਰਾਮ ਦਾ ਪਤਾ ਕੀਤਾ। ਪ੍ਰੋਗਰਾਮ ਇਸ ਅਨੁਸਾਰ ਹੈ।

13.9.85 ਸ. ਮਹਿੰਦਰ ਸਿੰਘ ਬੱਲ ਨਕੋੜਾ ਦੀ ਮਾਤਾ ਨਮਿਤ ਭੋਗ

14.9.85 ਸੰਤ ਸ਼ਿੰਗਾਰਾ ਸਿੰਘ ਆਓ ਭਗਤ ਭੈਣੀ ਸਾਹਿਬ ਨਮਿਤ ਭੋਗ ਸ੍ਰੀ ਜੀਵਨ ਨਗਰ ਵਿਖੇ।

15.9.85 ਮੇਲਾ ਅੰਮ੍ਰਿਤਸਰ ਵਿਖੇ ਹੋਏ ਸ਼ਹੀਦਾਂ ਨਮਿਤ ਸ੍ਰੀ ਜੀਵਨ ਨਗਰ ਵਿਖੇ

16.9.85 ਮੇਲੇ ਦੇ ਭੋਗ ਉਪ੍ਰੰਤ ਸ਼ਾਮੀ ਰਾਣੀਆਂ ਵਿਖੇ ਸੰਤ ਜਗਤ ਸਿੰਘ ਨਮਿਤ ਭੋਗ

17.9.85 ਦਿੱਲੀ ਵਿਖੇ ਸੰਤ ਇੰਦਰ ਸਿੰਘ ਕਬੀਰ ਦਾ ਭੋਗ

18.9.85 ਦਿੱਲੀ ਵਿਖੇ ਬੀਬੀ ਮਹਿੰਦਰ ਕੌਰ ਨਮਿਤ ਭੋਗ

ਪਿਛਲੇ ਦਿਨਾਂ ਵਿਚ ਹੋਈਆਂ ਮੌਤਾਂ ਦਾ ਹੀ ਇਹ ਵੇਰਵਾ ਸੀ ਇਕ ਤਰ੍ਹਾਂ।

ਕੋਠੀ ਦੇ ਹੇਠਲੇ ਵੱਡੇ ਹਾਲ ਵਿਚ ਦਿੱਲੀ ਦੇ ਡੇਢ ਦਰਜਨ ਵਿਅਕਤੀਆਂ ਦੇ ਇਕੱਠ ਦੀ ਮੈਨੂੰ ਝਲਕ ਮਾਤ੍ਰ ਪਾਈ। ਅੱਜ ਮੈਂ ਪੁੱਛ ਨਹੀ ਸਕਿਆ ਕਿ ਇਸ ਮੀਟਿੰਗ ਦਾ ਮਨੋਰਥ ਕੀ ਹੈ। ਸੰਭਾਵਨਾ ਹੈ ਕੋਈ ਉਗ੍ਰਾਹੀ ਹੋਵੇ।

ਸੰਤ ਕਬੀਰ ਦੇ ਸਪੁਤ੍ਰ ਸੰਤ ਗੁਰਬਚਨ ਸਿੰਘ ਨੂੰ ਮਿਲਣ ਤੇ ਅਫਸੋਸ ਕਰਨ ਉਨ੍ਹਾਂ ਦੇ ਘਰ ਗਿਆ। ਗੱਲ ਅਫਸੋਸ ਵਾਲੀ ਨਹੀ ਸੀ, ਕਬੀਰ ਜੀ 85 ਸਾਲ ਦੀ ਆਯੂ ਭੋਗ ਕੇ ਪੂਰੇ ਹੋਏ ਸਨ 2.9.85 ਨੂੰ ਪਿਸ਼ਾਬ ਰੁਕਣ ਦਾ ਬਹਾਨਾ ਮੌਤ ਲਈ ਬਣਿਆ। ਉਨ੍ਹਾਂ ਦੀ ਸੁਪਤਨੀ ਬੀਬੀ ਤੇਜ ਕੌਰ—ਮਾਈ ਲੋਈ—65 ਸਾਲ ਦੀ ਉਮਰੇ ਹੀ ਗੁਜ਼ਰ ਗਏ ਸਨ। ਹੁਣ ਪਿਛੇ ਇਕੋ ਪੁੱਤ ਸੰਤ ਗੁਰਬਚਨ ਸਿੰਘ (50) ਅਤੇ ਇਸ ਦੀ ਸੁਪਤਨੀ ਬੀਬੀ ਹਰਜੀਤ ਕੌਰ (45) ਹਨ ਅਤੇ ਅੱਗੇ ਇਹਨਾਂ ਦਾ ਬਾਕੀ ਪਰਵਾਰ।

ਸੰਤ ਗੁਰਬਚਨ ਸਿੰਘ ਨੂੰ ਉਹਨਾਂ ਦੇ ਬੱਚਿਆਂ ਬਾਰੇ ਪੁੱਛਿਆ ਤਾਂ ਉਹਨਾਂ ਨੂੰ ਏਨਾ ਹੀ ਪਤਾ ਸੀ ਕਿ ਉਨ੍ਹਾਂ ਦੇ ਦੋ ਬੱਚੇ ਹਨ। ਉਹਨਾਂ ਦੇ ਨਾਂ ਜਾਂ ਉਮਰਾਂ ਬਾਰੇ ਕੁਝ ਮਾਲੂਮ ਨਹੀ ਸੀ। ਹੱਸ ਕੇ ਕਹਿਣ ਲਗੇ: ਘਰ ਵਾਲੀ ਆਉਂਦੀ ਹੈ ਤਾਂ ਲਿਖਕੇ ਤੁਹਾਨੂੰ ਘੱਲ ਦਿਆਂਗਾ।

ਘੱਲੀ ਤਾਂ ਸੱਤ ਬੱਚਿਆਂ ਦੇ ਹੇਠ ਲਿਖੇ ਅਨੁਸਾਰ ਨਾਮ ਅਤੇ ਆਯੂ ਸੀ:

1. ਦੇਵਿੰਦਰ ਕੌਰ 26
2. ਸੁਖਦੇਵ ਸਿੰਘ 22
3. ਗੁਰਦੇਵ ਸਿੰਘ 19
4. ਜਸਪ੍ਰੀਤ ਕੌਰ 17
5. ਚਰਨਜੀਤ ਸਿੰਘ 13
6. ਪਰਮਜੀਤ ਸਿੰਘ 10
7. ਤਜਿੰਦਰ ਸਿੰਘ 7

5 ਤੋਂ 6 ਵਜੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਧ ਸੰਗਤ ਨੇ ਨਾਮ ਸਿਮਰਨ ਕੀਤਾ। ਅਤੇ ਏਸੇ ਸਮੇਂ ਵਿਚ ਸੰਤ ਸੁਲੱਖਣ ਸਿੰਘ ਸੋਧੀ ਦੇ ਪਿਤਾ ਸੰਤ ਉਜਾਗਰ ਸਿੰਘ ਨਮਿਤ ਵਰ੍ਹੀਣੇ ਦਾ ਭੋਗ ਪਿਆ। ਉਜਾਗਰ ਸਿੰਘ ਜੀ ਦੀ ਸੰਤਾਨ ਨੇ ਮਾਇਆ ਦੇ ਨਾਲ ਫਲਾਂ ਦੀਆਂ ਪੇਟੀਆਂ ਵੀ ਮੱਥਾ ਟੇਕੀਆਂ।

ਇਸ ਦੀਵਾਨ ਵਿਚ ਸੰਤ ਬਲਵੰਤ ਸਿੰਘ ਅਤੇ ਸੰਤ ਚਰਨ ਸਿੰਘ ਬਾਲੀ ਨਗਰ ਨੇ ਗੁਰੂ ਕੀ ਹਜ਼ੂਰੀ ਵਿਚ ਦੋ ਦੋ (ਜਾਂ ਵੱਧ) ਹਜ਼ਾਰ ਦੇ ਨੋਟ ਲਿਆ ਕੇ ਪੇਸ਼ ਕੀਤੇ, ਹਜ਼ੂਰ ਦੇ ਇਸ਼ਾਰੇ ਨਾਲ ਇਹ ਰਕਮ ਸ. ਹੰਸਪਾਲ ਜੀ ਨੇ ਗ੍ਰਹਿਣ ਕਰ ਲਈ। ਮੈਨੂੰ ਸੁਝਦਾ ਹੈ ਸ੍ਰੀ ਰਾਜਨ ਦੇ ਮਕਾਨ ਲਈ ਸਹਾਇਤਾ ਵਜੋਂ ਹੀ

ਸ਼ਾਇਦ ਸਵੇਰ ਵਾਲੀ ਮੀਟਿੰਗ ਹੋਵੇ ਤੇ ਉਸਦਾ ਸਿੱਟਾ ਇਹ ਆ ਰਹੀ ਮਾਇਆ ਹੋਵੇ!

ਅੱਜ ਦੀਵਾਨ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਦੀ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੇ ਹਜ਼ੂਰ ਦੀ ਸੇਵਾ ਵਿਚ ਇਕ ਰੁਪਿਆ ਧਰ ਕੇ ਮੱਥਾ ਟੇਕਿਆ। ਇਸ ਵੱਲ ਸੱਚੇ ਪਾਤਸ਼ਾਹ ਜੀ ਨੇ ਤੱਕਿਆ ਤੇ ਫਿਰ ਇਸ਼ਾਰੇ ਨਾਲ ਆਪਣੇ ਸਕੱਤਰ ਤਰਸੇਮ ਸਿੰਘ ਦਾ ਧਿਆਨ ਵੀ ਦੁਆਇਆ।

## 13 ਸਤੰਬਰ 1985, ਸ਼ੁੱਕਰਵਾਰ
## ਨਕੌੜਾ (ਸਰਸਾ)

ਪਰਸੋਂ, ਸੰਤ ਤਰਸੇਮ ਸਿੰਘ ਸਕੱਤਰ ਨੇ ਕਿਹਾ ਸੀ ਕਿ ਨਕੌੜੇ ਅਤੇ ਇਲਾਕੇ ਦੀ ਮੰਨੀ-ਦੰਨੀ ਹਸਤੀ ਸ. ਮਹਿੰਦਰ ਸਿੰਘ ਬੱਲ ਦੀ ਮਾਤਾ ਗੁਜ਼ਰ ਗਈ ਹੈ। 13 ਨੂੰ ਉਸਦਾ ਭੋਗ ਪੈਣਾ ਹੈ, ਮੈਂ ਵੀ ਜੇ ਚੱਲ ਸਕਾਂ ਤਾਂ ਜ਼ਰੂਰ ਚੱਲਾਂ। ਸੋ ਅੱਜ ਸਵੇਰੇ 6 ਵਜੇ ਘਰੋਂ ਨਿਕਲ ਬਸਾਂ ਫੜ ਕੇ 1.15 ਤਕ ਰਾਣੀਆਂ ਪਹੁੰਚ ਗਿਆ। ਪੁੱਤ੍ਰੀ ਦੇ ਘਰੋਂ ਪ੍ਰਸ਼ਾਦ ਛਕਦਿਆਂ ਪਤਾ ਲੱਗਾ ਕਿ ਜੀਵਨ ਨਗਰ ਸੜਕ ਤੋਂ ਨਕੌੜੇ ਤਕ ਰਿਕਸ਼ੇ ਮਿਲ ਜਾਂਦੇ ਹਨ। ਸੰਤ ਅਜਮੇਰ ਸਿੰਘ ਬਾਜਵਾ, ਸੰਤ ਨਗਰ ਦੇ ਲੜਕੇ ਸ੍ਰੀ ਗੁਰਦੀਪ ਸਿੰਘ ਨੇ ਟ੍ਰੈਕਟਰ ਤੇ ਬਹਾ ਕੇ ਨਕੌੜਾ ਨੇੜੇ ਕਰ ਦਿੱਤਾ।

ਰਿਕਸ਼ੇ ਤੇ ਪਿੰਡ ਪਹੁੰਚਾ ਤਾਂ ਚਾਨਣੀਆਂ ਹੇਠ, ਘਰ ਦੇ ਨੇੜੇ ਦੇ ਪਲਾਟ ਵਿਚ ਤਕੜੀ ਸੰਗਤ ਦੀ ਹਾਜ਼ਰੀ ਨੂੰ ਜਥੇਦਾਰ ਨਿਰੰਜਨ ਸਿੰਘ ਕੱਕੜ ਸੰਬੋਧਨ ਕਰਦੇ ਡਿੱਠੇ। ਹੱਲੇ ਦਾ ਦੀਵਾਨ ਸਜਿਆ ਹੋਇਆ ਸੀ।

ਘਰ ਵਿਚ ਠੰਢੇ-ਤੱਤੇ ਪਾਣੀ ਦੀ ਸੇਵਾ ਬੱਚੇ ਕਰ ਰਹੇ ਸਨ। ਰਿਸ਼ਤੇਦਾਰ, ਇਲਾਕੇ ਦੇ ਸ਼ੁਭਚਿੰਤਕ ਕੋਲ, ਮਾ: ਅਮਰੀਕ ਸਿੰਘ, ਸਾਜਨ, ਢਿੱਲੋਂ ਤੇ ਸ. ਹਰੀ ਸਿੰਘ ਵੜਾਣੀਆ ਪਰਵਾਰ ਆਦਿ ਦੀਵਾਨ ਤੋਂ ਬਾਹਰ ਹੀ ਮਿਲ ਪਏ।

ਮੇਰੇ ਹੱਥ ਲੱਗੇ ਕਾਰਡ ਅਨੁਸਾਰ ਸ. ਜੁਗਿੰਦਰ ਸਿੰਘ ਸ. ਮਹਿੰਦਰ ਸਿੰਘ ਸ. ਬੇਅੰਤ ਸਿੰਘ, ਸ. ਖਜਾਨ ਸਿੰਘ, ਸ. ਗੁਰਦਿਆਲ ਸਿੰਘ—ਬੱਲ ਭਰਾਵਾਂ ਦੀ ਮਾਤਾ ਬੀਬੀ ਲਾਭ ਕੌਰ ਸੁਪਤਨੀ ਸ. ਦਲੀਪ ਸਿੰਘ ਬੱਲ, 85 ਸਾਲ ਦੀ ਆਯੂ ਭੋਗ ਕੇ ਚਲਾਣਾ ਕੀਤੇ ਹਨ।

3.30 ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮ ਸਿਮਰਨ ਸਮੇਂ ਆ ਕੇ ਦਰਸ਼ਨ ਦਿਤੇ। ਨਾਮ ਸਿਮਰਨ ਦੇ ਅੰਤਲੇ ਭਾਗ ਵਿਚ ਬੀਬੀ ਜੀ ਨਮਿਤ ਭੋਗ ਦੇ ਸਲੋਕ ਪੜ੍ਹੇ ਜਾਣ ਲੱਗੇ। ਮਹਾਰਾਜ ਬੀਰ ਸਿੰਘ ਜੀ ਵੀ ਪਹੁੰਚ

ਗਏ। ਸਾਰੇ ਭਰਾਵਾਂ ਦੇ ਬੱਚਿਆਂ ਅਤੇ ਮੌਜੂਦ ਵੱਡਿਆਂ ਨੇ ਭੋਗ ਦੇ ਸਮੇਂ ਮਾਇਆ ਬਸਤਰ, ਬਰਤਨ, ਬਿਸਤਰ ਆਦਿ ਗੁਰੂ ਚਰਨਾਂ ਵਿਚ ਰੱਖ ਮੱਥਾ ਟੇਕਿਆ। ਮਾਸਟਰ ਦਰਸ਼ਨ ਸਿੰਘ ਨੇ 'ਸਦ' ਦਾ ਪਾਠ ਕੀਤਾ ਅਤੇ ਅਰਦਾਸ ਕੀਤੀ ਮਹਾਰਾਜ ਜੀ ਦੇ ਸੇਵਕ ਧੀਰੇ ਨੇ। ਦੋ ਪਾਠਾਂ ਦੇ ਭੋਗ ਪਾਏ ਗਏ—ਮਾਤਾ ਪਿਤਾ ਨਮਿਤ।

4.45 ਤੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ:

"ਮਾਈ ਲਾਭ ਕੌਰ ਆਪਣਾ ਸਮਾਂ ਪੁੱਗਣ ਤੇ ਇਸ ਆਸਾਰ ਸੰਸਾਰ ਤੋਂ ਚਲੇ ਗਏ। "ਮਰਣ ਲਿਖਾਇ ਮੰਡਲ ਮਹਿ ਆਏ" ਅਨੁਸਾਰ ਹਰ ਕੋਈ ਆਪਣਾ ਮਰਣਾ-ਮਰਣ ਦਾ ਸਮਾਂ-ਪਹਿਲਾਂ ਹੀ ਲਿਖਾ ਕੇ ਦੁਨੀਆਂ ਵਿਚ ਆਉਂਦਾ ਹੈ।

"ਬਿਲਾਵਲ ਰਾਗ ਦਾ, ਗੁਰੂ ਅਰਜਨ ਦੇਵ ਜੀ ਦਾ ਸ਼ਬਦ ਅਸਾਂ ਹੁਣੇ ਸੁਣਿਆ; "ਮਰਿ ਮਰਿ ਜਨਮੇ ਜਿਨਿ ਵਿਸਰਿਆ ਜੀਵਨ ਕਾ ਦਾਤਾ।" ਜਿਹੜੇ ਅਕਾਲ ਪੁਰਖ ਨੂੰ ਵਿਸਾਰ ਛਡਦੇ ਹਨ ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ। ਜਾਣ-ਜਾਣ ਵਿਚ ਵੀ ਬੜਾ ਫਰਕ ਹੈ। ਇਕ ਅਗਲੀ ਥਾਂ ਸਤਿਕਾਰ ਪ੍ਰਾਪਤ ਕਰਨ ਲਈ ਜਾਂਦੇ ਹਨ। ਦੂਜੇ ਸਜ਼ਾ ਭੁਗਤਣ ਲਈ ਪਹੁੰਚਦੇ ਹਨ। ਜੋ ਨਾਮ ਜਪਦੇ ਹਨ, ਉਹ, 'ਆਵੈ ਨ ਜਾਇ ਸਦਾ ਰੰਗਿ ਰਾਤੇ' ਦੀ ਅਵਸਥਾ ਵਿਚ ਰਹਿੰਦੇ ਹਨ।

"ਗੁਰਬਾਣੀ ਅਨੁਸਾਰ ਪ੍ਰਭੂ, ਹਰੀ, ਗੁਰੂ, ਸਤਿਗੁਰੂ ਆਦਿ ਸ਼ਬਦ ਦੇਹ ਵਾਲਿਆਂ ਦੇ ਪ੍ਰਥਾਇ ਹਨ। "ਹਰਿ ਪ੍ਰਭ ਸੁਣੀ ਅਰਦਾਸਿ ਜੀਉ।" ਪ੍ਰਭੂ ਜੇ ਸੁਣ ਹੀ ਨ ਸਕੇ ਤਾਂ ਅਰਦਾਸ ਕਿਦ੍ਹੇ ਅੱਗੇ? ਮਨੁੱਖਾ ਜਨਮ ਧਾਰ ਕੇ ਆਉਣਾ, ਮਨੁੱਖ ਸਰੀਰ ਧਾਰੀ ਸਤਿਗੁਰੂ ਨੂੰ ਮਿਲਣਾ, ਇਹ ਉਤਮ ਭਾਗਾਂ ਕਰਕੇ ਹੀ ਪ੍ਰਾਪਤ ਹੁੰਦਾ ਹੈ।

"ਨਾਮਧਾਰੀ ਪੰਥ ਵਿਚ ਤਿੰਨ ਕੇਸਰ ਹੋਏ ਹਨ। ਕੇਸਰ ਦੇ ਫੁੱਲ ਵਿਚ ਤਿੰਨ ਹੀ ਤੁਰੀਆਂ ਹੁੰਦੀਆਂ ਹਨ। ਇਹ ਕੇਸਰ ਜਿਥੇ ਵੀ ਜਾਂਦੇ ਨਾਮਧਾਰੀ ਪੰਥ ਦੀ ਚੰਗੀ ਖੁਸ਼ਬੋਈ ਖਿਲਾਰਦੇ। ਸਾਡਾ ਆਦਰਸ਼ ਵੀ ਕੇਸਰ ਹੋਣਾ ਚਾਹੀਦਾ ਹੈ।

"ਤੁਸੀ ਜ਼ਮੀਨ ਖਰੀਦਦੇ ਹੋ ਤਾਂ ਪਹਿਲਾਂ ਜ਼ਮੀਨ ਵੇਖ ਕੇ ਤਸੱਲੀ ਕਰਦੇ ਹੋ। ਮੁਹਾਵੇ ਵਾਲੇ ਸੰਤ ਕੇਸਰ ਸਿੰਘ ਹੁਰਾਂ ਦਰਗਾਹ ਦਾ ਪਤਾ ਕੀਤਾ ਜਿਥੇ ਉਨ੍ਹਾਂ ਮਰ ਕੇ ਜਾਣਾ ਸੀ। ਓਥੋਂ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਾਰ ਬਾਰ ਮੱਥਾ ਟੇਕਣ ਲੱਗੇ, ਪਤਾ ਲੱਗਾ ਦਰਗਾਹ ਦੇ ਸਵਾਮੀ ਵੀ ਇਹੋ ਹਨ। ਨਹੀ ਤਾਂ, ਪਹਿਲਾਂ ਜਦੋਂ ਦੀਵਾਨ ਆਉਂਦੇ ਸਤਿਗੁਰਾਂ ਦੇ ਸੀਸ ਤੇ ਪਿਆਰ ਦਿੰਦੇ। ਸੰਤਾਂ ਕਿਹਾ: ਮੈਂ ਦਰਗਾਹ ਵਿਚ ਜਾ ਕੇ ਵੇਖਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਓਥੇ ਸਿੰਘਾਸਨ ਤੇ ਬਿਰਾਜਮਾਨ ਹਨ। ਪਹਿਲਾਂ ਦੀ ਅਵੱਗਿਆ ਵਜੋਂ ਹੁਣ ਇਕੱਠੇ ਮੱਥੇ ਟੇਕ ਰਿਹਾ ਹਾਂ।

"ਅਸੀ ਜੀਵਨ ਮੁਕਤ ਹੋਣ ਲਈ ਜਤਨ ਕਰਦੇ ਹਾਂ। ਇਸੇ ਲਈ ਭਜਨ ਬਾਣੀ ਕਥਾ ਕੀਰਤਨ ਸੁਣਿਆ ਕੀਤਾ ਜਾਂਦਾ ਹੈ। ਈਰਖਾ ਦੁਸ਼ਮਣੀ ਦੇ ਜਜ਼ਬੇ ਖ਼ਤਮ ਕਰੋ। ਐਵੇਂ ਭੈੜੀਆਂ ਗੱਲਾਂ ਵਿਚ ਪੈ ਕੇ ਕਲੇਸ਼ ਅਖਤਿਆਰ ਨ ਕਰੋ।

ਪੁਤ੍ਰ ਕਲਤ੍ਰ ਲਛਮੀ ਮਾਇਆ
ਇਨ ਤੇ ਕਹੁ ਕਵਨੈ ਸੁਖੁ ਪਾਇਆ।

"ਘਰਾਂ, ਪਿੰਡਾਂ, ਸ਼ਹਿਰਾਂ ਅਤੇ ਦੇਸਾਂ ਦੁਨੀਆਂ ਵਿਚ ਝਗੜਾ ਸਾਡੇ ਨੀਵਿਆਂ ਰਹਿਣ ਕਰਕੇ ਹੀ ਹੈ। ਜੇ ਜਹਾਜ਼ ਵਿਚ ਬੈਠ ਕੇ ਉੱਚਾ ਉਠ ਸਕੀਏ ਤਾਂ ਹੇਠਾਂ ਦੇ ਝੱਖੜ ਝਾਂਜੇ, ਹੇਠਾਂ ਹੀ ਰਹਿ ਜਾਂਦੇ ਹਨ, ਜਹਾਜ਼ ਵਿਚ ਬੈਠ ਉਡਦੇ ਤੇ ਅਸਰ ਨਹੀ ਪਾਉਂਦੇ।

"ਗੁਰਬਾਣੀ ਅਨੁਸਾਰ ਜੀਵਨ ਢਾਲੀਏ ਏਸੇ ਵਿਚ ਸੁਖ ਹੈ। ਸਵਾਮੀ ਵਿਵੇਕਾ ਨੰਦ ਜੀ ਵਾਂਗ ਜ਼ਰਾ ਦੁਨੀਆਂ ਵਿਚੋਂ ਉੱਚਾ ਉਠ ਕੇ ਵੇਖਾਂਗੇ ਤਾਂ ਪਤਾ ਲੱਗੇਗਾ ਕਿ ਘਰ ਘਰ ਦੀ ਲੱਗੀ ਅੱਗ ਤੋਂ ਉੱਚਾ ਉਠਣ ਵਿਚ ਹੀ ਸੁਖ ਹੈ। ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਤੇ ਮਹੀਨੇ ਵਿਚ ਇਕ ਇਕ ਪਾਠ ਜ਼ਰੂਰ ਕਰਿਆ ਕਰੋ।"

ਸਤਿਗੁਰੂ ਜੀ ਦੇ ਸੁਭਾਸ਼ਣ ਨਾਲ ਦੀਵਾਨ ਦੀ ਸਮਾਪਤੀ ਹੋ ਗਈ ਅਤੇ ਕੜਾਹ ਪ੍ਰਸ਼ਾਦ, ਜਲੇਬੀਆਂ ਦਾਲ-ਪ੍ਰਸ਼ਾਦੇ ਦਾ ਖੁਲ੍ਹਾ ਲੰਗਰ ਜਾਰੀ ਹੋ ਗਿਆ।

ਸ. ਮਹਿੰਦਰ ਸਿੰਘ ਬੱਲ ਨੇ ਦੱਸਿਆ! ਆਮ ਕਰਕੇ ਮਾਤਾ ਬੀਬੀ ਲਾਭ ਕੌਰ ਜੀ ਸਹੀ ਸਿਹਤ ਵਿਚ ਹੀ ਰਹੇ ਹਨ। ਕੇਵਲ ਦੋ ਦਿਨ ਪਹਿਲਾਂ ਬੁਖਾਰ ਆਇਆ। ਦੋ ਤਿੰਨ ਦਿਨ ਪਹਿਲਾਂ ਤੋਂ ਕਹਿਣ ਲੱਗ ਪਏ: ਸਤਿਗੁਰੂ ਜੀ ਹੁਕਮ ਕਰਦੇ ਹਨ ਕਿ ਤੈਨੂੰ ਲੈ ਜਾਣਾ ਹੈ। ਅਸਾਂ ਆਖਿਆ: ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਵਾ ਲਿਆਈਏ। ਮਾਤਾ ਜੀ ਕਹਿਣ ਲੱਗੇ: ਉਹਨਾਂ ਹੀ ਤਾਂ ਲੈਣ ਆਉਣਾ ਹੈ, ਹੁਣ ਜਾ ਕੇ ਕੀ ਕਰਨਾ ਹੈ। ਮਾਤਾ ਜੀ ਦੀ ਅੰਤ ਸਮੇਂ ਨਿਰਮੋਹ ਅਵਸਥਾ ਸੀ, ਜੋ ਪੁੱਛਿਆ ਉਹੋ ਦੱਸਿਆ। ਕਿਸੇ ਨੂੰ ਵਿਸ਼ੇਸ਼ ਮਿਲਣ ਜਾਂ ਕੁਝ ਵਖਰਾ ਖਾਣ ਦੀ ਇੱਛਾ ਨਹੀ ਦੱਸੀ। ਅੰਤ ਸਮੇਂ ਅਸਾਂ ਗਲੂਕੋਜ਼ ਦੇਣ ਦੀ ਗੱਲ ਕੀਤੀ ਤਾਂ ਉਨ੍ਹਾਂ ਕਿਹਾ: ਜੋ ਮਰਜ਼ੀ ਹੈ ਕਰ ਲਓ, ਮੈਂ ਹੁਣ ਛੇਤੀ ਜਾ ਰਹੀ ਹਾਂ ਅਤੇ ਸਵਾਸ ਪੂਰੇ ਹੋ ਗਏ।

## 14 ਸਤੰਬਰ 1985, ਸ਼ਨੀਵਾਰ
## ਸ੍ਰੀ ਜੀਵਨ ਨਗਰ (ਸਰਸਾ)

ਨਕੋੜੇ ਹਾਜ਼ਰੀ ਭਰ ਕੇ, ਰਾਤੀ, ਸਵਰਗਵਾਸੀ ਮਿੱਤਰ ਸੰਤ ਗੁਰਬਚਨ ਸਿੰਘ ਢੋਟੀਆਂ ਵਾਲੇ ਦੇ ਪਰਵਾਰ ਵਿਚ ਆ ਰਿਹਾ। ਬੀਬੀ ਅਮਰ ਕੌਰ ਸਵਰਗਵਾਸੀ ਦੀ ਪਤਨੀ ਬੁਖ਼ਾਰ ਦੇ ਜ਼ੋਰ ਨਾਲ ਪਰੇਸ਼ਾਨ ਸੀ।

ਅੱਜ ਜੀਵਨ ਨਗਰ ਮੰਦਰ ਵਿਚ ਆਸਾ ਦੀ ਵਾਰ ਦਾ ਕੀਰਤਨ ਵਾਰਾ ਢੰਗ ਨਾਲ ਹੋਇਆ।

8 ਵਜੇ ਜੀਵਨ ਨਗਰ ਪ੍ਰਬੰਧਕ ਸੰਤ ਮਹਿੰਦਰ ਸਿੰਘ ਬੀੜਾ ਢੋਟੀਆਂ ਵਾਲਿਆਂ ਦੇ ਘਰ ਆਇਆ ਇਕ ਕਾਮਾ ਲੈਣ ਵਾਸਤੇ ਕਿਉਂਕਿ ਟਿੱਬੇ ਵਾਲੇ ਖੂਹ ਤੇ ਕੁਝ ਕਮਰੇ ਬਣਾਏ ਜਾ ਰਹੇ ਹਨ। ਏਥੇ ਹੀ 40 ਦਿਨਾਂ ਮੇਲਾ ਲਗਣਾ ਹੈ। ਸ੍ਰੀ ਸਤਿਗੁਰੂ ਜੀ 10-11 ਵਜੇ ਤਕ ਉਸਾਰੀ ਸਥਾਨ ਤੇ ਹੀ ਦਰਸ਼ਨ ਦਿਆ ਕਰਦੇ ਹਨ।

ਪਹਿਲਾਂ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਦਾ ਦੀਵਾਨ ਲੱਗਾ ਉਪ੍ਰੰਤ 3 ਤੋਂ 4 ਵਜੇ ਤਕ ਮੰਦਰ ਵਿਚ ਹੀ ਗੁਰੂ ਕੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ। ਮਹਾਰਾਜ ਬੀਰ ਸਿੰਘ ਜੀ ਵੀ ਨਿਤਨੇਮ ਵਿਚ ਸ਼ਾਮਲ ਸਨ। ਏਥੇ ਹੀ ਸਿਮਰਨ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸੰਤ ਸ਼ਿੰਗਾਰਾ ਸਿੰਘ ਆਓ ਭਗਤ ਨਮਿਤ ਸਧਾਰਨ ਪਾਠ ਦਾ ਭੋਗ ਪਾਇਆ ਗਿਆ। ਸੰਤਾਂ ਦੇ ਘਰੋਂ ਬੀਬੀ ਸਵਰਨ ਕੌਰ ਤੇ ਇਹਨਾਂ ਦੀ ਪੁੱਤਰੀ-ਜੁਆਈ ਆਦਿ ਮਾਇਆ, ਬਰਤਨ, ਬਿਸਤਰ, ਬਸਤਰ ਲੈ ਕੇ ਹਾਜ਼ਰ ਹੋਏ।

ਅੱਜ ਕੁਝ ਵਿਸ਼ੇਸ਼ ਵਿਅਕਤੀ ਵੀ ਉਪਸਥਿਤ ਹੋਏ, ਸੰਤ ਕੁਲਦੀਪ ਸਿੰਘ ਜੰਮੂ ਪਤਨੀ ਤੇ ਪੁੱਤਰ ਸਮੇਤ, ਸੰਤ ਗੁਰਭਜਨ ਸਿੰਘ ਦਿੱਲੀ ਮਾਤਾ ਪਿਤਾ ਨਾਲ, ਸ. ਜਸਬੀਰ ਸਿੰਘ ਲੁਧਿਆਣਾ, ਸੰਤ ਗੁਰਮੁਖ ਸਿੰਘ ਜੇ ਜੇ ਕਾਲੋਨੀ ਰਘੁਬੀਰ ਨਗਰ ਦਿੱਲੀ, ਜਥੇਦਾਰ ਮੇਲਾ ਸਿੰਘ ਰਛੀਨ, ਸ. ਮਹਿੰਦਰ ਸਿੰਘ ਬੱਲ, ਉਸਤਾਦ ਨੱਥਾ ਸਿੰਘ ਮੌਜੂ ਖੇੜਾ, ਸੰਤ ਕਪੂਰ ਸਿੰਘ ਭੈਣੀ ਸਾਹਿਬ ਸੰਤ ਤ੍ਰਲੋਕ ਸਿੰਘ ਐਲਨਾਬਾਦ। ਦੁਆਲੇ ਦੇ ਪਿੰਡਾਂ ਦੀ ਸੰਗਤ, ਬੀਬੀਆਂ ਦੀ ਵੱਡੀ ਗਿਣਤੀ ਮਾਤਾ ਜੀ ਦੇ ਪਿਛੇ। ਅੱਜ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਕੀਤੀ। ਹਜ਼ੂਰੀ ਜਥੇ ਨੇ ਸਤਿਗੁਰੂ ਜੀ ਦੇ ਸਨਮੁਖ ਕੀਰਤਨ ਕੀਤਾ। ਮਹਾਰਾਜ ਜੀ ਨੇ ਕੱਲ ਨਕੌੜੇ ਅਤੇ ਏਥੇ ਅੱਜ, ਕਲ ਤੇ ਪਰਸੋਂ ਹੋਣ ਵਾਲੇ ਸ਼ਹੀਦਾਂ ਨਮਿੱਤ ਮੇਲੇ ਵਾਸਤੇ ਸਾਧ ਸੰਗਤ ਨੂੰ ਸੱਦਾ ਦਿੱਤਾ।

ਸੰਤ ਸ਼ਿੰਗਾਰਾ ਸਿੰਘ ਜੀ ਨੇ ਆਪਣੀ ਪਤਨੀ ਸਵਰਨ ਕੌਰ ਨਾਲ ਮਿਲ ਕੇ ਪਿਛਲਾ ਡੇਢ ਦਹਾਕਾ ਸ੍ਰੀ ਭੈਣੀ ਸਾਹਿਬ ਵਿਖੇ ਆਓ ਭਗਤ ਦੀ ਸੇਵਾ ਕੀਤੀ। ਇਹਨਾਂ ਉਦਮ ਕਰਕੇ ਪੱਖੇ ਲਵਾਏ, ਸਟੀਲ ਦੇ ਬਰਤਨ ਖਰੀਦੇ। ਮਿਲਾਪੜੇ ਅਤੇ ਵੈਦਕ ਨੂੰ ਜਾਣਨ ਵਾਲੇ ਹੋਣ ਕਰਕੇ ਧੀਰਜ ਨਾਲ ਡਿਊਟੀ ਨਿਭਾਈ। ਉਹਨਾਂ ਨੂੰ ਇਕ ਦੋ ਸਾਲਾਂ ਤੋਂ ਦਿਲ ਦੇ ਰੋਗ ਦੀ ਤਕਲੀਫ਼ ਹੋ ਗਈ ਜੋ ਇਸ ਤੀਜੇ ਅਟੈਕ ਨਾਲ ਪ੍ਰਾਣ ਹੀ ਲੈ ਗਈ। ਲੁਧਿਆਣੇ ਇਲਾਜ ਤਾਂ ਕਰਵਾਇਆ ਪਰ 22.8.85 ਨੂੰ ਹਸਪਤਾਲ ਵਿਚ ਹੀ ਸਵਾਸ ਪੂਰੇ ਹੋਏ।

ਸੰਤਾਂ ਦੇ ਪਿਤਾ ਦਾ ਨਾਂ ਖੁਸ਼ਹਾਲ ਸਿੰਘ ਅਤੇ ਮਾਤਾ ਇੰਦਰ ਕੌਰ ਸੀ। ਏਥੇ ਪਿੰਡ ਬੁਹਾਵਾ, ਸਾਹਿਬਾਬਾਦ, ਨੇੜੇ ਕਰਨਾਲ ਜ਼ਿਲ੍ਹੇ ਵਿਚ ਸੀ। ਸੰਤਾਨ ਵਜੋਂ

ਦੋ ਪੁਤਰੀਆਂ ਹਨ। ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਗੁਰਮੇਲ ਸਿੰਘ ਸੰਤ ਨਗਰ, ਬੀਬੀ ਪ੍ਰੀਤਮ ਕੌਰ ਸੁਪਤਨੀ ਸੁਰਗਵਾਸੀ ਸ: ਪ੍ਰੀਤਮ ਸਿੰਘ

## 15 ਸਤੰਬਰ 1985, ਐਤਵਾਰ
## ਸ੍ਰੀ ਜੀਵਨ ਨਗਰ, ਸ਼ਹੀਦੀ ਮੇਲਾ

ਅੱਜ ਜੀਵਨ ਨਗਰ ਵਿਖੇ, ਅੰਮ੍ਰਿਤਸਰ ਵਿਖੇ ਹੋਏ ਸ਼ਹੀਦਾਂ-ਸੰਤ ਲਹਿਣਾ ਸਿੰਘ, ਸੰਤ ਫ਼ਤਹਿ ਸਿੰਘ, ਸੰਤ ਹਾਕਮ ਸਿੰਘ ਅਤੇ ਸੰਤ ਬੀਹਲਾ ਸਿੰਘ-ਨਮਿਤ ਮੇਲਾ ਹੈ, ਜਿਸ ਦਾ ਭੋਗ ਕੱਲ੍ਹ, ਆਸਾ ਦੀ ਵਾਰ ਨਾਲ ਪੈ ਜਾਵੇਗਾ। ਇਸ ਮੇਲੇ ਤੇ ਪਹੁੰਚਣ ਲਈ ਰਾਗੀ ਹਰਬੰਸ ਸਿੰਘ ਘੁੱਲਾ ਅਤੇ ਸੰਤ ਖਜ਼ਾਨ ਸਿੰਘ, ਸ਼ੇਰ ਸਿੰਘ ਆਏ ਅਤੇ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਇਨ੍ਹਾਂ ਕੀਤਾ।

ਸੱਚੇ ਪਾਤਸ਼ਾਹ ਜੀ ਨੇ ਦਿਨ ਦਾ ਪਹਿਲਾ ਹਿੱਸਾ ਟਿਬੇ ਵਾਲੇ ਖੂਹ ਤੇ ਬਿਤਾਇਆ। ਅੱਸੂ ਦੇ ਮੇਲੇ ਦੀ ਤਿਆਰੀ ਲਈ ਲੁੜੀਂਦੀ ਉਸਾਰੀ ਕਰਵਾਈ।

ਮੇਰੀ ਮਿਲਣੀ ਅੱਜ ਸ. ਹਰੀ ਸਿੰਘ ਵਡਾਣੀਏਂ ਨਾਲ ਹੋਈ। ਉਸ ਨੇ ਦੱਸਿਆ ਕਿ ਮਹਾਰਾਜ ਜੀ ਨਾਲ ਉਸ ਦੀ ਕਾਫ਼ੀ ਖਟਪਟੀ ਹੋ ਗਈ ਹੈ। ਉਸ ਦੀ ਲੜਕੀ ਜੋ ਗੁਰਬਖਸ਼ ਸਿੰਘ ਹਕੀਮ ਦੇ ਲੜਕੇ ਨਾਲ ਸੰਤ ਨਗਰ ਵਿਆਹੀ ਹੋਈ ਸੀ, ਉਸ ਦੇ ਤਨਾਜ਼ੇ ਬਾਰੇ ਸਤਿਗੁਰੂ ਜੀ ਨੇ ਵੀ ਪੁੱਤ੍ਰੀ ਨਾ ਤੋਰਨ ਬਾਰੇ ਆਖਿਆ ਹੋਇਆ ਸੀ ਪਰ ਮਹਾਰਾਜ ਜੀ ਧੀਰਾ-ਪਤਨੀ ਦੇ ਪ੍ਰੇਰੇ ਸਿੱਧਾ ਜ਼ੋਰ ਸ. ਹਰੀ ਸਿੰਘ ਤੇ ਪਾਣ ਦੀ ਕੋਸ਼ਿਸ਼ ਕਰਦਿਆਂ ਹਰੀ ਸਿੰਘ ਨਾਲ ਦੂ-ਬ-ਦੂ ਹੋਣ ਦਾ ਮੌਕਾ ਪੈਦਾ ਕਰ ਲਿਆ। ਹਰੀ ਸਿੰਘ ਕਹਿੰਦਾ ਹੈ ਕਿ ਉਸ ਨੇ ਮਹਾਰਾਜ ਜੀ ਨਾਲ ਕਾਫ਼ੀ ਸਖ਼ਤ ਰੁਖ਼ ਅਖ਼ਤਿਆਰ ਕਰ ਲਿਆ ਹੈ। ਅੱਗੇ ਵੀ ਮਹਾਰਾਜ ਜੀ ਉਸ ਬਾਰੇ ਚੰਗੂੰ ਨਹੀਂ ਸਨ ਸੋਚਦੇ ਹੁਣ ਉੱਕਾ ਹੀ ਗੱਲ ਗੁਆਚ ਗਈ ਹੈ।

ਇਸ ਗੱਲ ਦੀ ਸੂਚਨਾ ਹਰੀ ਸਿੰਘ ਨੇ ਸਤਿਗੁਰੂ ਜੀ ਨੂੰ ਵੀ ਦੇ ਦਿੱਤੀ ਹੈ।

ਲਉਢੇ ਵੇਲੇ 3 ਤੋਂ 4 ਤਕ ਨਾਮ ਸਿਮਰਨ ਕਨਾਤਾਂ ਰਹਿਤ ਚਾਨਣੀਆਂ ਹੇਠ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਸੂਬੇ, ਸੰਤ, ਮਹੰਤ ਤੇ ਖਾਸ ਵਿਅਕਤੀ ਸ੍ਰੀ ਸਤਿਗੁਰੂ ਜੀ ਵਾਲੇ ਮੰਚ ਤੇ ਬੈਠੇ ਹੋਏ ਸਨ। ਮਹਾਰਾਜ ਜੀ ਭੀ ਉਪਸਥਿਤ ਸਨ। ਮਹਾਰਾਜ ਜੀ ਨੇ ਉਚੇਚ ਕਰਕੇ ਅੱਜ ਹਰੀ ਸਿੰਘ ਨੂੰ ਅਤੇ ਮੈਨੂੰ ਉਪਰ ਮੰਚ ਉਤੇ ਬੈਠਣ ਲਈ ਇਸ਼ਾਰਾ ਕੀਤਾ। ਸ੍ਰੀ ਸਤਿਗੁਰੂ ਜੀ ਇਹ ਤਕ ਕੇ ਮੁਸਕ੍ਰਾਏ।

ਦੀਵਾਨ ਵਿਚ ਸੇਵਾ ਦਾ ਮੌਕਾ ਅੱਜ ਬੁੱਢੀਮਾੜੀ ਵਾਲੇ ਵਹਿਮੀ ਪਰਵਾਰ ਨੂੰ ਮਿਲਿਆ। ਸ. ਸਾਧੂ ਸਿੰਘ ਕਿਸਾਨ, ਬਲੀ ਸਿੰਘ, ਗੁਰਦੇਵ ਸਿੰਘ, ਗੁਰਬਖਸ਼

ਸਿੰਘ, ਗੁਰਦੀਪ ਸਿੰਘ ਇਸਤਰੀ ਪੁਰਸ਼ਾਂ ਨੂੰ ਨਮਸਕਾਰ ਕਰਨ ਤੇ ਥਾਂ ਸਿਰ ਬੈਠਾਣ ਵਿਚ ਸਹਾਇਕ ਹੋ ਰਹੇ ਸਨ। ਇਹ ਵੀ ਗੱਲ ਅੱਜ ਵਿਸ਼ੇਸ਼ ਹੀ ਡਿੱਠੀ।

ਨੀਲੀ ਪੱਗ ਵਾਲਾ ਗਿਆਨੀ ਸੰਤੋਖ ਸਿੰਘ ਦੋਲੇ ਕੇ ਜਿ: ਅੰਮ੍ਰਿਤਸਰ ਆਪਣੇ ਭਣਵੱਯੇ ਮੋਹਰ ਸਿੰਘ ਸੰਤ ਨਗਰ ਨਾਲ ਦੀਵਾਨ ਵਿਚ ਦਰਸ਼ਨਾਂ ਵਾਸਤੇ ਆਇਆ। ਪਿਛੇ ਬੈਠੇ ਮੋਹਰ ਸਿੰਘ ਦੀ ਆਪਣੇ ਸਾਲੇ ਲਈ ਆਵਾਜ਼ ਸੁਣੀ: ਜਿਵੇਂ ਅੱਗੇ ਸਤਿਗੁਰਾਂ ਤੇਰੇ ਮਨ ਦੀ ਮੁਰਾਦ ਪੂਰੀ ਕੀਤੀ ਹੈ, ਆਇਆ ਜੂ ਏਂ ਹੁਣ ਵੀ ਤੈਨੂੰ ਠੰਢ ਪੈ ਜਾਵੇਗੀ।

ਘੁੱਲੇ ਕਿਆਂ ਦਾ ਕੀਰਤਨ 4 ਵਜੇ ਉਪ੍ਰੰਤ ਜਾਰੀ ਹੋ ਗਿਆ।

ਸਤਿਗੁਰੂ ਜੀ ਨੇ ਕੀਰਤਨ ਹੁੰਦਿਆਂ ਮੇਰੀ ਰਸਨਾ ਤੇਜ਼ ਤੇਜ਼ ਭਜਨ ਕਰਦਿਆਂ ਵੇਖੀ। ਉਹਨਾਂ ਨੂੰ ਮੇਰੀ ਲਾਚਾਰਗੀ ਤੇ ਤਰਸ ਵੀ ਆਇਆ ਤੇ ਆਪਣੇ ਬਚਨ ਦਾ ਸ਼ਿਕਾਰ ਹੋ ਜਾਣ ਦਾ ਆਨੰਦ ਵੀ। ਮੇਰੇ ਵਲ ਥੋੜ੍ਹਾ ਜਿਹਾ ਤਕ, ਐਂਜ ਬੋਲੇ ਜਿਵੇਂ ਕਿਸੇ ਹੋਰ ਨਾਲ ਬਚਨ ਕਰ ਰਹੇ ਹੋਣ। ਸ਼ਬਦ ਕਹੇ: ਸਪੀਡ ਜ਼ਰਾ ਹੌਲੀ ਕਰੋ। ਮੈਨੂੰ ਇਉਂ ਲੱਗਾ ਜਿਵੇਂ ਖੰਜਰ ਖੋਭਣ ਵਾਲਾ ਤੜਪ ਰਹੇ ਵਿਅਕਤੀ ਨੂੰ ਆਖੇ: ਬਹੁਤਾ ਨ ਤੜਪ, ਜ਼ਰਾ ਹੌਲੀ ਤੜਪ। ਕਬੀਰ ਸਤਿਗੁਰੂ ਸੂਰਮੇ ਬਾਹਿਆ ਬਾਨ ਜੁ ਏਕ...

ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ ਸ੍ਰੀ ਭੈਣੀ ਸਾਹਿਬ ਵਿਖੇ ਅੱਸੂ ਦੇ ਮੇਲੇ ਸਮੇਂ ਆਸਾ ਦੀ ਵਾਰ ਉਪ੍ਰੰਤ ਪੰ: ਗੋਪਾਲ ਸਿੰਘ ਹੁਰਾਂ ਤੋਂ ਅੱਧਾ ਪੌਣਾ ਘੰਟਾ ਪੁਰਾਣੇ ਸਿੰਘਾਂ ਦੀ ਕਥਾ ਵਾਰਤੀ ਸੁਣੀ ਜਾਂਦੀ ਸੀ। ਪਰ ਪੰਡਤ ਜੀ ਨਾਲ ਨਾਰਾਜ਼ਗੀ ਕਾਰਨ ਸ੍ਰੀ ਸਤਿਗੁਰੂ ਜੀ ਨੂੰ ਕਿਹਾ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ, ਜਾਂ ਉਨ੍ਹਾਂ ਦੇ ਵੇਲੇ ਆਸਾ ਦੀ ਵਾਰ ਪਿਛੋਂ ਭੈਰਵੀ ਦੀ ਚੌਕੀ ਤਾਂ ਹੋ ਜਾਂਦੀ ਸੀ ਪਰ ਲੈਕਚਰ ਬਾਜ਼ੀ ਨਹੀਂ। ਸਤਿਗੁਰੂ ਜੀ ਨੇ ਮਹਾਰਾਜ ਜੀ ਦੀ ਖੁਸ਼ੀ ਲਈ, ਸਭ ਦੇ ਮਨਪਸੰਦ ਦਾ ਪ੍ਰੋਗਰਾਮ ਬੰਦ ਕਰ ਦਿੱਤਾ—ਫੇਰ ਪੰਡਿਤ ਜੀ ਨਹੀ ਬੋਲੇ। ਪਰ ਹੁਣ ਕੱਲ੍ਹ ਵੀ ਤੇ ਅੱਜ ਵੀ ਆਸਾ ਦੀ ਵਾਰ ਪਿਛੋਂ ਮਹਾਰਾਜ ਜੀ ਦੀ ਪੌਣੇ ਘੰਟੇ, ਘੰਟੇ ਦੀ ਆਪਣੀ ਤਕਰੀਰ ਹੁੰਦੀ ਹੈ ਤੇ ਗੁਰਬਖ਼ਸ਼ ਸਿੰਘ ਰਾਮਪੁਰੀ ਦੀ ਕਵਿਤਾ। ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਜਾਂ ਪਰੰਪਰਾ ਕਿਵੇਂ ਭੁੱਲ ਗਈ। ਮੰਚ ਦੇ ਪਿੱਛੇ ਲਟਕਦੇ ਬੈਨਰ ਵੱਲ ਮੈਨੂੰ ਤਕਾਇਆ। ਲਿਖਿਆ ਸੀ: ਗੱਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਇਹ ਨਾ ਅਖਵਾਂਦੇ ਹੋਣ!

ਸਨਖਤਰਾ ਆਤਮਾ ਸਿੰਘ ਸੰਪਾਦਕ ਸਤਿਜੁਗ ਨੇ ਅੱਜ ਸਾਰਾ ਦਿਨ ਮੰਚ ਸਕੱਤਰੀ ਕੀਤੀ। ਉਨ੍ਹਾਂ ਦੱਸਿਆ ਕਿ ਸਭ ਤੋਂ ਪਹਿਲੋਂ ਅੱਜ ਦਿਨੇ ਸੰਤ ਬਾਜ ਸਿੰਘ ਦੇ ਕਵੀਸ਼ਰੀ ਜਥੇ ਨੇ ਦੀਵਾਨ ਸਜਾਇਆ, ਸੰਗਤ ਨੂੰ ਨਿਹਾਲ ਕੀਤਾ। ਫਿਰ ਗੁਰਦਾਸਪੁਰ ਜ਼ਿਲੇ ਦੇ ਜਥੇਦਾਰ ਸੰਤ ਅਜੀਤ ਸਿੰਘ ਬਟਾਲਾ ਨੇ ਇਕ ਘੰਟਾ ਕੀਰਤਨ ਕੀਤਾ, ਪਿਛੋਂ ਦੋ ਘੰਟੇ ਲਈ ਬਾਬਾ ਛਿੰਦਾ ਸਿੰਘ ਜੀ ਨੇ

ਸ਼ਾਨਦਾਰ ਵਿਆਖਿਆ ਸਹਿਤ ਸ਼ਹੀਦਾਂ ਜੀਵਨ ਤੇ ਝਾਤ ਪੁਆਈ।

ਇਹ ਮੇਲਾ ਗੁਰਦਾਸਪੁਰ ਦੀ ਸੰਗਤ ਵਲੋਂ ਕਰਵਾਇਆ ਜਾਂਦਾ ਹੈ ਪਹਿਲਾਂ ਅੰਮ੍ਰਿਤਸਰ ਹੁੰਦਾ ਰਿਹਾ ਹੈ, ਐਤਕਾ ਜੀਵਨ ਨਗਰ ਵਿਚ। ਸੰਤ ਅਜੀਤ ਸਿੰਘ ਬਟਾਲਾ ਨੇ ਮੈਨੂੰ ਦੱਸਿਆ ਕਿ ਇਸ ਵਾਰ 9000/- ਉਗ੍ਰਾਹ ਲਿਆਕੇ ਸ੍ਰੀ ਸਤਿਗੁਰੂ ਜੀ ਦੀ ਭੇਟਾ ਕੀਤਾ ਹੈ, ਏਥੇ ਹੋਲਾ ਕਰਨ ਲਈ।

ਸ਼ਾਮ ਦੇ ਦੀਵਾਨ ਵਿਚ ਸ. ਦਇਆ ਸਿੰਘ ਕੁਮਕਲਾਂ (ਰੀਜ਼ਰਵ) ਹਲਕੇ ਦਾ ਕਾਂਗ੍ਰਸੀ-ਉਮੀਦਵਾਰ ਦਰਸ਼ਨਾਂ ਵਾਸਤੇ ਆਇਆ। ਸ੍ਰੀ ਭੈਣੀ ਸਾਹਿਬ ਏਸੇ ਹਲਕੇ ਵਿਚ ਪੈਂਦਾ ਹੈ।

ਅੱਜ ਦੀਵਾਨ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਕੀਤੀ ਅਤੇ ਇਸਦੇ ਉਪ੍ਰੰਤ ਸੰਤ ਗੁਰਬਖਸ਼ ਸਿੰਘ ਰਾਮਪੁਰੀ ਦੀ ਸ਼ਹੀਦ ਬਿਸ਼ਨ ਸਿੰਘ ਨਾਲ ਸੰਬੰਧਤ ਕਵਿਤਾ ਸੁਣੀ ਗਈ। ਕਵੀ, ਜੋਸ਼ ਅਤੇ ਜਜ਼ਬੇ ਦਾ ਰੂਪ ਬਣਿਆ ਖੜ੍ਹਾ ਸੀ।

ਰਾਤ ਦੇ ਦੀਵਾਨ ਹੇਠ ਲਿਖੇ ਵਿਅਕਤੀਆਂ ਨੇ ਲਗਾਏ ਤਾਂ ਦਰਸ਼ਨ ਕਰਨ ਆਈ ਸੰਗਤ ਨੂੰ ਦਿਲਚਸਪੀ ਅਤੇ ਗਿਆਨ ਬਖਸ਼ਿਆ:

7 ਤੋਂ 8 ਵਜੇ ਰਾਤੀਂ ਸ੍ਰੀ ਸੰਤੋਖ ਸਿੰਘ ਦਾ ਕਵੀਸ਼ਰੀ ਜਥਾ
8 ਤੋਂ 9 ਜਥੇਦਾਰ ਅਮਰ ਸਿੰਘ ਨਕੋੜਾ
9 ਤੋਂ 10 ਕੱਕੜਾਂ ਵਾਲੇ ਜਥੇਦਾਰ ਨਿਰੰਜਨ ਸਿੰਘ
10 ਤੋਂ 12 ਜਥੇਦਾਰ ਨਿਰੰਜਨ ਸਿੰਘ ਕੰਙਣਪੁਰੀਏ

ਜੀਵਨ ਨਗਰ ਵਿਚ ਅੱਜ ਮੈਂ ਉਸ ਸਾਧੂ ਦੇ ਦਰਸ਼ਨ ਕੀਤੇ ਜੁ ਅਰਸਾ 20 ਸਾਲ ਤੋਂ ਗੁਰੂ ਘਰ ਦੀ ਸੇਵਾ ਕਰਦਾ ਹੈ। ਸੰਤ ਪੂਰਨ ਸਿੰਘ, ਨੂੰ ਜਿਥੇ ਵੀ ਡਿਊਟੀ ਤੇ ਲਾਇਆ ਗਿਆ, ਪੂਰਾ ਉਤਰਿਆ। ਅੱਜ ਕੱਲ੍ਹ ਉਹ ਦਿਨੇ ਵੀ ਤੇ ਰਾਤੀ ਵੀ ਕੁਝ ਥਾਵਾਂ ਦੀ ਪਹਿਰੇਦਾਰੀ ਕਰਦਾ ਹੈ। ਅਤੇ ਜਦੋਂ ਵੀ ਸਮਾਂ ਮਿਲੇ ਠੌਂਕਾ ਲਾ ਲੈਂਦਾ ਹੈ।

## 16 ਸਤੰਬਰ 1985, ਐਤਵਾਰ
## ਜੀਵਨ ਨਗਰ – ਰਾਣੀਆਂ

ਸ਼ਹੀਦਾਂ ਨਮਿਤ ਮੇਲੇ ਦਾ ਅੱਜ ਭੋਗ ਹੈ। ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਕਰ ਰਹੇ ਹਨ। ਨੇੜੇ ਤੇੜੇ ਪਿੰਡਾਂ ਦੀ ਸੰਗਤ ਆਈ ਹੋਈ ਹੈ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਹਰ ਕੋਈ ਖੱਟਣਾ ਚਾਹ ਰਿਹਾ ਹੈ। ਗੁਟਕਿਆਂ ਤੇ ਚੰਡੀ ਦੀ ਵਾਰ ਦਾ ਪਾਠ ਹੋ ਕੇ ਸੂਰਜ ਦੇ ਚੜ੍ਹਾਅ ਨਾਲ ਭੋਗ

ਪੈ ਗਿਆ ਹੈ। ਆਸਾ ਦੀ ਵਾਰ ਦਾ ਕੀਰਤਨ ਵੀ 6.15 ਵਜੇ ਸਮਾਪਤ ਹੋਇਆ।

ਅੱਸੂ ਮਹੀਨੇ ਦੀ ਅੱਜ ਸੰਗ੍ਰਾਂਦ ਹੀ ਹੋਵੇਗੀ ਕਿ ਰਾਗੀ ਸਿੰਘਾਂ ਨੇ "ਮਾਸ ਅਸੂ ਹਮ ਕਾਨਰ ਕੇ ਸੰਗਿ ਖੇਲਤ ਪੀ ਅਤਿ ਪ੍ਰੇਮ ਬਢਾਈ" ਦਸਮ ਪਾਤਸ਼ਾਹ ਜੀ ਦਾ ਸਵੱਯਾ ਗਾਇਆ ਹੈ।

6.25 ਵਜੇ ਭੋਗ ਪੈਣੇ ਵੀ ਸ਼ੁਰੂ ਹੋ ਗਏ। ਸੰਤ ਇਕਬਾਲ ਸਿੰਘ ਤੇ ਸੰਤ ਹਰਭਜਨ ਸਿੰਘ ਪਰਵਾਨਾ, ਸੰਤ ਨਗਰ ਵਾਲਿਆਂ ਨੇ ਬੜਾ ਮਿਲਕੇ ਸਲੋਕ ਪੜ੍ਹੇ ਹਨ। ਇਸ ਅਵਸਰ ਤੇ ਸੰਤ ਅਜੀਤ ਸਿੰਘ ਬਟਾਲੇ ਵਾਲਿਆਂ ਜ਼ਿਲਾ ਗੁਰਦਾਸ ਪੁਰ ਦੀ ਸੰਗਤ ਦੇ ਕੁਝ ਸਿੰਘਾਂ ਨਾਲ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੇਲੇ ਦੀ ਭੇਟਾ ਲਿਆ ਧਰੀ ਹੈ। ਮਾਇਆ ਬਸਤਰ ਤੇ ਬਾਦਾਮ!

ਪਾਠਾਂ ਦੇ ਭੋਗਾਂ ਅਤੇ ਮੇਲੇ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਹੀ ਕੀਤੀ। ਪਾਠਾਂ ਦਾ ਵੇਰਵਾ ਇਸ ਪਰਕਾਰ ਹੈ:

11 ਪਾਠ ਜ਼ਿਲ੍ਹਾ ਗੁਰਦਾਸਪੁਰ ਦੀ ਸੰਗਤ ਵਲੋਂ ਸ਼ਹੀਦਾਂ ਨਮਿਤ

2 ਪਾਠ ਜ਼ਿਲਾ ਗੁਰਦਾਸਪੁਰ ਦੀ ਸੰਗਤ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ

2 ਪਾਠ ਜ਼ਿਲਾ ਗੁਰਦਾਸਪੁਰ ਦੀ ਸੰਗਤ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦੀ ਖੁਸ਼ੀ ਵਿਚ

1 ਪਾਠ ਸੰਤ ਗੁਰਮੁਖ ਸਿੰਘ ਵਲੋਂ ਸੰਤ ਗੁਰਚਰਨ ਸਿੰਘ ਮੁਹਾਵਾ ਨਮਿਤ

1 ਪਾਠ ਬੀਬੀ ਚੰਨੋ ਨਮਿਤ

1 ਪਾਠ ਸ੍ਰੀ ਕਰਤਾਰ ਸਿੰਘ ਨਮਿਤ

1 ਪਾਠ ਸੰਤ ਗੁਰਸੇਵਕ ਸਿੰਘ ਦੇ ਵਰ੍ਹੀਣੇ ਨਮਿਤ

1 ਪਾਠ ਸੰਤ ਅਵਤਾਰ ਸਿੰਘ ਨਮਿਤ

ਮੈ ਨਿੱਤ ਬਦਲਵੇਂ ਅਰਦਾਸੇ ਸੁਣ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਨਾ ਵੇਖ ਸਕਦ੍ਰ ਤਰਸੇਮ ਸਿੰਘ ਨੂੰ ਕਾਰਨ ਪੁੱਛਿਆ। ਉਸ ਤੋਂ ਪਤਾ ਲੱਗਾ ਕਿ ਪੂਰਬਾ ਕਿਸੇ ਮਰਜ਼ ਦੀ ਦਵਾਈ ਖਾਣ, ਆਗਿਆ ਲੈ ਕੇ ਭੈਣੀ ਸਾਹਿਬ ਗਿਆ ਹੋਇਆ ਹੈ। ਮਾਇਆ ਦੀ ਸੰਭਾਲ ਅੱਜ ਕਲ ਸੰਤ ਸਤਨਾਮ ਸਿੰਘ ਮੁਕਤਾ, ਸੂਬਾ ਧਰਮ ਸਿੰਘ ਮੁਕਤਾ (ਸਵਰਗਵਾਸੀ) ਦਾ ਲੜਕਾ ਕਰਦਾ ਹੈ। ਜਿਥੇ ਤੇ ਜਿੰਨੇ ਸਤਿਗੁਰੂ ਜੀ ਹੁਕਮ ਕਰਨ ਜਾਂ ਜਿਵੇਂ ਸੰਤ ਤਰਸੇਮ ਸਿੰਘ, ਆਖੇ ਉਹ ਭੁਗਤਾਨ ਕਰਦਾ ਹੈ।

ਅੱਜ ਏਥੇ ਸਵੇਰੇ ਸਵੇਰੇ 4.10 ਵਜੇ ਵਿਆਹ ਵੀ ਹੋ ਗਿਆ। ਸੰਤ ਤਰਸੇਮ ਸਿੰਘ ਦੱਸਿਆ ਕਿ ਪਹਿਲਾਂ ਦੇ ਡੇਰਾ ਇਨਚਾਰਜ ਸੰਤ ਸੁਰਜਨ ਸਿੰਘ ਢੋਟੀਆਂ ਵਾਲੇ ਦਾ ਲੜਕਾ ਸ਼ਿਵ ਜੀ ਬਠਿੰਡੇ ਵਿਚ ਕਿਸੇ ਪਿੰਡ ਵਾਜੇ ਗਾਜੇ ਨਾਲ ਢੁੱਕਣ ਚੱਲਿਆ ਸੀ। ਮਹਾਰਾਜ ਜੀ ਦੇ ਰੋਕਿਆਂ ਰੁਕਿਆ ਨਹੀ। ਪਰ ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ। ਰਾਤੋ ਰਾਤ ਲੜਕੀ ਉਸ ਪਿੰਡੋਂ

ਮੰਗਵਾਈ ਹੈ ਅਤੇ ਸਵੇਰੇ ਸਵੇਰੇ ਅਰਦਾਸ ਸੁਣਾਈ ਹੈ। ਮਹਾਰਾਜ ਜੀ ਇਸ ਦੁਹਾਜੂ ਜੋੜੇ ਲਈ ਗ੍ਰੰਥ ਸਾਹਿਬ ਪਰਕਾਸ਼ ਕਰਾ, ਹਵਨ ਯੱਗ ਦਾ ਪ੍ਰਬੰਧ ਕਰ ਫੇਰੇ ਦਿਵਾਣ ਲੱਗੇ ਸਨ। ਪਰ ਤਰਸੇਮ ਸਿੰਘ ਨੇ ਇਸਨੂੰ ਬੇਮਰਯਾਦਗੀ ਸਮਝ ਕੇਵਲ ਅਰਦਾਸ ਕਰਵਾ ਕੇ ਹੀ ਜੋੜੇ ਦਾ ਵਿਆਹ ਕਰਵਾ ਦਿੱਤਾ ਹੈ। ਸ਼ਿਵਜੀ ਦਾ ਪਹਿਲਾਂ ਵਿਆਹ ਦਮਦਮੇ ਹੋਇਆ ਸੀ ਅਤੇ ਉਹ ਲੜਕੀ ਛੱਡ ਦਿੱਤੀ ਗਈ ਹੋਈ ਹੈ।

6.45 ਸਮਾਪਤੀ ਦੀ ਅਰਦਾਸ ਉਪ੍ਰੰਤ ਮਹਾਰਾਜ ਬੀਰ ਸਿੰਘ ਜੀ ਨੇ ਇਕ ਪ੍ਰੇਰਣਾਤਮਿਕ ਭਾਸ਼ਣ ਕੀਤਾ ਅਤੇ ਇਲਾਕੇ ਦੀਆਂ ਕੁਝ ਸੂਚਨਾਵਾਂ ਦਿੱਤੀਆਂ। ਉਹਨਾਂ ਇਸ ਗੱਲੋਂ ਨਾ ਤਸੱਲੀ ਵੀ ਪਰਗਟ ਕੀਤੀ ਕਿ ਜਿੰਨੀ ਸੰਗਤ ਦੀ ਤਵੱਜੋ ਕੀਤੀ ਗਈ ਸੀ, ਉੱਨੀ ਆਈ ਨਹੀ, ਘੱਟ ਆਈ ਹੈ। ਇਸ ਗੱਲ ਦੀ ਸ਼ਿਕਾਇਤ ਵੀ ਕੀਤੀ ਕਿ ਇਸ ਇਲਾਕੇ ਵਿਚ ਨਾਮਧਾਰੀ ਮਰਦਮਸ਼ੁਮਾਰੀ ਹੋ ਰਹੀ ਹੈ ਅਤੇ ਜੀ ਪ੍ਰਤੀ ਇੱਕ ਰੁਪੈਆ ਵੀ ਨਾਲ ਦੇਣਾ ਪੈਂਦਾ ਹੈ। ਕਿਸੇ ਨੇ ਕਾਫ਼ੀ ਮੰਦਾ ਫਿਕਾ ਬੋਲਿਆ ਹੈ ਮਰਦਮਸ਼ੁਮਾਰੀ ਵਾਲਿਆਂ ਨਾਲ। ਸੰਤ ਹਜ਼ਾਰਾ ਸਿੰਘ ਲਖਨਊ ਇਹ ਸੇਵਾ ਕਰ ਰਹੇ ਹਨ।

ਮਹਾਰਾਜ ਜੀ ਵਲੋਂ ਕੜਾਹ ਪ੍ਰਸ਼ਾਦ ਅਤੇ ਲੰਗਰ ਦਾ ਸੱਦਾ ਦਿੱਤਾ ਗਿਆ ਅਤੇ ਮੇਲੇ ਦੇ ਦਰਸ਼ਕਾਂ, ਸ੍ਰੋਤਿਆਂ, ਸੇਵਾਦਾਰਾਂ ਆਨੰਦ ਯੁਕਤ ਪ੍ਰਸਾਦ ਪਾਣੀ ਛਕਿਆ ਅਤੇ ਟ੍ਰੱਕ, ਟ੍ਰੈਕਟਰ, ਟ੍ਰਾਲੀਆਂ, ਸਾਈਕਲ ਘਰਾਂ ਵੱਲ ਦੌੜਨ ਲਗੇ।

ਸ੍ਰੀ ਸਤਿਗੁਰੂ ਜੀ ਮਸਤਾਨਗੜ੍ਹ ਉਸਾਰੀ ਵਾਸਤੇ ਟਿੱਬੇ ਵਾਲੇ ਖੂਹ ਤੇ ਪਧਾਰੇ।

ਸੰਤ ਜੈ ਸਿੰਘ ਮੋਦੀ ਖਾਨੇ ਦਾ ਸਾਬਕਾ ਇਨਚਾਰਜ ਅੱਜ ਮਿਲਿਆ ਤਾਂ ਕਾਫ਼ੀ ਪ੍ਰਸੰਨ ਸੀ। ਮੈਨੂੰ ਕਹਿਣ ਲੱਗਾ: ਤੁਸਾਂ ਤਾਂ ਨਹੀ ਸੱਚੇ ਪਾਤਸ਼ਾਹ ਜੀ ਨੂੰ ਕੁਝ ਆਖਿਆ ? ਮੇਰੇ 'ਨਹੀਂ' ਆਖਣ ਤੇ ਉਸ ਦੱਸਿਆ ਕਿ ਦੀਨ ਦਿਆਲ ਜੀ ਨੇ ਉਹਦੇ ਵੱਲ ਉਚੇਚਿਆਂ ਧਿਆਨ ਦਿੱਤਾ ਹੈ। ਸੁਖ ਅਨੰਦ ਅਤੇ ਪਰਵਾਰ ਦਾ ਹਾਲ ਚਾਲ ਪੁੱਛਿਆ ਹੈ। ਖੇਤੀਬਾੜੀ ਤੇ ਕੰਮ ਕਰਦੇ ਬੱਚਿਆਂ ਦੀ ਜਾਣਕਾਰੀ ਲਈ ਹੈ, ਪਿਆਰ ਦਿੱਤਾ ਹੈ, ਆਦਰ ਦਿੱਤਾ ਹੈ।

ਦੋ ਚਾਰ ਦਿਨ ਪਹਿਲਾ ਸੰਤ ਜੈ ਸਿੰਘ ਨੇ ਮੇਰੇ ਕੱਲਿਆਂ ਪਾਸ ਤਰਢੋਣਾ ਸੁੱਟਿਆ ਸੀ ਕਿ ਉਸ ਸਾਬਕਾ ਸੇਵਕ ਦੀ ਹੁਣ ਕੋਈ ਪੁੱਛ ਪ੍ਰਤੀਤ ਨਹੀ। ਸਤਿਗੁਰਾਂ ਕਦੇ ਬੁਲਾਇਆ ਤਕ ਨਹੀ। ਮੈ ਤਾਂ ਸਤਿਗੁਰੂ ਜੀ ਦੀ ਸੇਵਾ ਵਿਚ ਦੀਵਾਨ ਤੋਂ ਬਾਹਰਾ ਕਦੇ ਗਿਆ ਨਹੀ ਅਤੇ ਨਾ ਹੀ ਆਪ ਜੀ ਨਾਲ ਕੋਈ ਗੱਲਬਾਤ ਹੋਈ ਹੈ। ਸਿੱਖ ਦੀ ਅੰਦਰਲੀ ਤਕਲੀਫ਼ ਜਾਣ ਕੇ ਆਪ ਹੀ ਕਿਰਪਾ ਕੀਤੀ ਹੈ।

ਦਰਸ਼ਨ ਸਿੰਘ ਨਾਮੀ ਇਕ ਨੌਜਵਾਨ ਗੰਗਾਨਗਰ ਇਲਾਕੇ ਦਾ ਮੈਨੂੰ ਪਿਛਲੇ ਸਾਲ ਤੇ ਫਿਰ ਇਸ ਸਾਲ ਦੇ ਆਰੰਭ ਵਿਚ ਬੈਂਗਲੌਰ ਫਾਰਮ ਵਿਚ ਮਿਲਿਆ

ਸੀ। ਓਥੇ ਉਹ ਠਾਕਰ ਉਦੈ ਸਿੰਘ ਜੀ ਦੀ ਆਗਿਆ ਅਧੀਨ ਕਾਰਜ ਕਰਦਾ ਬਾਗ਼ਬਾਨੀ ਵਿਚ ਸਹਾਇਕ ਸੀ। ਉਹ ਮੈਨੂੰ ਜੀਵਨ ਨਗਰ ਮਿਲਿਆ। ਮੇਰੇ ਪੁੱਛਣ ਤੇ ਉਸ ਦੱਸਿਆ ਕਿ ਅੱਜ ਕਲ ਉਹ ਮਸਤਾਨਗੜ੍ਹ ਵਿਖੇ ਰਹਿੰਦਾ ਹੈ। ਸਤਿਗੁਰੂ ਜੀ ਦੀ ਆਗਿਆ ਨਾਲ 15 ਏਕੜ ਨਿੰਬੂਆਂ ਦਾ ਬਾਗ ਮਸਤਾਨਗੜ੍ਹ ਲਗਾਇਆ ਗਿਆ ਹੈ। ਇਹ ਬੂਟੇ ਲਗਾਏ ਵੀ ਉਸ ਨੇ ਹਨ ਤੇ ਉਨ੍ਹਾਂ ਦੀ ਦੇਖ ਭਾਲ ਵੀ ਉਹੋ ਕਰਦਾ ਹੈ।

ਮੈਂ 9-10 ਵਜੇ ਦੇ ਵਿਚਾਲੇ ਰਾਣੀਆਂ ਕਸਬੇ ਵਿਚ ਪਹੁੰਚ ਗਿਆ।

ਸੰਤ ਜਗਤ ਸਿੰਘ ਨਮਿਤ ਅੱਜ ਏਥੇ ਮੇਰੇ ਦਾਮਾਦ ਬਲਬੀਰ ਸਿੰਘ ਢਿਲੋਂ ਉਸ ਦੇ ਛੋਟੇ ਭਾਈ ਗੁਰਮੇਲ ਸਿੰਘ-ਭਗਵੰਤ ਸਿੰਘ ਕੇ ਘਰ ਭੋਗ ਪੈਣਾ ਸੀ। ਸਾਧ ਸੰਗਤ ਤੇ ਰਿਸ਼ਤੇਦਾਰਾਂ ਲਈ ਲੰਗਰ ਵਿਚ ਜਲੇਬੀਆਂ ਪੱਕ ਗਈਆਂ ਤੇ ਢਿਲੋਂ ਹੋਰਾਂ ਦੀ ਮਾਤਾ ਜੈ ਕੌਰ ਕੇ ਘਰ ਦੇ ਨਾਲ ਸੁੰਦਰ ਪੰਡਾਲ ਬਣ ਗਿਆ। 12 ਵਜੇ ਤੋਂ ਹੀ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਹੱਲੇ ਦਾ ਦੀਵਾਨ ਸਜ ਗਿਆ। ਪ੍ਰਭਾਵਸ਼ਾਲੀ ਕੀਰਤਨ ਤੇ ਵਿਆਖਿਆ ਸਹਿਤ ਸੰਤਾਂ ਨੂੰ ਬਹੁਤ ਸਾਰੀ ਸੰਗਤ ਨੇ ਸੁਣਿਆ। 3 ਵਜੇ ਨਾਮ ਸਿਮਰਨ ਦੀ ਅਰਦਾਸ ਹੋ ਗਈ ਅਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਆ ਕੇ ਦਰਸ਼ਨ ਦਿੱਤੇ। ਆਪ ਜੀ ਦੀ ਸੇਵਾ ਵਿਚ ਹਜ਼ੂਰੀ ਸੇਵਕ ਤੇ ਅੰਗ ਰਖਿਅਕ ਸਨ। ਸ੍ਰੀ ਢਿੱਲੋਂ ਦਾ ਕਈ ਸਾਲ ਤੋਂ ਘਰ ਚਰਨ ਪੁਆਣ ਦਾ ਇਰਾਦਾ ਸੀ, ਉਸ ਦੇ ਪਿਤਾ ਦੇ ਸਵਰਗਵਾਸ ਨੇ ਹੀ ਇਹ ਦਿਨ ਲਿਆਂਦਾ। ਨਾਮ ਸਿਮਰਨ ਦੇ ਆਖ਼ਰੀ 20 ਮਿੰਟਾਂ ਵਿਚ ਇਕ ਸਾਧਾਰਨ ਪਾਠ ਦਾ ਭੋਗ ਪਿਆ। ਮਾਇਆ, ਬਸਤਰ, ਬਰਤਨ, ਬਿਸਤਰ ਭੇਟਾ ਰੱਖੇ। ਮੇਰੇ ਵਲੋਂ ਲਿਆਂਦੀ ਹੋਈ ਦਸਤਾਰ ਸ੍ਰੀ ਸਤਿਗੁਰੂ ਜੀ ਨੇ ਬਲਬੀਰ ਸਿੰਘ ਢਿਲੋਂ ਦੇ ਸਿਰ ਤੇ ਸਜਾ ਕੇ ਕਿਰਤਾਰਥ ਕੀਤਾ। ਬਲਬੀਰ ਸਿੰਘ ਅਤੇ ਉਸ ਦੇ ਭਰਾਵਾਂ ਨੂੰ ਵਡੇਰਾ ਚਾਅ ਸੀ।

ਬਲਬੀਰ ਸਿੰਘ ਨੇ ਭੋਗ ਦੀ ਅਰਦਾਸ ਉਪਰੰਤ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਕੁਝ ਆਸ਼ੀਰਵਾਦ ਦੇਣ ਦੀ ਅਰਦਾਸ ਕੀਤੀ ਤੇ ਮਾਈਕ ਕੋਲ ਕੀਤਾ। ਦੀਨ ਦਿਆਲ ਜੀ ਬਲਬੀਰ ਸਿੰਘ ਤੇ ਸੰਤੁਸ਼ਟ ਸਨ ਆਪ ਜੀ ਨੇ 4.05 ਵਜੇ ਕਿਰਪਾ ਕੀਤੀ:

"ਆਪਾਂ ਜਿਸ ਕਾਰਨ ਏਥੇ ਆਏ ਬੈਠੇ ਹਾਂ ਕਬੀਰ ਜੀ ਨੇ ਉਸ ਬਾਰੇ ਕਿਹਾ ਹੈ:

ਬਾਰੇ ਬੂਢੇ ਤਰੁਨੇ ਭਈਆ
ਸਭਹੂ ਜਮੁ ਲੈ ਜਈਹੈ ਰੇ।
ਪਰ ਇਕ ਫਰਕ ਉਨ੍ਹਾਂ ਰਖ ਲਿਆ ਹੈ:
ਹਰਿ ਕੇ ਸੇਵਕ ਜੋ ਹਰਿ ਭਾਏ
ਤਿਨ੍ ਕੀ ਕਥਾ ਨਿਰਾਰੀ ਰੇ।

ਆਵਹਿ ਨ ਜਾਹਿ ਨ ਕਬਹੂ ਮਰਤੇ
ਪਾਰਬ੍ਰਹਮ ਸੰਗਾਰੀ ਰੇ।

"ਹਰਿ ਦੇ ਸੇਵਕਾਂ ਬਾਰੇ ਕੋਈ ਵੇਰਵਾ ਨਹੀ ਰਖਿਆ ਕਿ ਉਹ ਨਾਮਧਾਰੀ ਹਨ ਜਾਂ ਅਕਾਲੀ, ਹਿੰਦੂ ਹਨ ਜਾਂ ਮੁਸਲਮਾਨ, ਸਿੱਖ ਹਨ ਜਾਂ ਇਸਾਈ ਜੋ ਭੀ ਹਰੀ ਦੇ ਗੁਣ ਗਾਉਂਦੇ ਹਨ, ਹਰੀ ਨੂੰ ਭਾਉਂਦੇ ਹਨ। ਮੌਤ ਉਨ੍ਹਾਂ ਪਾਸ ਵੀ ਆਉਂਦੀ ਹੈ ਪਰ ਜਿਵੇਂ ਬਿੱਲੀ ਚੂਹੇ ਨੂੰ ਆਪਣੇ ਮੂੰਹ ਨਾਲ ਚਬਾ ਲੈਂਦੀ ਹੈ ਪਰ ਏਸੇ ਮੂੰਹ ਨਾਲ ਆਪਣੇ ਬੱਚੇ ਨੂੰ ਸੁਰੱਖਿਆਤਮਕ ਤਰੀਕੇ ਨਾਲ ਫੜ੍ਹ ਕੇ ਦੂਜੀ ਥਾਂ ਲੈ ਜਾਂਦੀ ਹੈ। ਤਿਵੇਂ ਹੀ ਪ੍ਰਭੂ ਭਗਤਾਂ ਨਾਲ ਮਿਰਤੂ ਦਾ ਵਤੀਰਾ ਹੁੰਦਾ ਹੈ।

"ਅਸੀ ਭਜਨ, ਬਾਣੀ, ਤੀਰਥ ਯਾਤਰਾ ਆਦਿ ਕਾਹਦੇ ਲਈ ਕਰਦੇ ਹਾਂ? ਇਹ ਸਭ ਉਸਨੂੰ ਚੰਗਿਆਂ ਲੱਗਣ ਲਈ ਹੀ ਕਰਦੇ ਹਾਂ...

ਤੀਰਥ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ ਕਿ ਨਾਇ ਕਰੀ।

"ਪਾਸਪੋਰਟ ਦੀ ਸਹਾਇਤਾ ਨਾਲ ਜਿਵੇਂ ਵਿਦੇਸ਼ਾਂ ਵਿਚ ਜਾਂਦੇ ਹਾਂ ਅਤੇ ਵੀਜ਼ੇ ਮੁਤਾਬਕ ਹੀ ਵਿਦੇਸ਼ ਵਿਚ ਰਹਿ ਸਕਦੇ ਹਾਂ ਇੰਜ ਹੀ 'ਮਰਣ ਲਿਖਾਇ ਮੰਡਲ ਮਹਿ ਆਏ' ਹਾਂ ਸਾਡੇ ਦਿਨ ਤੇ ਸਵਾਸ ਨਿਸਚਿਤ ਹਨ। ਵੀਜ਼ੇ ਅਨੁਸਾਰ ਵਾਪਸੀ ਜ਼ਰੂਰੀ ਹੈ। ਪਰ ਇਕ ਗੱਲ ਹੋਰ! ਭਾਵੇਂ ਇਸ ਲਈ ਕਿਹਾ ਗਿਆ ਹੈ:

"ਨਹਿ ਬਢਨ ਘਟਨ ਤਿਲੁ ਸਾਰ।

ਘੱਟ ਵੱਧ ਕੁਝ ਨਹੀ ਹੋ ਸਕਦਾ, ਪਰ ਸਾਡੇ ਗ੍ਰੰਥ ਅਤੇ ਸਾਡੇ ਸੰਤ ਦੱਸਦੇ ਹਨ ਕਿ ਉਹ ਅਜਿਹੇ ਵਕਤ ਦੇ ਪਾਬੰਦ ਨਹੀ ਹੁੰਦੇ! ਉਹ ਜਾਂਦੇ ਜ਼ਰੂਰ ਹਨ, ਮਰਦੇ ਜ਼ਰੂਰ ਹਨ, ਪਰ ਆਪਣੀ ਇੱਛਾ ਨਾਲ ਵਕਤ ਦੀ ਅਗੇਤ ਪਿਛੇ ਕਰ ਲੈਂਦੇ ਹਨ। ਅਜਿਹੇ ਪ੍ਰਮਾਣ ਨਾਮਧਾਰੀ ਸੰਤਾਂ ਵਿਚੋਂ ਹੀ ਬਥੇਰੇ ਮਿਲ ਸਕਦੇ ਹਨ।

"ਸੰਤ ਸ਼ਾਮ ਸਿੰਘ ਜੀ ਸਰਹਾਲੀ ਵਾਲਿਆਂ ਅੱਜ ਆਈ ਹੋਈ ਮੌਤ ਨੂੰ ਟਾਲ ਕੇ ਅਗਲੇ ਦਿਨ ਜਾ ਚੜ੍ਹਾਈ ਕੀਤੀ। ਤੁਸੀ ਖੈਰਪੁਰ ਵਾਲੇ ਹਰਨਾਮ ਸਿੰਘ ਨੂੰ ਸਾਰੇ ਹੀ ਜਾਣਦੇ ਹੋ। ਉਸ ਦੀ ਬਿਮਾਰੀ ਸਮੇਂ ਉਸਦੇ ਮਾਤਾ ਨੇ ਉਹਦੀ ਰੱਖਿਆ ਲਈ ਸੰਤ ਹਰਨਾਮ ਸਿੰਘ ਜੀ ਕਾਮੋਕਿਆਂ ਵਾਲਿਆਂ ਨੂੰ ਬੇਨਤੀ ਕੀਤੀ। ਸੰਤਾਂ ਦੀ ਅਰਦਾਸ ਤੇ ਗਈ ਹੋਈ ਜੀਵ ਆਤਮਾ ਫੇਰ ਤੋਂ ਹਰਨਾਮ ਸਿੰਘ ਵਿਚ ਪਰਵੇਸ਼ ਕਰ ਗਈ। ਪੰ: ਗੋਪਾਲ ਸਿੰਘ ਜੀ ਨਾਲ ਰਹਿਣ ਵਾਲਾ ਬੰਤਾ ਸਿੰਘ ਗੋਲਾ ਟੋਲਾ ਦੇ ਪਰਵਾਰ ਨੂੰ ਦੱਸ ਸਮਝਾ ਕੇ ਚੜ੍ਹਾਈ ਕੀਤਾ। ਉਹਦੇ ਮਰੇ ਪਿਆਂ ਇਕ ਭਰਜਾਈ ਰੋ ਪਈ ਤਾਂ ਉਸ ਮੁੜ ਜੀ ਕੇ ਉਠ ਕੇ ਉਸਦਾ ਰੋਣਾ ਬੰਦ ਕਰਵਾਇਆ

ਕਿ ਚੰਗੇ ਭਲੇ ਸੁਖਦ ਸਰਲ ਰਾਹ ਤੇ ਜਾਂਦਿਆਂ ਉਸ ਦੇ ਰੇਣ ਤੇ ਪੈਰ ਵਿਚ ਲੋਹੇ ਦੀ ਲੰਮੀ ਸੂਲ ਚੋਭ ਦਿੱਤੀ।

"ਆਪਣਾ ਜੀਵਨ ਉੱਨਤ ਕਰੋ। ਉੱਪਰ ਉਠੋ ਈਰਖਾ ਦਵੈਸ਼ ਤੋਂ। ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰੋ। ਮਹੀਨੇ ਵਿਚ ਇਕ ਪਾਠ ਵੀ ਹੋਣਾ ਚਾਹੀਦਾ ਹੈ, ਤਾਂਕਿ ਸਾਨੂੰ ਆਪਣੇ ਜੀਵਨ-ਮਨੋਰਥ ਦਾ ਗਿਆਨ ਹੁੰਦਾ ਰਹੇ।"

ਸ੍ਰੀ ਸਤਿਗੁਰੂ ਜੀ ਦੇ ਸੰਖੇਪ ਭਾਸ਼ਣ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

ਉਪ੍ਰੰਤ ਸੰਤ ਜੈ ਸਿੰਘ ਜੀ ਦੇ ਛੋਟੇ ਲੜਕੇ ਜਿਸ ਨਾਲ ਉਨ੍ਹਾਂ ਦੀ ਵਿਧਵਾ ਰਹਿੰਦੀ ਹੈ, ਦੇ ਘਰ 25-30 ਚੋਣਵੇਂ ਸਰੀਰਾਂ ਦੀ ਮੀਟਿੰਗ ਗੁਰੂ ਕੀ ਹਜ਼ੂਰੀ ਵਿਚ ਹੋਈ। ਬਲਬੀਰ ਸਿੰਘ ਨੇ ਦੱਸਿਆ ਸਤਿਗੁਰੂ ਜੀ ਨੇ ਪ੍ਰਤੀ ਵਿਅਕਤੀ 100-100 ਦੀ ਮੰਗ ਕੀਤੀ। ਏਥੇ ਹੀ ਏਨੀ ਰਕਮ ਇਕੱਤਰ ਹੋ ਗਈ। ਦੀਨ ਦਿਆਲ ਜੀ ਨੇ ਇਹ ਰਕਮ ਵੀ ਕਿਸੇ ਪ੍ਰੇਮੀ ਦਾ ਬੁੱਤਾ ਸਾਰਨ ਲਈ ਇੱਕਤ੍ਰ ਕਰਵਾਈ ਹੈ। ਸੰਭਵ ਹੈ ਜੋ ਸ੍ਰੀ ਰਾਜਨ ਮਿਸ਼ਰਾ ਦੇ ਮਕਾਨ ਲਈ ਦੋ ਲਖ ਰੁਪੈ ਕੱਠੇ ਕਰਨੇ ਹਨ ਇਹ ਵੀ ਉਨ੍ਹਾਂ ਦਾ ਭਾਗ ਹੋਵੇ।

ਸਤਿਗੁਰੂ ਜੀ ਜਥੇ ਸਮੇਤ ਏਥੋਂ ਮਸਤਾਨਗੜ੍ਹ ਨੂੰ ਪਰਤ ਗਏ।

ਮੇਰੇ ਪਰਵਾਰ ਚੋਂ ਮੈਥੋਂ ਛੋਟੇ ਭਰਾ ਸ. ਖਜ਼ਾਨ ਸਿੰਘ ਪਿੰਡ ਪੰਜਾਵਾ (ਲੰਬੀ) ਜਿ: ਫਰੀਦਕੋਟ, ਸ. ਹਰਭਜਨ ਸਿੰਘ ਪਿੰਡ ਝੁਰੀਆਂ ਰਾਊ ਸਿੰਘ ਭਾਈ ਕਾ ਦਿਆਨ ਪੁਰਾ ਜ਼ਿਲ੍ਹਾ ਬਠਿੰਡਾ ਅਤੇ ਛੋਟਾ ਦਮਾਦ ਸ. ਸੁੱਚਾ ਸਿੰਘ ਪਿੰਡ ਕੋਟ ਬਾਦਲ ਖਾਂ ਜ਼ਿਲਾ ਜਲੰਧਰ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ।

## 17 ਸਤੰਬਰ 1985, ਮੰਗਲਵਾਰ
## ਨਵੀਂ ਦਿੱਲੀ

ਰਾਣੀਆਂ ਜ਼ਿ: ਸਰਸਾ ਤੋਂ ਸਵੇਰੇ 5.15 ਦੀ ਬੱਸ ਲੈ ਕੇ ਮੈਂ 12 ਵੱਜਦੇ ਨੂੰ ਵਾਪਸ ਦਿੱਲੀ ਆ ਗਿਆ।

ਅੱਜ ਦਾ ਦਿਨ ਦਿੱਲੀ ਵਾਲਿਆਂ ਸੰਤ ਗੁਰਬਚਨ ਸਿੰਘ 1-ਸੀ/17 ਰਮੇਸ਼ ਨਗਰ ਵਾਲਿਆਂ ਦੇ ਪਿਤਾ ਸ੍ਰੀਮਾਨ ਸੰਤ ਇੰਦਰ ਸਿੰਘ ਜੀ ਕਬੀਰ ਦੇ ਲੇਖੇ ਲਾਇਆ। ਜਥੇਦਾਰ ਗੁਰਦੀਪ ਸਿੰਘ, ਜਥੇਦਾਰ ਸੇਵਾ ਸਿੰਘ ਤੇ ਜਥੇਦਾਰ ਨਿਰੰਜਨ ਸਿੰਘ ਦੇ ਹੱਲੇ ਦੇ ਦੀਵਾਨ ਸਜੇ। ਸ੍ਰੀ ਸਤਿਗੁਰੂ ਜੀ ਸਵੇਰੇ 8.30 ਵਜੇ ਤਕ ਦਿੱਲੀ ਪਹੁੰਚ ਚੁਕੇ ਸਨ। 3 ਵਜੇ ਨਾਮਧਾਰੀ ਧਰਮਸ਼ਾਲਾ ਵਿਚੋਂ ਨਾਮ ਸਿਮਰਨ ਜਾਰੀ ਹੋਇਆ। 4 ਵਜਣ ਵਿਚ 20 ਮਿੰਟ ਰਹਿੰਦਿਆਂ ਗੁਰੂ ਕੀ ਹਜ਼ੂਰੀ ਵਿਚ ਪਾਠਾਂ ਦਾ ਭੋਗ ਪਿਆ ਕਬੀਰ ਜੀ ਨਮਿਤ। ਭੋਗ ਸਮੇਂ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ

ਨੇ ਕੀਤੀ। ਸੰਤ ਇੰਦਰ ਸਿੰਘ ਜੀ ਬੜੀ ਉੱਚੀ ਬਿਰਤੀ ਵਾਲੇ ਸਾਧੂ ਹੋਏ ਸਨ। ਇਹਨਾਂ ਨੂੰ ਇਸੇ ਕਾਰਨ 'ਕਬੀਰ' ਨਾਮ ਦੀ ਉਪਾਧੀ ਸਤਿਗੁਰੂ ਜੀ ਤੇ ਸੰਗਤ ਵਲੋਂ ਦਿੱਤੀ ਗਈ। ਇਹ ਉਸਾਰੀ ਦੇ ਕਾਰੀਗਰ ਸਨ, ਦਿੱਲੀ ਵਿਚ ਤਾਂ ਇਹ ਕੰਮ ਕਰਦੇ ਹੀ ਸਨ, ਜੀਵਨ ਨਗਰ ਇਲਾਕੇ ਵਿਚ ਵੀ ਇਹਨਾਂ ਨੇ ਸਿੰਘਾਂ ਨੂੰ ਸੁੰਦਰ ਘਰ ਉਸਾਰ ਕੇ ਦਿੱਤੇ। ਵਿਹਾਰ ਦੀ ਸ਼ੁਧੀ, ਭਜਨ ਬੰਦਗੀ ਵਿਚ ਲਿਵ ਕਬੀਰ ਜੀ ਦੀ ਖਾਸੀਅਤ ਸੀ। ਅੱਜ ਦੀਵਾਨ ਵਿਚ ਬਹੁਤ ਸਾਰੇ ਸਿੰਘ ਜੀਵਨ ਨਗਰ ਦੇ ਇਲਾਕੇ ਦੇ ਵੀ ਨਜ਼ਰ ਪਏ। ਦਿੱਲੀ ਤਾਂ ਢੁਕੀ ਹੀ ਹੋਈ ਸੀ। ਮਾਇਆ, ਬਸਤਰ, ਬਰਤਨ, ਬਿਸਤਰ ਗੁਰਬਚਨ ਸਿੰਘ ਵਲੋਂ ਗੁਰੂ ਚਰਨਾਂ ਵਿਚ ਭੇਟ ਕੀਤੇ ਗਏ।

ਭੋਗ ਪੈਣ ਉਪ੍ਰੰਤ ਇੰਗਲੈਂਡ ਦੇ ਇਕ ਸ਼ਹਿਰ ਕਵੈਂਟਰੀ ਦਾ ਸੰਤ ਮੋਤਾ ਸਿੰਘ ਗੁਰੂ ਕੇ ਚਰਨਾਂ ਵਿਚ ਹਾਜ਼ਰ ਹੋਇਆ। ਉਸ ਨੇ ਨਮਸਕਾਰ ਉਪ੍ਰੰਤ ਭੇਟਾ ਵਿਚ ਦੋ ਕੈਸਟਾਂ ਰੱਖੀਆਂ ਨਾਲ ਕਿਹਾ: ਗਿਆਨੀ ਜੀ ਨੇ ਮਹਾਰਾਜ ਜੀ ਨੂੰ ਦੇਣ ਵਾਸਤੇ ਕਹੀਆਂ ਸਨ, ਉਹ ਆਪ ਜੀ ਨੂੰ ਭੇਟ ਕਰਨਗੇ। ਸੱਚੇ ਪਾਤਸ਼ਾਹ ਬਚਨ ਕੀਤਾ: ਫਿਰ ਇਹ ਸਿੱਧੀਆਂ ਮਹਾਰਾਜ ਜੀ ਨੂੰ ਹੀ ਦਿਓ, ਉਹ ਕੋਠੀ ਆਏ ਹੋਏ ਹਨ। ਮੇਰੇ ਪਾਸ ਪਹੁੰਚ ਹੀ ਜਾਣਗੀਆਂ।

ਪੰ: ਗੋਪਾਲ ਸਿੰਘ ਜੀ ਆਕੇ, ਮੱਥਾ ਟੇਕ ਕੇ ਮੇਰੇ ਪਾਸ ਬੈਠੇ। ਸੁੱਖ ਸਾਂਦ ਪੁਛਣ ਤੇ ਉਨ੍ਹਾਂ ਦੱਸਿਆ ਕਿ ਤੁਰੇ ਆਉਂਦਿਆਂ ਬਾਜ਼ੂ ਵਿਚ ਦਰਦ ਵਧ ਗਿਆ ਹੈ। ਇਸ ਤੋਂ ਆਰਾਮ ਨਹੀ ਆ ਰਿਹਾ। ਚਿਹਰੇ ਤੋਂ ਕਮਜ਼ੋਰੀ ਦੇ ਆਸਾਰ ਪ੍ਰਤੱਖ ਨਜ਼ਰ ਆਉਂਦੇ ਸਨ। ਸੁੱਕੇ ਜਿਹੇ, ਉਵੱਤਾਂ ਵਰਗੇ ਡਕਾਰ ਵੀ ਉਹ ਚੋਖਾ ਚਿਰ ਮਾਰਦੇ ਰਹੇ।

ਕੀਰਤਨ ਸਮੇਂ ਮੈਂ ਧਿਆਨ ਮਾਰਿਆ। ਸੇਠ ਤ੍ਰਿਲੋਕ ਸਿੰਘ ਚਾਵਲਾ ਉਨ੍ਹਾਂ ਦਾ ਅਮਰੀਕਾ ਵਾਲਾ ਲੜਕਾ ਸੋਹਣ ਸਿੰਘ ਚਾਵਲਾ, ਥਾਈਲੈਂਡ ਵਾਲਾ ਲੜਕਾ ਬਖਸ਼ੀਸ਼ ਸਿੰਘ ਵੀ ਦੀਵਾਨ ਵਿਚ ਹਾਜ਼ਰ ਹਨ। "ਸਤਿਗੁਰੂ ਪ੍ਰਤਾਪ ਸਿੰਘ ਜੀ" ਪੁਸਤਕ ਦਾ ਲੇਖਕ ਡਾ: ਕਰਮ ਸਿੰਘ ਕਪੂਰ, ਪਟਿਆਲੇ ਤੋਂ ਆਇਆ ਵੀ ਗੁਰੂ ਕੇ ਸਨਮੁਖ ਸੀ। ਸ. ਜਗਤਾਰ ਸਿੰਘ ਪਨਿਹਾਰੀ ਅਤੇ ਬੀਬਾ ਜੀ ਵੀ ਦੀਵਾਨ ਦੀ ਸ਼ੋਭਾ ਸਨ। ਪ੍ਰਸਿੱਧ ਸੰਗੀਤਕਾਰ ਸ੍ਰੀ ਰਾਜਨ ਨੇ ਵੀ ਕੀਰਤਨ ਦਾ ਆਨੰਦ ਲਿਆ। ਸ੍ਰੀ ਸਤਿਗੁਰੂ ਜੀ ਨੇ ਕਬੀਰ ਜੀ ਦੀ ਸਿਮ੍ਰਤੀ ਵਿਚ ਸ਼ਬਦ ਦੀ ਟੇਕ ਆਪ ਲਈ:

ਗੋਬਿੰਦ ਕੇ ਗੁਨ ਗਾਓ, ਸਾਧੋ ਰੇ...

ਦੀਵਾਨ ਦੀ ਅਰਦਾਸ ਉਪ੍ਰੰਤ ਕਬੀਰ ਜੀਵਨ ਤੇ ਸੰਖਿਪਤ ਰੋਸ਼ਨੀ ਪਾ ਕੇ ਸੰਤ ਗੁਰਦੀਪ ਸਿੰਘ ਢੋਡਾ ਨੇ ਸਾਧ ਸੰਗਤ ਨੂੰ ਲੰਗਰ ਛਕਣ ਦੀ ਬੇਨਤੀ ਕੀਤੀ ਜੋ ਬਾਅਦ ਵਿਚ ਭਰਪੂਰਤਾ ਨਾਲ ਛਕਿਆ ਗਿਆ।

## 18 ਸਤੰਬਰ 1985, ਬੁੱਧਵਾਰ
## ਨਵੀਂ ਦਿੱਲੀ

ਅੰਮ੍ਰਿਤ ਵੇਲਾ 5500/- ਇਕ ਦਿਨਾ ਕਰਾਏ ਤੇ ਲਿਆ ਸ਼ਾਨਦਾਰ, ਏਅਰ ਕੰਡੀਸ਼ਨਰ ਤਾਲ ਕਟੋਰਾ ਇੰਡੋਰ ਸਟੇਡੀਅਮ। ਇਹਦੀ ਪੱਛਮੀ ਬਾਹੀ ਤੇ 3 ਫੁੱਟ ਉਚਾ ਵਿਸ਼ਾਲ ਮੰਚ। ਉਸਦੇ ਵਿਚਾਲੇ ਅੱਗੇ ਕਰਕੇ, ਸਫੈਦ ਵਿਛਾਈ ਤੇ ਸ੍ਰੀ ਸਤਿਗੁਰੂ ਜੀ ਦਾ ਪਵਿੱਤਰ ਆਸਣ। ਉੱਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ। ਘੁੰਮਣ ਹਾਰ ਸੁਨਹਿਰੀ ਗੋਲ ਚੰਦੋਆ। ਸਭ ਕੁਝ ਅਤਿਅੰਤ ਸ਼ੋਭਾ ਜਨਕ— ਸਾਹਮਣੇ, ਮੰਚ ਉਤੇ ਹੀ, ਆਸਾ ਦੀ ਵਾਰ ਦੇ ਕੀਰਤਨੀਏ ਸਤਿਗੁਰੂ ਜੀ ਦੇ ਸੇਵਕ, ਅੰਗ ਰਖਿਅਕ, ਸੇਠ ਚਾਵਲਾ, ਮਹਾਰਾਜ ਬੀਰ ਸਿੰਘ ਜੀ, ਹੰਸਪਾਲ ਜੀ ਆਦਿ ਵਿਸ਼ਿਸ਼ਟ ਵਿਅਕਤੀਆਂ। ਮੰਚ ਦੇ ਸਾਹਮਣੇ ਖੁੱਲ੍ਹਾ ਪ੍ਰਾਂਗਣ ਵਿਚ ਇਸਤਰੀਆਂ ਤੇ ਪੁਰਸ਼ਾਂ ਦੇ ਦੋ ਭਾਗ। ਇੰਨਡੋਰ ਸਟੇਡੀਅਮ ਦੀ ਗੋਲਾਈ, ਵਿਸ਼ਾਲਤਾ, ਬੈਠਣ ਲਈ ਸੀਟਦਾਰ ਕਤਾਰਾਂ। ਪਰ ਸਾਧ ਸੰਗਤ ਫਰਸ਼ ਤੇ ਵਿਛੇ ਲਾਲ ਕਾਲੀਨਾਂ ਉਪਰ ਸ੍ਰੀ ਸਤਿਗੁਰੂ ਜੀ ਅਤੇ ਗੁਰਬਾਣੀ ਦੇ ਸਤਿਕਾਰ ਵਿਚ। ਚਾਵਲਾ ਸਪੁਤ੍ਰ ਤੇ ਦਿੱਲੀ ਦੇ ਜਵਾਨ ਆਇਆਂ ਨੂੰ ਮੁਨਾਸਬ ਥਾਂ ਬੈਠਾਣ ਵਾਲੇ। ਕੀਰਤਨ ਦਾ ਮਹਾਂ ਅਨੰਦ।

ਅੱਜ ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤ੍ਰਿਲੋਕ ਸਿੰਘ ਚਾਵਲਾ ਨਮਿਤ ਮੇਲਾ ਹੈ। ਅੰਮ੍ਰਿਤ ਵੇਲੇ ਤੋਂ ਹੀ ਤਾਲ ਕਟੋਰਾ ਸਟੇਡੀਅਮ ਦੇ ਭਾਗ ਜਾਗ ਉਠੇ ਹਨ। ਪਵਿਤਰਤਾ ਦਾ ਮਾਹੌਲ ਬਣ ਗਿਆ ਹੈ। ਸੇਠ ਜੀ ਵਲੋਂ ਵਡੇਰੀ ਗਿਣਤੀ ਵਾਲੀਆਂ ਕਾਲੋਨੀਆਂ ਵਿਚ ਬੱਸਾਂ ਦਾ ਪ੍ਰਬੰਧ ਹੋਣ ਕਰਕੇ ਸਾਧ ਸੰਗਤ ਦੀ ਖੁਲ੍ਹੀ ਉਪਸਥਿਤੀ। ਸਵੇਰ ਦੇ ਸਮੇਂ ਹੀ 1000 ਦੀ ਗਿਣਤੀ ਵਿਚ ਨਰ ਨਾਰ।

7 ਵਜੇ ਇਸ ਮਨੋਹਾਰੀ ਸਭਾ ਦੀ ਅਰਦਾਸ ਪੂਰਬਾ ਨੇ ਕਰ ਦਿੱਤੀ।

ਬਾਹਰ ਇਕ ਖੁਲ੍ਹੇ ਸਥਾਨ ਤੇ ਕਨਾਤਾਂ ਲਗਾ ਕੇ ਤਿਆਰ ਹੋ ਕੇ ਪੁਜੇ ਲੰਗਰ ਦਾ ਪ੍ਰਬੰਧ ਹੈ। ਰਮੇਸ਼ ਨਗਰ ਦੀਆਂ ਭੈਣਾਂ ਨੇ ਬੀਬੀ ਮਹਿੰਦਰ ਕੌਰ ਦੀ ਯਾਦ ਵਿਚ ਰਾਤ ਭਰ ਪ੍ਰਸ਼ਾਦੇ ਪਕਾਏ ਹਨ। ਕੜ੍ਹਾਹ ਪ੍ਰਸ਼ਾਦ ਅਤੇ ਦਾਲ ਪ੍ਰਸ਼ਾਦੇ ਦਾ ਲੰਗਰ ਖੁਲ੍ਹ ਗਿਆ ਹੈ। ਦਿੱਲੀ ਦੇ ਨੌਜਵਾਨ ਖਾਮੋਸ਼ ਡਿਊਟੀਆਂ ਦੇ ਰਹੇ ਹਨ। ਜੀਵਨ ਨਗਰ ਜ਼ਿਲ੍ਹਾ ਦੇ ਪ੍ਰਮੁੱਖ ਸਜਣ ਵੀ ਇਸ ਮੇਲੇ ਵਿਚ ਸ਼ਾਮਲ ਹਨ।

ਅੱਜ ਸਾਰਾ ਦਿਨ ਹੇਠ ਲਿਖੇ ਅਨੁਸਾਰ ਕਾਰਜ ਕਰਮ ਚਲੇਗਾ:

12 ਤੋਂ 12.30 ਤਕ ਜਥੇਦਾਰ ਗੁਰਦੀਪ ਸਿੰਘ ਦਿੱਲੀ
12.30 ਤੋਂ 1.15 ਤਕ ਜਥੇਦਾਰ ਨਿਰੰਜਨ ਸਿੰਘ ਕੱਕੜ
1.15 ਤੋਂ 2 ਤਕ ਜਥੇਦਾਰ ਸੇਵਾ ਸਿੰਘ ਦਿੱਲੀ

2 ਤੋਂ 3 ਤਕ ਨਾਮ ਸਿਮਰਨ
3 ਤੋਂ 3.15 ਤਕ ਪ੍ਰੀਤਮ ਸਿੰਘ ਕਵੀ
3.15 ਤੋਂ 4.15 ਤਕ ਕੀਰਤਨ
4.15 ਤੋਂ 4.30 ਤਕ ਪੰ: ਗੋਪਾਲ ਸਿੰਘ
4.30 ਤੋਂ 5 ਤਕ ਭੋਗ ਦੇ ਸ਼ਲੋਕ
5 ਤੋਂ 6 ਤਕ ਸ਼ਰਧਾਂਜਲੀਆਂ

ਸਾਰਾ ਦਿਨ ਲੰਗਰ ਜਾਰੀ ਰਹੇਗਾ, 11 ਵਜੇ ਤੋਂ ਰਮੇਸ਼ ਨਗਰ ਤੋਂ ਸਪੈਸ਼ਲ ਬੱਸਾਂ ਤਾਲ ਕਟੋਰਾ ਵਾਸਤੇ ਚੱਲਣਗੀਆਂ।

ਸੰਤ ਤਰਸੇਮ ਸਿੰਘ ਸਕੱਤਰ ਤੋਂ ਪਤਾ ਲੱਗਾ ਕਿ ਕੱਲ ਜੀਵਨ ਨਗਰੋਂ ਆ ਕੇ ਸ੍ਰੀ ਸਤਿਗੁਰੂ ਜੀ ਨੇ ਪ੍ਰਸ਼ਾਦ ਪਾਣੀ ਵਲੋਂ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਨਿਵਾਜਿਆ। ਅੱਜ ਆਸਾ ਦੀ ਵਾਰ ਪਿਛੋਂ ਸਾਹਿਬਪੁਰੇ ਦੇ ਨਾਲ ਵਾਲੀ ਅਬਾਦੀ ਵਿਚ ਦੋ ਤਿੰਨ ਨਾਮਧਾਰੀ ਸਿੰਘਾਂ ਦੇ ਘਰ ਚਰਨ ਪਾਏ।

ਬੀਬੀ ਮਹਿੰਦਰ ਕੌਰ ਚਾਵਲਾ ਦੇ ਇਸ ਮੇਲੇ ਨੇ ਦਿੱਲੀ ਵਿਚ ਰਹਿੰਦੇ ਅਨੇਕਾਂ ਨਾਮਧਾਰੀਆਂ ਨੂੰ ਪਹਿਲੀ ਵਾਰ ਤਾਲਕਟੋਰਾ ਸਟੇਡੀਅਮ ਨੂੰ ਵੇਖਣ ਦਾ ਮੌਕਾ ਦਿੱਤਾ।

2 ਵਜੇ ਨਾਮਧਾਰੀਆਂ ਨਾਲ ਸਟੇਡੀਅਮ ਦੇ ਫਰਸ਼ ਦੀ ਵਿਛਾਈ ਸਫੈਦ ਹੋਈ ਪਈ ਸੀ। ਸ੍ਰੀ ਸਤਿਗੁਰੂ ਜੀ ਨੇ ਸੇਵਕਾਂ ਤੇ ਅੰਗ ਰਖਿਅਕਾਂ ਨਾਲ ਸਮੇਂ ਸਿਰ ਦਰਸ਼ਨ ਦਿੱਤੇ। ਨਾਮ ਸਿਮਰਨ ਜਾਰੀ ਹੋ ਗਿਆ।

ਇਸ ਅਵਸਰ ਤੇ ਵਿਸ਼ੇਸ਼ ਉਪਸਥਿਤ ਹਨ: ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ, ਸੰਤ ਜਗਤਾਰ ਸਿੰਘ, ਬੀਬਾ ਜੀ, ਸ. ਧਿਆਨ ਸਿੰਘ ਪੱਥਰਾਂ ਵਾਲੇ ਦੇ ਸਪੁਤ੍ਰ ਸ. ਕਰਤਾਰ ਸਿੰਘ (85), ਠਾਕੁਰ ਸ਼ਮਸ਼ੇਰ ਸਿੰਘ ਜੀ, ਵਲਭ ਵਿਸ਼ੇਸ਼ਰ ਸਿੰਘ ਜੀ (ਦੋਵੇਂ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁਤ੍ਰ), ਉਸਤਾਦ ਵਲਾਇਤ ਖਾਨ, ਉਸਤਾਦ ਅਮਜਦ ਅਲੀ ਖਾਨ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਕਰਮ ਸਿੰਘ ਕਪੂਰ (ਦੋਵੇਂ ਪਟਿਆਲਾ ਤੋਂ), ਸੰਤ ਆਤਮਾ ਸਿੰਘ ਸਨਖਤਰਾ ਸੰਪਾਦਕ ਸਤਿਜੁਗ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਜਲੰਧਰ, ਸੰਤ ਦਲੀਪ ਸਿੰਘ ਸੰਪਾਦਕ ਨਿਰੀਖਿਅਕ, ਡਾ. ਅਮਰ ਭਾਰਤੀ ਪ੍ਰਸਿੱਧ ਲੇਖਕ, ਪੰਥ ਰਤਨ ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ। ਇਸ ਅਵਸਰ ਤੇ ਥਾਈਲੈਂਡ ਤੋਂ ਜੋ ਬਹੁਤ ਸਾਰੇ ਸਿੰਘ ਆਏ ਉਨ੍ਹਾਂ 'ਚੋਂ ਮੈਂ ਹੇਠ ਲਿਖਿਆਂ ਤੋਂ ਪਰਚਿਤ ਹਾਂ: ਬੀਬੀ ਮਹਿੰਦਰ ਕੌਰ ਦੇ ਭਾਈ ਸੇਠ ਅਵਤਾਰ ਸਿੰਘ, ਜਗਤਾਰ ਸਿੰਘ, ਜਸਪਾਲ ਸਿੰਘ, ਸੇਠ ਜਸਪਾਲ ਸਿੰਘ ਗੋਰੋਵਾੜਾ, ਸੇਠ ਮਹਿੰਦਰ ਸਿੰਘ, ਦਰਸ਼ਨ ਸਿੰਘ ਚਾਵਲਾ, ਸੇਠ ਰਛਪਾਲ ਸਿੰਘ, ਸੇਠ ਜਗਦੀਸ਼ ਸਿੰਘ ਨਰੂਲਾ, ਸੰਤ ਨਰੈਣ ਸਿੰਘ ਨਰੂਲਾ, ਸੰਤ ਨਿਰਭੈ ਸਿੰਘ, ਸ: ਨਰੈਣ ਸਿੰਘ ਨਵਰੰਗ। ਬੀਬੀਆਂ ਚੋਂ ਬੀਬੀ ਪ੍ਰਕਾਸ਼ ਕੌਰ, ਬੀਬੀ ਸੁਰਜੀਤ ਕੌਰ, ਬੀਬੀ ਮਹੰਤ ਕੌਰ ਆਦਿ ਹੋਰ।

ਦੇਵ ਸਭਾ ਵਿਚ ਬਦਲਿਆ ਇਹ ਸਟੇਡੀਅਮ ਸ੍ਰੀ ਸਤਿਗੁਰੂ ਜੀ ਦੀ ਨਾਮ ਸਿਮਰਨ ਦੀ ਅਰਦਾਸ ਉਪ੍ਰੰਤ ਕੀਰਤਨ ਦੀ ਅਵਾਜ਼ ਨਾਲ ਗੂੰਜ ਉਠਿਆ। ਜੋਗੀ ਜਤੀ ਬ੍ਰਹਮਚਾਰੀ ਅਤੇ ਸਤਿਗੁਰੂ ਸੇਵ ਪਿਆਰ ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ ਦੇ ਜਥਿਆਂ ਤੇ ਮਹਾਰਾਜ ਜੀ ਦੇ ਮ੍ਰਿਦੰਗ ਨੇ ਘੰਟਾ ਭਰ ਸਤਿਗੁਰੂ ਜੀ ਦੀ ਅਗਵਾਈ ਵਿਚ ਅਨੰਦ ਬਣਾਈ ਰੱਖਿਆ।

ਨਾਮ ਸਿਮਰਨ ਤੇ ਕੀਰਤਨ ਦੇ ਦਰਮਿਆਨ ਪ੍ਰੀਤਮ ਸਿੰਘ ਕਵੀ ਨੇ ਆਂਪਣੇ ਲਿਖਤੀ ਭਾਸ਼ਣ ਨਾਲ ਬੀਬੀ ਮਹਿੰਦਰ ਕੌਰ ਚਾਵਲਾ ਦੀ ਸ਼ਖਸੀਅਤ ਤੇ ਕਰਤੱਵਾਂ ਦਾ ਚਰਚਾ ਕੀਤਾ। ਕੀਰਤਨ ਅਤੇ ਭੋਗ ਦੇ, ਸਲੋਕਾਂ ਦਰਮਿਆਨ ਪੰ: ਗੋਪਾਲ ਸਿੰਘ ਨੇ ਬੀਬੀ ਚਾਵਲਾ ਬਾਰੇ ਉਦਗਾਰ ਪ੍ਰਗਟ ਕੀਤੇ।

ਸੰਤ ਦਸਵਿੰਦਰ ਸਿੰਘ, ਸਤਨਾਮ ਸਿੰਘ, ਜਥੇਦਾਰ ਸੇਵਾ ਸਿੰਘ ਹੋਰਾਂ ਲਗ ਭਗ 40 ਪਾਠਾਂ ਦੇ ਭੋਗ ਪਾਏ। ਇਹ ਪਾਠ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਤੋਂ ਸ਼ੁਰੂ ਹੋਏ ਚਾਵਲਾ ਪਰਵਾਰ ਦੇ ਵਡਾਰੂਆਂ, ਵੀਰਾਂ, ਬੀਬੀ ਮਹਿੰਦਰ ਕੌਰ ਦੇ ਪਰਵਾਰ ਦੇ ਬਜ਼ੁਰਗਾਂ ਤੇ ਹੋਰ ਸਾਧਾਂ ਸੰਤਾਂ ਦੀ ਯਾਦ ਵਿਚ ਇਕ ਇਕ ਸਮਰਪਤ ਕੀਤੇ ਗਏ। ਬੀਬੀ ਜੀ ਨਮਿਤ 5 ਪਾਠਾਂ ਦਾ ਭੋਗ ਪਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਵੀ ਪਾਠ ਸਨ। ਸੇਠ ਪਰਵਾਰ ਨੇ ਮਾਇਆ, ਬਸਤਰ, ਬਰਤਨ, ਬਿਸਤਰ ਭੇਟਾ ਕੀਤੇ।

ਉਪ੍ਰੰਤ ਦੋ-ਦੋ ਤਿੰਨ-ਤਿੰਨ ਮਿੰਟ ਦੀਆਂ ਸ਼ਰਧਾਂਜਲੀਆਂ। ਸਭ ਤੋਂ ਪਹਿਲਾਂ ਸ. ਹਰਵਿੰਦਰ ਸਿੰਘ ਹੰਸਪਾਲ ਜੀ ਜੁ ਬੀਬੀ ਜੀ ਦੇ ਪੁੱਤਰਾਂ ਵਰਗੇ ਕੁੜਮ ਸਨ ਨੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਅਤੇ ਥਾਈਲੈਂਡ ਦੇ ਭਾਰਤ ਲਈ ਰਾਜਦੂਤ ਦੇ ਪੱਤ੍ਰਾਂ ਦੁਆਰਾ ਆਏ ਸੰਦੇਸ਼ ਪੜ੍ਹੇ। ਪੱਤ੍ਰਾਂ ਦੁਆਰਾ ਸੰਦੇਸ਼ ਵੱਡੀ ਗਿਣਤੀ ਵਿਚ ਸਨ। ਸਮੇਂ ਦੀ ਤੰਗੀ ਨੂੰ ਮੁਖ ਰੱਖ ਕੇਵਲ ਉਪਰੋਕਤ ਪੜ੍ਹੇ ਗਏ। ਵਕਤਾ ਬੋਲੇ:

1. ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ: ਬੀਬੀ ਜੀ ਆਦਰਸ਼ਕ ਇਸਤ੍ਰੀ ਸਨ।

2. ਸੇਠ ਜਗਦੀਸ਼ ਸਿੰਘ ਨਰੂਲਾ, ਬੈਂਕੋਕ: ਉਨ੍ਹਾਂ ਤਨ ਮਨ ਧਨ ਸੇਵਾ ਵਿਚ ਲਗਾਈ ਰੱਖਿਆ।

3. ਸੇਠ ਜਸਪਾਲ ਸਿੰਘ ਗੋਰੋਵਾੜਾ, ਬੈਂਕੋਕ: ਸੇਵਾ ਕਰਨ ਦੀ ਭਾਵਨਾ ਤੇ ਸਿਖਿਆ ਮੈਂ ਉਹਨਾਂ ਤੋਂ ਲਈ।

4. ਸ੍ਰੀ ਚੋਪੜਾ, ਸਾਵਨ ਆਸ਼ਰਮ, ਦਿੱਲੀ: ਬੀਬੀ ਜੀ ਨੂੰ ਦੁਨੀਆਂ ਦੀ ਸਭ ਤੋਂ ਵੱਡੀ ਦੌਲਤ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਸੀ।

5. ਸ. ਜੋਧ ਸਿੰਘ, ਗੁਰੂ ਨਾਨਕ ਡਿਸਪੈਂਸਰੀ ਦਿੱਲੀ: ਉਹ ਹੱਸਾਸ ਤੇ ਦਰਦ ਮੰਦ ਦਿਲ ਦੀ ਮਾਲਿਕ ਸਨ।

6. ਪੰਥ ਰਤਨ ਮਾ: ਨਿਹਾਲ ਸਿੰਘ ਜੀ : ਉਹ ਆਦਰਸ਼ਕ ਭੈਣ, ਆਦਰਸ਼ਕ

ਪਤਨੀ ਅਤੇ ਆਦਰਸ਼ਕ ਮਾਤਾ ਸਨ। ਅਮੀਰ ਗਰੀਬ ਸਭ ਨੂੰ ਆਦਰ ਦਿੰਦੇ ਹਨ।

7. ਜਥੇਦਾਰ ਸਰਦਾਰਾ ਸਿੰਘ ਪੰਥਕ ਏਕਤਾ: ਮੈਂ ਚਿੱਟੀ ਦਾੜ੍ਹੀ ਵਾਲਾ ਵੀ ਉਨ੍ਹਾਂ ਨੂੰ ਮਾਤਾ ਕਹਿੰਦਾ ਹਾਂ। ਉਨ੍ਹਾਂ ਵਿਚ ਮਾਂ ਦੇ ਸੰਪੂਰਨ ਗੁਣ ਸਨ।

8. ਸ. ਮਹਿੰਦਰ ਸਿੰਘ ਸੇਠੀ, ਬੈਂਕੋਕ: ਬੀਬੀ ਜੀ ਦੇ ਭਾਗਾਂ ਨੂੰ ਸੇਠ ਤ੍ਰਿਲੋਕ ਸਿੰਘ ਵਰਗਾ ਸੁਚੱਜਾ ਪਤੀ ਮਿਲਿਆ ਤੇ ਉਨ੍ਹਾਂ ਤਨ ਮਨ ਧਨ ਨਾਲ ਸਤਿਗੁਰਾਂ ਤੇ ਸਾਧ ਸੰਗਤ ਦੀ ਸੇਵਾ ਕੀਤੀ। ਉਹਨਾਂ ਦਾ ਆਉਣਾ ਵੀ ਮੁਬਾਰਕ ਤੇ ਜਾਣਾ ਵੀ ਮੁਬਾਰਕ।

9. ਰਾਜ ਜਿਓਤਸ਼ੀ ਪੰ: ਪੂਰਨ ਚੰਦ: ਬੀਬੀ ਜੀ ਪਾਸ ਭਾਵੇਂ ਕੋਈ ਕਿਸੇ ਵੀ ਧਰਮ ਦਾ ਗਿਆ ਉਸਨੂੰ ਸੇਵਾ ਤੇ ਸਤਿਕਾਰ ਮਿਲਿਆ।

10. ਸ. ਜਸਵੰਤ ਸਿੰਘ ਸੇਠੀ ਮੈਂਬਰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਾਬਕਾ ਪ੍ਰਧਾਨ ਕਮੇਟੀ: ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ। ਉਹਨਾਂ ਦੀ ਝੋਲੀ ਹਰ ਪਰਕਾਰ ਦੀਆਂ ਨੇਅਮਤਾਂ ਨਾਲ ਭਰਪੂਰ ਸੀ।

ਇਸ ਵੇਲੇ ਇਨਡੋਰ ਸਟੇਡੀਅਮ ਸਾਧ ਸੰਗਤ ਨਾਲ ਇਕ ਸਿਖਰ ਤੋਂ ਦੂਜੀ ਸਿਖਰ ਤਕ ਓਤਪੋਤ ਸੀ, 5.40 ਵਜੇ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਹੋਈ।

## 20 ਸਤੰਬਰ 1985, ਸ਼ੁੱਕਰਵਾਰ
## ਨਵੀਂ ਦਿੱਲੀ

ਸ. ਗੁਰਦੇਵ ਸਿੰਘ ਸਪੁਤ੍ਰ ਤਰਨ ਸਿੰਘ ਵਹਿਮੀ, ਬੁਢੀ ਮਾੜੀ ਮੈਨੂੰ ਘਰ ਮਿਲਣ ਆਇਆ ਤਾਂ ਮੈਂ ਉਸ ਨਾਲ ਵਾਪਸੀ ਸਮੇਂ ਸ. ਗੁਰਦੇਵ ਸਿੰਘ ਸਰੋਦ ਕੇ ਘਰ ਰਮੇਸ਼ ਨਗਰ ਗਿਆ। ਘਰ ਦੀ ਮਲਕਾ ਗੁਰਮੀਤ ਕੌਰ ਨੇ ਦੱਸਿਆ ਕਿ ਸ੍ਰੀ ਰਾਜਨ ਮਿਸ਼ਰਾ ਲਈ ਮਕਾਨ ਰਮੇਸ਼ ਨਗਰ ਚੋਕ ਦੇ ਨੇੜੇ ਖਰੀਦ ਲਿਆ ਗਿਆ ਹੈ। ਮਕਾਨ 3,50,000/- ਦਾ ਬਣਿਆ ਹੈ। ਸ੍ਰੀ ਰਾਜਨ ਆਪਣੇ ਸ਼ਾਗਿਰਦਾਂ ਨਾਲ ਮਿਲ ਕੇ 17 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਲੈ ਆਏ। ਸ੍ਰੀ ਸਤਿਗੁਰੂ ਜੀ ਨੂੰ ਉਸ ਮਕਾਨ ਦੀਆਂ ਤਾਲੀਆਂ ਦੇ ਕੇ ਅਰਜ਼ ਕੀਤੀ ਕਿ ਆਪ ਆਪਣੇ ਹਸਤ ਕੰਵਲਾਂ ਦੁਆਰਾ ਮਕਾਨ ਦਾ ਬੂਹਾ ਖੋਲ੍ਹਣ। ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ, ਬੂਹਾ ਖੋਲਿਆ। ਕਮਰੇ ਕਮਰੇ ਫਿਰ ਕੇ ਵੇਖਿਆ ਤੇ ਪਸੰਦ ਕੀਤਾ।

ਚੇਤੇ ਰਹੇ 2.30 ਲਖ ਰੁਪੈ ਦੀ ਰਕਮ ਇਸ ਵਿਚ ਸਤਿਗੁਰੂ ਜੀ ਵਲੋਂ ਹੀ ਅਦਾ ਕੀਤੀ ਜਾਣੀ ਹੈ।

1-ਸੀ/17 ਰਮੇਸ਼ ਨਗਰ ਵਿਚ ਹੀ ਉਸਤਾਦ ਹਰਭਜਨ ਸਿੰਘ ਆ ਮਿਲਿਆ।

ਹੁਣੇ ਹੁਣੇ ਉਹ ਬ੍ਰਿੰਦਾਬਨ ਵਿਚੋਂ ਸਵਾਮੀ ਹਰਿਦਾਸ ਜਯੰਤੀ ਵਿਚੋਂ ਹੋ ਕੇ ਆਇਆ ਸੀ। ਉਸਤਾਦ ਅਮਜਦ ਅਲੀ ਜੀ ਨਾਲ ਉਹ ਅਤੇ ਪਿੰਕੀ ਕਾਰ ਤੇ ਗਏ ਸਨ। ਸਤਿਗੁਰੂ ਜੀ ਨੇ ਪਿੰਕੀ ਦੇ ਉਸਤਾਦ ਪੰ: ਕਿਸ਼ਨ ਮਹਾਰਾਜ ਵਾਸਤੇ 2000/- ਅਤੇ ਫਲ ਭੇਜੇ ਸਨ। ਰਕਮ ਅਤੇ ਫਲ ਤਾਂ ਸ. ਸੁਖਦੇਵ ਸਿੰਘ ਬਾਲੀ ਨਗਰ ਵੱਲੋਂ ਹੀ ਸਤਿਗੁਰਾਂ ਨੂੰ ਨਮਸਕਾਰ ਸੀ। ਪਰ ਸੱਚੇ ਪਾਤਸ਼ਾਹ ਜੀ ਨੇ ਉਚੇਚਿਆਂ ਹਰਭਜਨ ਸਿੰਘ ਹੱਥੀਂ ਹੀ ਇਹ ਸਤਿਕਾਰ ਭੇਜਿਆ-ਪਿੰਕੀ ਦੇ ਕਾਰਜ ਤੋਂ ਪ੍ਰਸੰਨ ਹੋ ਕੇ।

ਹਰਭਜਨ ਸਿੰਘ ਨੇ ਦੱਸਿਆ: ਬੀਤੀ ਰਾਤ ਉਸਤਾਦ ਅਮਜਦ ਅਲੀ ਜੀ ਦਾ ਪ੍ਰੋਗਰਾਮ ਸੀ। ਆਪ ਦੀ ਸਰੋਦ ਨਾਲ ਇਕ ਪਾਸੇ, ਗੁਰੂ, ਪੰ: ਕਿਸ਼ਨ ਮਹਾਰਾਜ ਬੈਠੇ, ਦੂਜੇ ਬੰਨੇ, ਸ਼ਿਸ਼ੂ, ਸੁਖਵਿੰਦਰ ਸਿੰਘ ਪਿੰਕੀ ਬੈਠਿਆ। ਉਸਤਾਦ ਜੀ ਨਾਲ ਗੁਰੂ ਸ਼ਿਸ਼ੂ ਦੀ ਜੋੜੀ ਖੂਬ ਰਹੀ।

ਹਰਭਜਨ ਸਿੰਘ ਹੱਸਿਆ: ਜਦੋਂ ਅਸੀ ਪਿੰਡਾਲ ਵਿਚ ਦਾਖਲ ਹੋਏ ਤਾਂ ਸਾਰੇ ਪਿੰਡਾਲ ਦੇ ਲੋਗ ਸਾਡੇ ਵਲ ਬਿਟ ਬਿਟ ਵੇਖਣ ਲੱਗੇ। ਸਾਨੂੰ ਦਾੜ੍ਹੀ ਕੇਸ ਪਗੜੀ ਵਲ ਤਕ ਕੇ ਸ੍ਰੋਤਿਆਂ ਨੂੰ ਸਾਡੇ ਵਿੱਚੋਂ ਅਤਿਵਾਦੀ ਹੀ ਨਜ਼ਰ ਆਏ। ਪਰ ਜਦੋਂ ਅਸੀ ਆਪਣੇ ਉਸਤਾਦਾਂ ਨਾਲ ਬੈਠੇ ਤਾਂ ਲੋਕਾਂ ਨੇ ਪਿੰਕੀ ਦਾ ਤਬਲਾ ਸੁਣਿਆ ਤਾਂ ਬੋਲਤੀ ਬੰਦ ਹੋ ਗਈ।

ਸਾਡੇ ਘਰ, ਮੇਰੇ ਪੋਤੇ ਪੋਤੀ ਤਾਂ ਕਹਿ ਰਹੇ ਸਨ ਕਿ ਸੱਚੇ ਪਾਤਸ਼ਾਹ ਜੀ ਨੇ ਅੱਜ ਫੇਰ ਦਰਸ਼ਨ ਦੇਣੇ ਹਨ, ਸ਼ਾਮ ਦੇ ਦੀਵਾਨ ਸਮੇਂ। ਪਰ ਸਤਿਗੁਰੂਾਂ ਦਾ ਅੰਗ ਰਖਿਅਕ ਬਣ ਕੇ ਆਏ ਗੁਰਦੇਵ ਸਿੰਘ ਦੇ ਕਹਿਣ ਤੇ ਸਾਨੂੰ ਕੱਲ੍ਹ ਦੀ ਉਡੀਕ ਸੀ। ਸੋ ਸ਼ਾਮੀ 5.30 ਵਜੇ ਬੀਬੀ ਬੇਅੰਤ ਕੌਰ ਕੇ ਘਰ ਪੁੱਜਾ ਤਾਂ ਅੱਗੋਂ ਬੀਬੀ ਗੁਰੂ ਕੇ ਦਰਸ਼ਨਾਂ ਨੂੰ ਨੂੰਹ ਤੇ ਪੋਤੇ ਨਾਲ ਤਿਆਰ ਖੜ੍ਹੀ ਦਿਸੀ। ਮੈਂ ਅੱਜ ਉਨ੍ਹਾਂ ਦੇ ਨਾਲ ਬ੍ਰੀਵੀਲ੍ਹਰ ਤੇ ਜਾ ਕੇ ਦੀਵਾਨ ਵਿਚ ਦਰਸ਼ਨ ਕੀਤੇ।

ਸੰਦਰਭ ਜਾਣੇ ਬਿਨਾ ਪ੍ਰਤਖ ਦਰਸ਼ੀ ਵੀ ਕਿੰਨਾ ਅਰਥ ਦਾ ਅਨਰਥ ਕਰ ਸਕਦਾ ਹੈ, ਇਸ ਦਾ ਆਭਾਸ ਓਦੋਂ ਹੋਇਆ ਜਦੋਂ ਮੈਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਬੇਅੰਤ ਕੌਰ ਪਾਸ ਜਾ ਕੇ ਸ਼ੇਖੀ ਬਘਾਰੀ: ਬੀਬੀ ਜੀ 11.9.85 ਨੂੰ ਤੁਸਾਂ ਜਦੋ ਸੱਚੇ ਪਾਤਸ਼ਾਹ ਜੀ ਨੂੰ 1/- ਰਖ ਕੇ ਮੱਥਾ ਟੇਕਿਆ ਤਾਂ ਮੇਰੇ ਮਨ ਵਿਚ ਆਇਆ ਬੀਬੀ ਸ਼ਾਇਦ ਇਸ ਲਈ 1/- ਰਖ ਕੇ ਮੱਥਾ ਟੇਕ ਰਹੀ ਹੈ ਕਿ ਉਸ ਨੂੰ ਪਿਛਲੇ ਕਈ ਮਹੀਨੇ ਤੋ ਸਕੂਲ ਵਲੋ ਤਨਖਾਹ ਨਹੀ ਮਿਲੀ। ਪਰ ਸਤਿਗੁਰੂ ਜੀ ਨੇ ਜਦੋਂ ਉਸ ਰੁਪੈ ਵੱਲ ਆਪਣੇ ਸਕੱਤਰ ਨੂੰ ਝਾਤੀ ਮਰਵਾਈ ਤਾਂ ਉਹ ਸੋਚ ਰਹੇ ਹੋਣਗੇ, ਇਸ ਦਾ ਪਤੀ ਦੇਸ਼ ਦੀ ਸਭ ਤੋਂ ਪਹਿਲੀ ਤੇ ਲਗਭਗ ਸਭ ਤੋਂ ਵੱਡੀ ਭਾਰਤ ਹੈਵੀ ਇਲੈਕਟ੍ਰੀਕਲਜ਼ ਲਿਮਟਿਡ ਦਾ ਡਿਪਟੀ ਜਨਰਲ ਮੈਨੇਜਰ ਹੈ, ਦੋਵੇਂ ਲੜਕੇ ਇੰਜੀਨੀਅਰਾਂ ਦੀ ਪਦਵੀ ਤੇ ਕੰਮ ਕਰ ਰਹੇ ਹਨ ਤੇ ਕੀ ਬੀਬੀ ਨੂੰ ਰੁਪੈਆ ਹੀ ਮੱਥਾ ਟੇਕਣ ਨੂੰ ਲੱਭਾ।

ਪ੍ਰਿੰਸੀਪਲ ਬੀਬੀ ਮੇਰੀ ਗੁਸਤਾਖ਼ੀ ਤੇ ਨਾਰਾਜ਼ ਨਹੀ ਹੋਈ। ਸਗੋਂ ਉਸ ਸਹਿਜ ਸਨੇਹ ਨਾਲ ਕਿਹਾ: ਨਹੀ ਕਵੀ ਜੀ, ਗੱਲ ਤੁਹਾਡੀ ਸੋਚਣੀ ਤੋਂ ਉੱਕਾ ਉਲਟ ਹੈ। 10 ਸਤੰਬਰ ਨੂੰ ਮੈਂ ਦੀਵਾਨ ਵਿਚ ਹਾਜ਼ਰ ਹੋਈ ਤਾਂ ਮੇਰੇ ਪਾਸ 10/- ਦਾ ਨੋਟ ਨਹੀ ਸੀ ਜੁ ਮੈਂ ਆਮ ਕਰਕੇ ਮੱਥਾ ਟੇਕਿਆ ਕਰਦੀ ਸਾਂ। 20/- ਦਾ ਨੋਟ ਕੋਲ ਸੀ। ਸੋਚਦੀ ਸਾਂ ਕਿਵੇਂ ਤੁੜਾਵਾਂ? ਕਿਵੇਂ ਕਰਾਂ? ਫਿਰ ਦੋ ਵੇਲਿਆਂ ਦਾ ਮੱਥਾ ਇਕੋਵਾਰ ਟੇਕਣ ਦੇ ਲਿਹਾਜ਼ ਨਾਲ ਹੀ 20/- ਜਾ ਭੇਟਾ ਕੀਤੇ। ਸੱਚੇ ਪਾਤਸ਼ਾਹ ਜੀ ਦਾ ਧਿਆਨ ਪੈ ਗਿਆ ਤਾਂ ਆਪ ਨੇ ਰੋਕ ਦਿੱਤਾ: ਨਹੀ, ਬੇਅੰਤ ਕੌਰ ਤੂੰ ਅੱਗੇ ਹੀ ਬੜੀ ਸੇਵਾ ਕਰ ਰਹੀ ਹੈਂ। ਏਨੀ ਰਕਮ ਨਹੀ। ਤੂੰ ਕੇਵਲ 1/- ਰੱਖਕੇ ਮੱਥਾ ਟੇਕਿਆ ਕਰ, ਇਸ ਤੋਂ ਵੱਧ ਨਹੀ। ਮੈਨੂੰ ਸਗੋਂ ਉਸ ਦਿਨ ਤੋਂ ਰੁਪਏ ਦਾ ਨੋਟ ਭਾਲਣਾ ਮੁਸ਼ਕਲ ਹੋ ਗਿਆ ਹੈ। ਮੇਰੇ ਪਿਤਾ ਸੂਬਾ ਜੀ ਤੇ ਹੋਰ ਘਰਦਿਆਂ ਕਿਹਾ ਕਿ ਸਤਿਗੁਰਾਂ ਦਾ ਬਚਨ ਮੰਨਣਾ ਹੀ ਭਲਾ ਹੈ। ਹੁਣ ਮੈਂ ਕਿਤੇ 1-1 ਰੁਪਏ ਦੀ ਨਵੀ ਗੱਡੀ ਹੀ ਲਿਆਵਾਂਗੀ। ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਮੁੜੇ-ਤੁੜੇ ਨੋਟ ਕਿਉਂ ਰੱਖੀਏ?

ਬੀਬੀ ਬੇਅੰਤ ਕੌਰ ਨੇ ਇਹ ਵੀ ਦੱਸਿਆ ਕਿ: 17.9.85 ਨੂੰ ਸਵੇਰੇ ਸ੍ਰੀ ਸਤਿਗੁਰੂ ਜੀ ਨੇ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ ਦਰਸ਼ਨ ਦਿੱਤੇ। ਆਪ ਜੀ ਨੇ ਇਕੱਲੀ ਇਕੱਲੀ ਕਲਾਸ ਵਿਚ ਜਾ ਕੇ ਦਰਸ਼ਨ ਦਿੱਤੇ। ਕਮਰਾ ਕਮਰਾ ਵੇਖਿਆ ਅਤੇ ਸਾਰੇ ਬੱਚਿਆਂ ਤੇ ਕਿਰਪਾ ਕੀਤੀ। ਸਭ ਨੂੰ ਫਲ ਵੰਡੇ। ਮੈਨੂੰ ਵੀ ਸੱਚੇ ਪਾਤਸ਼ਾਹ ਜੀ ਨੇ ਘਨੇਰਾ ਆਦਰ ਤੇ ਪਿਆਰ ਦਿੱਤਾ। ਅੱਜ ਵੀ ਜਦੋਂ ਆਪ ਆਏ ਤਾਂ ਮੈਨੂੰ ਫੋਨ ਹੋ ਗਿਆ। ਮੈਂ ਕਲਾਸਾਂ ਵਿਚ ਸਾਰੇ ਬੱਚਿਆਂ ਨੂੰ ਸੂਚਨਾਂ ਦੇ ਦਿੱਤੀ। ਇੰਜ ਦਿੱਲੀ ਦੇ ਹਰ ਇਲਾਕੇ ਵਿਚ ਸੂਚਨਾ ਫੈਲ ਜਾਂਦੀ ਹੈ।

ਮੈਂ ਸੱਚੇ ਪਾਤਸ਼ਾਹ ਜੀ ਦੇ ਦੀਵਾਨ ਵਿਚ ਜਾ ਕੇ ਦਰਸ਼ਨ ਕੀਤੇ ਤਾਂ ਆਪ ਨੇ ਰਾਗੀਆਂ ਪਾਸ ਬੈਠਣ ਦਾ ਹੁਕਮ ਦੇ ਕੇ ਪੋਟਿਆਂ ਤੇ ਮਾਤ੍ਰਾ ਗਿਣਨ ਲਈ ਕਿਹਾ। 10 ਮਾਤ੍ਰਾ ਦਾ, ਭੀਮ ਪਲਾਸੀ ਵਿਚ ਪ੍ਰਥਮ ਅਧ ਕੈਟ ਮੱਧਂ ਧ੍ਰੁਪਦ ਕੀਰਤਨਕਾਰਾਂ ਵਲੋਂ ਉਖੜ ਉਖੜ ਪੈ ਰਿਹਾ ਸੀ। ਇਸ ਤਰ੍ਹਾਂ ਮੈਨੂੰ ਭੀ ਮਾਤ੍ਰਾ ਗਿਣਨ ਦਾ ਵੱਲ ਦੱਸ ਦਿੱਤਾ।

ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਮੇਰੇ ਨਾਲ ਬਾਲਪਣ ਤੋਂ ਹੀ ਸਨੇਹ ਰੱਖਦੇ ਹਨ। ਜਦੋਂ ਦਾ ਉਨ੍ਹਾਂ ਦਾ ਸਰੀਰ ਬਿਰਧ ਤੇ ਲੱਤਾਂ ਚਲਣੋ ਫਿਰਨੋ ਰਹਿ ਗਈਆਂ ਹਨ, ਮੇਰੇ ਨਾਲ ਮਹੀਨੇ ਵਿਚ ਇਕ ਦੋ ਪੱਤਰਾਂ ਦੀ ਸਾਂਝ ਬਣਾਈ ਰਖਦੇ ਹਨ। ਉਹ ੧ਓਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਦੀ ਥਾਂ ਆਪਣੀ ਚਿੱਠੀ ਦਾ ਆਰੰਭ, ਸਰਬ ਸ਼ਕਤੀਮਾਨ ਪਰਮੇਸ਼ਰ ਮੌਜੂਦਾ ਸ੍ਰੀ ਸਤਿਗੁਰੂ ਜੀ ਸਹਾਇ ਨਾਲ ਕਰਦੇ ਹਨ।

ਅੱਜ ਉਨ੍ਹਾਂ ਦੀ ਇਕ ਚਿੱਠੀ ਆਈ ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਦਿਨਾਂ ਦਾ ਜ਼ਿਕਰ ਹੈ:

"ਪੰਜ ਜੇਠ ਤੋਂ ਲੈ ਕੇ ਸਤਿਗੁਰੂ ਜੀ ਜੀਵਨ ਨਗਰ ਤੋਂ ਭੈਣੀ ਸਾਹਿਬ ਆਏ। ਤੁਰਨ ਲੱਗੇ ਸਾਰੀ ਸੰਗਤ ਨੂੰ ਕਿਹਾ ਜਿਸ ਨੇ ਵੱਡੇ ਕਾਕੇ ਦਾ ਹੁਕਮ ਮੰਨਣਾ ਹੈ ਸੋ ਜੀਵਨ ਨਗਰ ਰਹੋ ਬਾਕੀ ਘਰਾਂ ਨੂੰ ਤੁਰ ਜਾਵੋ...

"ਸ੍ਰੀ ਭੈਣੀ ਸਾਹਿਬ ਪਹੁੰਚ ਕੇ ਇਕ ਸਿੱਖ ਨੂੰ ਮੇਰੇ ਪਾਸ ਪੱਦੀ ਭੇਜਿਆ ਜਾਹ ਪ੍ਰੀਤਮ ਸਿੰਘ ਨੂੰ ਲੈ ਆ। ਕੱਛ ਪਰਨਾ ਪਾਸ ਲੈ ਆਏ। ਮੈਂ ਉਸ ਸਿੱਖ ਨਾਲ ਭੈਣੀ ਸਾਹਿਬ ਪਹੁੰਚ ਗਿਆ। ਜਾ ਮੱਥਾ ਟੇਕਿਆ। ਹੁਕਮ ਹੋਇਆ, ਰਤਨ ਸਿੰਘ ਦੇ ਨਾਲ ਖੜ੍ਹੋ ਜਾ ਖੱਬੇ ਜਾਂ ਸੱਜੇ। ਜਿੰਨਾ ਚਿਰ ਮੈਂ ਰਹਾਂਗਾ ਓਨਾ ਚਿਰ ਹੀ ਤੁਸੀਂ ਰਹਿਣਾ। ਮਾਨੋ ਇਸ ਤਰ੍ਹਾਂ ਮਾਲਕਾਂ ਨੂੰ ਗੁਰਿਆਈ ਉਸੇ ਦਿਨ ਹੀ ਦੇ ਦਿੱਤੀ।

"ਫਿਰ ਅਸੀਂ ਭਾਈ ਮੰਗਲ ਸਿੰਘ ਲਾਂਗਰੀ, ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ ਜੀ, ਮੇਰਾ ਸਰੀਰ, ਇਕ ਮੁੱਛਲ ਸੋਹਣ ਸਿੰਘ, ਬੀੜ ਵਿਚ ਰਹਿੰਦਾ ਹੁੰਦਾ ਸੀ। ਅਸੀਂ ਚਾਰੇ ਬੰਦੇ (ਬਿਨਾ ਭਾਈ ਸਾਹਿਬ ਤੋਂ—ਲੇਖਕ) ਜੋ ਹੁਕਮ ਹੋਵੇ, ਸੇਵਾ ਕਰਦੇ ਰਹਿੰਦੇ। ਪੰਜ ਭਾਦੋਂ ਤਕ ਪਾਸ ਹੀ ਰਹੇ ਰਾਤ ਦਿਨ। ਜੋ ਹੁਕਮ ਹੋਵੇ ਸੋ ਕਰਨਾ।

"ਸਤਿਗੁਰੂ ਜੀ ਨੂੰ ਬੁਖਾਰ ਚਾਰ ਪੰਜ ਰਹਿੰਦਾ। ਬੇਹੋਸ਼ੀ ਵੀ ਬਹੁਤ ਰਹਿੰਦੀ, ਟੱਟੀਆਂ ਵੀ ਬਹੁਤ ਆਉਂਦੀਆ ਸਨ। ਇਕ ਦਿਨ ਸੇਠ ਗੁਰਬਖਸ਼ ਸਿੰਘ (ਚਾਵਲਾ, ਬੈਂਕੋਕ) ਕੁਰਾਲੀ ਵਾਲੇ ਪੰਡਤ ਨੂੰ ਨਾਲ ਲੈ ਕੇ ਆਇਆ। ਉਸਨੇ ਸਤਿਗੁਰੂ ਜੀ ਨੂੰ ਆਖਿਆ ਹੱਥ ਬਾਹਰ ਕਢੋ। ਮੈਂ ਦੂਰੋਂ ਬੈਠਾ ਹੀ ਦੇਖ ਲੈਂਦਾ ਹਾਂ। ਉਸ ਨੇ ਆਖਿਆ ਮੇਰਾ ਹਿਸਾਬ ਕਹਿੰਦਾ ਹੈ ਕਿ ਅਧਰੰਗ ਨਾਲ ਹੀ ਚੜ੍ਹਾਈ ਕਰੋਗੇ।

"ਸੇਠ ਗੁਰਬਖ਼ਸ਼ ਸਿੰਘ ਉਠ ਕੇ ਖੜ੍ਹ ਗਿਆ, ਕਹਿਣ ਲੱਗਾ, ਪੰਡਤ ਜੀ ਚੜ੍ਹਾਈ ਤਾਂ ਸਭ ਨੇ ਕਰ ਜਾਣੀ ਹੈ ਪਰ ਸਤਿਗੁਰੂ ਜੀ ਅਧਰੰਗ ਨਾਲ ਨਾ ਚੜ੍ਹਾਈ ਕਰਨ। ਸਾਡੀ ਇਛਿਆ ਹੈ ਅਸੀਂ ਜਿੰਨੇ ਲਾਗੇ ਪਾਸੇ ਬੈਠੇ ਹਾਂ ਓਨਾ ਸਾਰਿਆਂ ਨੂੰ ਬੇਸ਼ਕ ਥੋੜ੍ਹਾ ਥੋੜ੍ਹਾ ਹੋ ਜਾਵੇ।

"ਗੁਰਬਖ਼ਸ਼ ਸਿੰਘ ਸੇਠ ਵੀ ਅਧਰੰਗ ਨਾਲ ਚੜ੍ਹਿਆ, ਨੂਰਪੁਰ ਹਰਨਾਮ ਸਿੰਘ ਵੀ ਅਧਰੰਗ ਨਾਲ ਚੜ੍ਹਿਆ। ਇਹ ਸਰੀਰ ਵੀ ਅਧਰੰਗ ਨਾਲ ਚੜ੍ਹੇਗਾ। ਮੈਂ ਹਾਲੇ ਅੱਧਾ ਸਹਿਕਦਾ ਹਾਂ।

"ਦੋਨੋਂ ਭਰਾ ਅਸੀਂ ਬਾਹੀ ਦੇ ਇਕ ਪਾਸੇ ਮੈਂ ਤੇ ਇਕ ਪਾਸੇ ਰਤਨ ਸਿੰਘ, ਦੋਹਾਂ ਨੇ ਟਾਈਮ ਪਾਸ ਕੀਤਾ। ਜੋ ਮਾਲਕ ਨੇ ਕਰਾਇਆ ਅਸਾਂ ਕੀਤਾ।

"ਇਕ ਦਿਨ ਕਹਿਣ ਲੱਗੇ ਪ੍ਰੀਤਮ ਸਿੰਘ ਮੰਜੇ ਦੇ ਇਰਦ ਗਿਰਦ ਕਿਉਂ ਫਿਰਦਾ ਹੈਂ। ਮੈਂ ਆਖਿਆ ਸੱਚੇ ਪਾਤਸ਼ਾਹ ਜੀ ਆਪ ਜੀ ਦੀ ਦੇਹ ਨੂੰ ਮੈਂ ਹੌਲੀ ਹੌਲੀ ਘੁਟਦਾ ਹਾਂ ਇਸ ਕਰਕੇ ਕਿ ਤੁਹਾਨੂੰ ਆਰਾਮ ਆ ਜਾਵੇ। ਨੀਂਦਰ ਪਵੇ ਸੁਖ ਹੋਵੇ। ਹੁਕਮ ਹੋਇਆ ਮੇਰੇ ਮੰਜੇ ਤੇ ਬੈਠ ਕੇ ਘੁੱਟ।

"ਮੈਂ ਭਾਈ ਵਜ਼ੀਰ ਸਿੰਘ ਵੱਲ ਵੇਖਿਆ, ਹੁਣ ਕਿਸ ਤਰ੍ਹਾਂ ਕਰਾਂ, ਕਿਸ ਤਰ੍ਹਾਂ,

ਮੰਜੇ ਤੇ ਬੈਠਾਂ। ਭਾਈ ਸਾਹਿਬ ਨੇ ਆਖਿਆ ਜੋ ਹੁਕਮ ਹੋਵੇ ਸੋ ਕਰੋ। ਮੰਜੇ ਤੇ ਬੈਠ ਕੇ ਘੁੱਟਦਾ ਰਿਹਾ।

"ਸਤਿਗੁਰੂ ਜੀ ਬੋਲੇ, ਪ੍ਰੀਤਮ ਸਿੰਘ ਮੈਂ ਸਾਧਾਂ ਤੇ ਗਿਲਿਆਣਤਾ ਕਰਦਾ ਹੁੰਦਾ ਸਾਂ, ਮਾਈਆਂ ਪਾਸੋਂ ਘੁਟਾ ਲੈਂਦੇ ਹਨ। ਤਾਂ ਮੈਂ ਆਖਿਆ ਸੱਚੇ ਪਾਤਸ਼ਾਹ ਜੀ ਮੇਰਾ ਸਰੀਰ ਤਾਂ ਮਰਦ ਜਾਮਾ ਹੈ ਤਾਂ ਹੁਕਮ ਹੋਇਆ ਤੂੰ ਵੀ ਬਰੀ ਮੈਂ ਵੀ ਬਰੀ। ਰਾਤ ਦਿਨ ਘੁਟੀ ਜਾ। ਮੈਂ ਜਿੰਨਾ ਚਿਰ ਰਹਾਂਗਾ ਓਨਾ ਚਿਰ ਹੀ ਤੂੰ ਰਹਿਣਾ ਹੈ। ਤੇਰਾ ਮੇਰਾ ਪਿਛਲਾ ਹਿਸਾਬ ਹੈ। ਮੈਂ ਪੰਜ ਭਾਦੋਂ ਤਕ ਤਿੰਨ ਮਹੀਨੇ ਪਾਸ ਹੀ ਰਿਹਾ।"

## 21 ਸਤੰਬਰ 1985, ਸ਼ਨੀਵਾਰ
## ਨਵੀਂ ਦਿੱਲੀ

ਸ. ਦਰਸ਼ਨ ਸਿੰਘ ਸਪੁਤ੍ਰ ਸ. ਸੁਰਿੰਦਰ ਸਿੰਘ (ਡਾਲਟਨਗੰਜ) ਦੀ ਬੇਨਤੀ ਤੇ ਅੱਜ ਆਸਾ ਦੀ ਵਾਰ ਦਾ ਕੀਰਤਨ ਹੋਟਲ ਰਾਜਿੰਦਰਾ, ਪੂਸਾ ਰੋਡ ਚੌਕ ਪਾਸ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 4 ਤੋਂ 6 ਵਜੇ ਤਕ ਹੋਇਆ। ਸਾਧ ਸੰਗਤ ਨੇ ਵੱਡੀ ਗਿਣਤੀ ਵਿਚ ਦਰਸ਼ਨ ਦਿੱਤੇ।

6.30 ਵਜੇ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਖੇ ਇਕ ਆਖੰਡ ਪਾਠ ਦਾ ਭੋਗ ਪਿਆ। ਪਾਠ ਪਰਸੋਂ ਸਵੇਰ ਦਾ ਜਾਰੀ ਸੀ। ਸ੍ਰੀ ਸਤਿਗੁਰੂ ਜੀ ਨੇ ਭੋਗ ਸਮੇਂ ਦਰਸ਼ਨ ਦੇਣ ਦੀ ਕਿਰਪਾ ਕੀਤੀ।

ਮੈਂ ਕੋਠੀ ਪੂਸਾ ਰੋਡ ਗਿਆ। 10.30 ਵਜੇ ਗੁਰੂ ਕੇ ਦਰਸ਼ਨ ਨਸੀਬ ਹੋਏ। ਆਪ ਜੀ ਤਿਆਰ ਬਰ ਤਿਆਰ, ਵਰਾਂਡੇ ਵਾਲੇ ਬੈਂਚ ਉੱਪਰ ਚਰਨ ਲਟਕਾਈ ਬੈਠੇ ਸਨ। ਸ. ਸੰਤੋਖ ਸਿੰਘ ਦਾ ਲੜਕਾ ਪ੍ਰੇਮ ਸਿੰਘ ਕੋਈ ਬਚਨ ਕਰ ਰਿਹਾ ਸੀ। ਉਸ ਦੇ ਜਾਣ ਤੇ ਮੈਂ ਜਾ ਨਮਸਕਾਰ ਕੀਤੀ। ਇਕਾਂਤ ਤੇ ਵਿਹਲ ਵੇਖ ਕੇ ਮੈਂ ਬੀਬੀ ਬੇਅੰਤ ਕੌਰ ਨਾਲ ਹੋਈ ਆਪਣੀ ਗੱਲ ਦੱਸੀ ਤੇ ਕਿਹਾ ਕਿ ਸੰਦਰਭ ਜਾਣੇ ਬਿਨਾਂ ਪ੍ਰਤੱਖ ਦਰਸ਼ੀ ਵੀ ਅਰਥ ਦਾ ਅਨਰਥ ਕਰ ਸਕਦਾ ਹੈ। ਸਤਿਗੁਰੂ ਜੀ ਨੇ 'ਸਗਲ ਬੋਲਨ ਕੈ ਮਾਹਿ ਬੀਚਾਰ'। ਉਤੇ ਜ਼ੋਰ ਦਿੰਦਿਆਂ ਇਕ ਘਟਨਾ ਸੁਣਾਈ:

ਕਿਸੇ ਰਾਜੇ ਦੇ ਮਹਿਲਾਂ ਵਿਚ, ਮਹਾਰਾਜੇ ਦਾ ਰੋਜ਼ਾਨਾ ਬਿਸਤਰ ਵਿਛਾਉਣ ਵਾਲਾ ਸੇਵਕ ਇਕ ਦਿਨ ਰਾਜੇ ਦੀ ਸੇਜ ਵਿਛਾ ਸੋਚਣ ਲੱਗਾ ਕਿਉਂ ਨ ਅੱਜ ਮੈਂ ਰਾਜੇ ਦੀ ਸੇਜ ਦਾ ਨਜ਼ਾਰਾ ਮਾਣਾਂ। ਕੌਣ ਵੇਖਦਾ ਹੈ, ਇਕ ਮਿੰਟ ਲੇਟ ਕੇ ਉਠ ਬਹਾਂਗਾ। ਉਹ ਸੌਂ ਗਿਆ ਪਲੰਘ ਤੇ। ਨੀਂਦ ਆ ਗਈ। ਜਿਵੇਂ ਜੁਗਾਂ

ਦੀ ਅਧੂਰੀ ਨੀਂਦ ਅੱਜ ਹੀ ਟੁੱਟ ਪਈ ਹੋਏ। ਠੀਕ ਵਕਤ ਜਾਣ ਰਾਜੇ ਦੀ ਰਾਣੀ ਵੀ ਸੁੱਤ ਉਨੀਂਦੀ ਦਸ਼ਾ ਵਿਚ ਜਾ ਕੇ ਉਸੇ ਪਲੰਘ ਤੇ ਜਾ ਪਈ ਰਾਜਾ ਸੁਤਾ ਹੋਇਆ ਸਮਝ। ਅੱਜ ਕੁਵੇਲੇ ਰਾਜਾ ਮਹਿਲਾਂ ਵਿਚ ਪੁੱਜਾ। ਸਿਆਣੇ ਮੰਤਰੀ ਨਾਲ ਕਮਰੇ ਵਲ ਗਿਆ ਤੇ ਝਬਦੇ ਹੀ ਸੜਿਆ ਬਲਿਆ ਮੁੜ ਆਇਆ। ਮੰਤਰੀ ਨੂੰ ਕਹਿਣ ਲਗਾ, ਅਨਰਥ ਹੋ ਗਿਆ ਹੈ। ਮੈਂ ਦੋਹਾਂ ਦੀ ਧੌਣ ਵੱਢਦਾ ਹਾਂ। ਰਾਣੀ ਏਨੀ ਬੇਈਮਾਨ ਤੇ ਜੁੱਰਅਤ ਵਾਲੀ ਨਿਕਲੀ ਕਿ ਮੇਰੇ ਨੌਕਰ ਨਾਲ, ਮੇਰੇ ਹੀ ਮੰਜੇ ਤੇ!

ਮੰਤਰੀ ਨੇ ਸਲਾਹ ਦਿੱਤੀ: ਕਾਹਲੇ ਨ ਪਓ। ਹੋ ਸਕਦਾ ਹੈ ਕਿਤੇ ਭਰਮ ਦਾ ਦਖਲ ਹੋ ਗਿਆ ਹੋਵੇ। ਵਿਚਾਰ ਅਤੇ ਧੀਰਜ ਅਜਿਹੇ ਸਮੇਂ ਅੱਛੇ ਸਾਥੀ ਹੁੰਦੇ ਨੇ। ਆਪਾਂ ਲੁਕ ਕੇ ਵੇਖਦੇ ਹਾਂ, ਕੀ ਬਣਦਾ ਹੈ। ਦੋਵੇਂ ਜੁਕ ਕੇ ਖਲੋ ਗਏ । ਕਿਸੇ ਤਰ੍ਹਾਂ ਸੇਵਕ ਦੀ ਜਾਗ ਖੁਲ੍ਹ ਗਈ। ਆਪਣੇ ਨਾਲ ਰਾਣੀ ਨੂੰ ਸੁੱਤਿਆਂ ਵੇਖ, ਉਸਦੀ ਖਾਨਿਓਂ ਗਈ। ਚਰਨੀ ਹੱਥ ਲਾ ਜਗਾਇਓਸੂ ਤੇ ਗੁਸਤਾਖ਼ੀ ਦੀ ਮਾਫ਼ੀ ਮੰਗਿਓਸੂ। ਓਧਰ ਰਾਣੀ ਨੂੰ ਆਪਣੀ ਮੂਰਖਤਾ ਦਾ ਪਛਤਾਵਾ ਲੱਗਾ: ਜੇ ਮਹਾਰਾਜਾ ਸਾਹਿਬ ਵੇਖ ਲੈਂਦੇ। ਪਰਦੇ ਉਹਲਿਓਂ ਮੰਤਰੀ ਤੇ ਮਹਾਰਾਜਾ ਨਿਕਲ ਆਏ। ਪੈਰੀ ਲੱਗ ਮਹਾਰਾਜੇ ਤੋਂ ਰਾਣੀ ਨੇ ਮਾਫ਼ੀ ਮੰਗੀ।

ਵਿਚਾਰ ਤੇ ਧੀਰਜ ਨੇ ਕਿੰਨਾ ਕੁਝ ਹੀ ਅਨਰਥ ਦੀ ਭੇਟ ਹੋਣੋ ਬਚਾ ਦਿੱਤਾ।

ਮੈਂ ਏਨੀ ਕੁ ਕਥਾ ਸੁਣ ਕੇ ਪਿਛਲੀ ਪੈਰੀਂ ਮੁੜ ਆਇਆ।

ਇਕ ਮਨਹੂਸ ਖਬਰ ਵੀ ਮੈਨੂੰ ਤਰਸੇਮ ਸਿੰਘ ਹੁਰਾਂ ਸੁਣਾਈ ਸੰਤ ਨਗਰ ਘੁਮਿਆਰ ਪਰਵਾਰ ਦਾ ਇਕ ਲੜਕਾ ਗੁਰਮੁਖ ਸਿੰਘ (30) ਆਪਣੇ ਖੇਤਾਂ ਵਿਚ ਬੰਬੀ ਪਾਸ ਬਿਜਲੀ ਦਾ ਕਰੰਟ ਲੱਗਣ ਨਾਲ ਅਕਾਲ ਚਲਾਣਾ ਕਰ ਗਿਆ ਹੈ। ਸੰਤ ਸੁਰੈਣ ਸਿੰਘ ਹੁਰਾਂ ਜਿਨ੍ਹਾਂ ਪਿਛਲੇ ਸਾਲੀ ਭੈਣੀ ਸਾਹਿਬ ਹੋਲਾ ਕਰਵਾਇਆ ਸੀ, ਉਨ੍ਹਾਂ ਨੂੰ ਇਸ ਕਮਾਊ ਪੁੱਤਰ ਦੇ ਚੜ੍ਹ ਜਾਣ ਨਾਲ ਬੜੀ ਸੱਟ ਲਗੀ ਹੈ। ਇਹਨੀ ਦਿਨੀ, ਟਿੱਬੇ ਵਾਲੇ ਖੂਹ ਵਿੱਚ ਜਦੋਂ ਸੱਪਾਂ ਤੋਂ ਡਰਦਾ ਮਾਰਿਆ ਕੋਈ ਨਹੀਂ ਸੀ ਉਤਰਦਾ, ਸਤਿਗੁਰਾਂ ਦਾ ਬਚਨ ਮੰਨ ਕੇ ਇਹ ਉਤਰਿਆ ਤੇ ਸੱਪਾਂ ਨੂੰ ਫੜ ਕੇ ਬਾਹਰ ਲੈ ਆਇਆ। ਏਨਾ ਨਿਡਰ ਤੇ ਆਗਿਆਕਾਰ ਸਿੱਖ, ਪੰਜ ਚਾਰ ਦਿਨ ਪਿਛੋਂ ਬਿਜਲੀ ਦੀ ਸ਼ਾਟ ਨੇ ਲੈ ਲਿਆ।

ਬਲਦੇਵ ਸਿੰਘ ਚਾਨਾ ਤੋਂ ਪਤਾ ਲੱਗਾ ਕਿ ਪਿਛਲੇ ਦਿਨੀ ਜੋ ਇਕਤ੍ਰਤਾ ਸੇਠ ਜੀ ਦੀ ਕੋਠੀ ਵਿਚ ਦਿੱਲੀ ਵਾਲਿਆਂ ਦੀ ਹੋਈ ਸੀ, ਸਤਿਗੁਰੂ ਜੀ ਨੇ ਹਰੇਕ ਦੇ ਜਿੰਮੇ 5-5 ਹਜ਼ਾਰ ਰੁਪੈਆ ਲਾਇਆ ਸੀ ਤੇ ਇਹ ਰਕਮ ਇਕੱਠੀ ਕਰਕੇ ਸ੍ਰੀ ਰਾਜਨ ਦੇ ਮਕਾਨ ਦੀ ਕੀਮਤ ਚੁਕਾਈ ਸੀ।

ਅੱਜ 3 ਵਜੇ ਸ. ਕਿਸ਼ਨ ਸਿੰਘ ਨਾਗੀ ਜੀ-14 ਮਾਨਸਰੋਵਰ ਗਾਰਡਨ ਦੀ ਕੋਠੀ ਵਿਖੇ ਉਨ੍ਹਾਂ ਦੀ ਮਾਤਾ ਜੀ ਦੇ ਵਰ੍ਹੀਣੇ ਸਮੇਂ ਨਾਮ ਸਿਮਰਨ ਤੇ ਪਾਠ ਦੇ ਭੋਗ ਤੇ ਪਹੁੰਚਣਾ ਹੈ। ਇਸ ਤੋਂ ਪਹਿਲੋਂ ਪਟਨੇ ਵਾਲੇ ਸੂਬਾ ਸੇਵਾ ਸਿੰਘ ਜੀ

ਦੇ ਮਕਾਨ ਕਰੋਲਬਾਗ਼ ਵਿਖੇ, ਉਨ੍ਹਾਂ ਨੂੰ ਦਰਸ਼ਨ ਦੇਣ ਜਾਣਾ ਹੈ। ਸੂਬਾ ਜੀ ਉਮਰ ਦੇ 8 ਵੇਂ ਦਹਾਕੇ ਵਿਚ ਹਨ, ਸਰੀਰ ਖੀਣ ਹੋ ਗਿਆ ਹੈ, ਕਿਸੇ ਸਮੇਂ ਵੀ ਅਕਾਲ ਪੁਰਖ ਦਾ ਸੱਦਾ ਆ ਸਕਦਾ ਹੈ।

ਜਦੋਂ ਮੈਂ ਸ. ਕਿਸ਼ਨ ਸਿੰਘ ਨਾਗੀ ਦੀ ਕੋਠੀ ਪੁੱਜਾ ਤਾਂ ਅੰਦਰਲੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋ ਰਿਹਾ ਸੀ। ਦੋ ਚਹੁੰ ਨਾਲ ਦੇ ਕਮਰਿਆਂ, ਵਰਾਂਡਿਆਂ ਵਿਚ ਵੀ ਸੰਗਤ ਬੈਠੀ ਸੀ, ਬਾਹਰ ਚਾਨਣੀਆਂ ਕਨਾਤਾਂ ਹੇਠ ਵੀ ਰੌਣਕ ਸੀ। ਸੰਤ ਬਲਵੰਤ ਸਿੰਘ ਬਾਲੀ ਨਗਰ ਦੀ ਲੜਕੀ ਇਸ ਘਰ ਵਿਵਾਹਤ ਹੈ। ਉਸ ਦਾ ਕਹਿਣਾ ਸੀ ਕਿ ਨਾਮ ਸਿਮਰਨ ਕੋਠੀ ਵਿਚ ਹੋ ਕੇ ਕੋਠੀ ਪਵਿੱਤਰ ਹੋਵੇ। 20 ਮਿੰਟ ਘੱਟ ਚਾਰ ਵਜੇ ਸੰਤ ਦਸਵਿੰਦਰ ਸਿੰਘ, ਸੰਤ ਕਿਰਪਾਲ ਸਿੰਘ, ਸੰਤ ਗੋਪਾਲ ਸਿੰਘ ਦੁਆਰਾ ਭੋਗ ਪਾਉਣਾ ਸ਼ੁਰੂ ਹੋਇਆ। ਨਾਮ ਸਿਮਰਨ ਅਤੇ ਭੋਗ ਦੇ ਸਲੋਕਾਂ ਦੀ ਅਰਦਾਸ ਜਥੇਦਾਰ ਨਿਰੰਜਨ ਸਿੰਘ ਕੱਕੜ ਦੁਆਰਾ ਸਤਿਗੁਰੂ ਜੀ ਨੇ ਕਰਵਾਈ। ਸ਼ਬਦ ਕੀਰਤਨ ਹਜ਼ੂਰੀ ਵਿਚ ਹੋਇਆ ਤਾਂ ਸਤਿਗੁਰੂ ਜੀ ਨੇ ਜਥੇਦਾਰ ਸੇਵਾ ਸਿੰਘ ਦਿੱਲੀ ਨੂੰ ਅਰਦਾਸ ਕਰਨ ਲਾਇਆ। ਪੂਰਬੇ ਦੇ ਕੋਲ ਹੁੰਦਿਆਂ ਜਥੇਦਾਰਾਂ ਪਾਸੋਂ ਅਰਦਾਸ ਕਰਵਾਣਾ ਉਨ੍ਹਾਂ ਨੂੰ ਸੁਣਨਾ ਤੇ ਸਮਝਣਾ ਹੀ ਸੀ।

ਅੱਜ ਕੱਲ੍ਹ ਕੀਰਤਨ ਸਮੇਂ ਸ੍ਰੀ ਹਰਿਦਿਆਲ ਸਿੰਘ ਸਪੁਤ੍ਰ ਸੰਤ ਤ੍ਰਲੋਕ ਸਿੰਘ ਰਘੁਬੀਰ ਨਗਰ ਤਬਲਾ ਵਜਾਂਦਾ ਹੈ, ਪਿੰਕੀ ਮੌਕੇ ਤੇ ਹੈ ਨਹੀਂ।

ਪਰਵਾਰ ਨੇ ਮਾਤਾ ਨਮਿਤ ਮਾਇਆ ਬਸਤਰ ਆ ਕੇ ਭੇਟਾ ਕੀਤੇ।

ਸ. ਕਿਸ਼ਨ ਸਿੰਘ ਨਾਗੀ ਦੀ ਮਾਤਾ ਬਾਲ ਕੌਰ ਦਾ ਭੋਗ ਪੈਣ ਉਪਰੰਤ ਸੰਤ ਤਰਸੇਮ ਸਿੰਘ ਨੇ ਸੰਗਤ ਨੂੰ ਸੂਚਤ ਕੀਤਾ ਕਿ ਐਤਕਾਂ ਅੱਸੂ ਦਾ ਮੇਲਾ ਕਿਸੇ ਵਿਅਕਤੀ ਵਲੋਂ ਨਹੀ ਸਗੋਂ ਸ੍ਰੀ ਸਤਿਗੁਰੂ ਜੀ ਵਲੋਂ ਹੀ ਜੀਵਨ ਨਗਰ ਟਿਬੇ ਵਾਲੇ ਖੂਹ ਤੇ ਹੋ ਰਿਹਾ। ਜਿਸ ਸੱਜਣ ਨੇ, ਜਾਂ ਜਿਨ੍ਹਾਂ ਨੇ ਮਿਲ ਕੇ ਲੰਗਰ ਦੀ ਸੇਵਾ ਲੈਣੀ ਹੋਵੇ ਉਹ ਸੰਤ ਮਹਿੰਦਰ ਸਿੰਘ ਬਾਲੀ ਨਗਰ ਤੋਂ ਫਹਿਰਿਸਤ ਸੁਣ ਲੈਣ ਕਿ ਕਦੋਂ ਕਦੋਂ ਕਿੰਨਾ ਕਿੰਨਾ ਖਰਚ ਆਵੇਗਾ। ਐਨ ਅੰਤਲੇ ਦਿਨਾਂ ਵਿਚ ਦਬਾਅ ਪੈਂਦਾ ਹੈ ਕਿ ਉਨ੍ਹਾਂ ਨੂੰ ਸੇਵਾ ਦਾ ਅਵਸਰ ਦਿੱਤਾ ਜਾਵੇ ਉਦੋਂ ਕੋਈ ਦਿਨ ਵਿਹਲਾ ਨਹੀ ਹੁੰਦਾ।

ਸੰਤ ਬਲਵੰਤ ਸਿੰਘ ਪਰਵਾਰ ਇਸ ਘਰ ਵਿਚ ਸੇਵਾ ਦੇ ਹਰ ਖੇਤਰ ਵਿਚ ਮੌਜੂਦ ਸੀ। ਅੱਜ ਕੜ੍ਹਾਹ ਪ੍ਰਸਾਦ ਪਾਸ ਸੰਤ ਬਲਵੰਤ ਸਿੰਘ ਬੈਠੇ ਸਨ। ਸ. ਸੁਖਦੇਵ ਸਿੰਘ ਵੀ ਏਧਰ ਓਧਰ ਕੰਮਾਂ ਵਿਚ ਗਲਤਾਨ ਸੀ। ਸੁਖਦੇਵ ਸਿੰਘ ਦੇ ਮਾਤਾ ਜੀ ਵੀ ਸੇਵਾ ਮਗਨ ਸਨ। ਬਲਵੰਤ ਸਿੰਘ ਜੀ ਨੇ ਨਾਲ ਹੋ ਕੇ ਨਾਗੀ ਸਾਹਿਬ ਨੂੰ ਦੇਣ ਯੋਗ ਥਾਵਾਂ ਤੇ ਪੈਸੇ ਦਿਵਾਏ।

ਮੇਰੀ ਮੱਦਦ ਬੀਬੀ ਜੀ ਸੁਪਤਨੀ ਸੰਤ ਬਲਵੰਤ ਸਿੰਘ ਨੇ ਕੀਤੀ। ਉਨ੍ਹਾਂ ਤੋਂ ਪੁੱਛ ਨਾਗੀ ਪਰਵਾਰ ਬਾਰੇ ਜਾਣਕਾਰੀ ਲਿਖੀ ਹੈ:

1. ਸੰਤ ਭਗਤ ਸਿੰਘ ਦੋਵੇਂ ਸਵਰਗਵਾਸੀ
ਮਾਤਾ ਬਾਲ ਕੌਰ

2. ਸ. ਕਿਸ਼ਨ ਸਿੰਘ ਨਾਗੀ
ਬੀਬੀ ਸੁਰਜੀਤ ਕੌਰ
ਸੰਤਾਨ: ੳ. ਸ. ਬਲਵਿੰਦਰ ਸਿੰਘ (24)
ਬੀਬੀ ਜਸਵਿੰਦਰ ਕੌਰ (21) ਸਪੁਤ੍ਰੀ ਸੰਤ ਬਲਵੰਤ ਸਿੰਘ
ਅ. ਸ੍ਰੀ ਰਾਜਿੰਦਰ ਸਿੰਘ (20)
ੲ. ਦੇਵਿੰਦਰ ਕੌਰ (22)
ਸ. ਸੁਦਰਸ਼ਨ ਕੌਰ (17)
ਹ. ਮਨਜੀਤ ਕੌਰ (15)

ਕਾਰਜ ਕਰਮ ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਜਲਪਾਨ ਵੀ ਏਥੇ ਕੀਤਾ ਅਤੇ ਆਈ ਹੋਈ ਸਮੁਚੀ ਸੰਗਤ ਨੇ ਰੱਜਵਾਂ ਕੜ੍ਹਾਹ ਪ੍ਰਸ਼ਾਦ ਅਤੇ ਲੰਗਰ ਛਕ ਆਨੰਦ ਹਾਸਲ ਕੀਤਾ।

## 23 ਸਤੰਬਰ 1985, ਸੋਮਵਾਰ
## ਨਵੀਂ ਦਿੱਲੀ

ਮੇਰੇ ਮਿੱਤਰ ਤੇ ਬੱਚੇ, ਐਸ.ਐਸ. ਮਨਧੀਰ ਜਨਤਾ ਕਾਲੋਨੀ ਵਾਲੇ ਨੂੰ ਪਿਛਲੇ ਦਿਨੀ ਹਾਦਸਾ ਵਾਪਰ ਗਿਆ ਸੀ। ਉਸਦੇ ਘਰ ਖਬਰ ਨੂੰ ਗਏ। ਮਨਧੀਰ ਦੀ ਨੂੰਹ ਬੀਬੀ ਅਵਿੰਦਰ ਕੌਰ ਸਪੁਤ੍ਰੀ ਸੰਤ ਗੁਰਦਿਆਲ ਸਿੰਘ ਸਰਸਾ ਤੇ ਸੁਪਤਨੀ ਸ. ਚਰਨਜੀਤ ਸਿੰਘ ਨੇ ਦੱਸਿਆ ਕਿ ਉਸਦੀ ਨਾਨੀ ਮਾਤਾ ਮਾਇਆ ਦੇਵੀ ਸਰਸੇ ਵਿਚ 11.9.85 ਨੂੰ ਪੂਰੀ ਹੋ ਗਈ। ਆਯੂ ਵਲੋਂ ਉਹ 80-90 ਦੇ ਨੇੜੇ ਸੀ।

ਅਵਿੰਦਰ ਤੋਂ ਹੀ ਇਕ ਦੁਖਦ ਖਬਰ ਹੋਰ ਸੁਣ ਲਈ ਕਿ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ ਸੰਤ ਗੋਪਾਲ ਸਿੰਘ 12.9.85 ਨੂੰ ਰਾਤੀ 10 ਵਜੇ ਕਰੋਲ ਬਾਗ ਆਪਣੇ ਘਰ ਵਿਖੇ ਪੂਰੇ ਹੋ ਗਏ। ਭਾਵੇਂ ਉਹ ਲੰਮੇ ਸਮੇਂ ਤੋਂ ਪੀਲੀਏ ਨਾਲ ਪਏ ਹੋਏ ਸਨ, ਪਰ ਉਹ ਅਜੇ ਦਫਤਰ ਵਿਚ ਆ ਜਾ ਲੈਂਦੇ ਸਨ।

ਅੱਜ ਕਲ ਮਰਣ ਦੀਆਂ ਖਬਰਾਂ ਦੀ ਬਹੁਤਾਤ ਹੈ! ਰੱਬ ਖ਼ੈਰ ਕਰੇ!

## 24 ਸਤੰਬਰ 1985, ਮੰਗਲਵਾਰ
## ਨਵੀਂ ਦਿੱਲੀ

ਅਸੀ ਦੋਵੇਂ ਜੀ ਸ. ਗੋਪਾਲ ਸਿੰਘ ਬਾਰੇ ਕੁਲਾਣ ਲਈ ਕੋਠੀ ਨੰ: 7 ਰੁਹਤਕ ਰੋਡ, ਕਰੋਲ ਬਾਗ ਵਿਖੇ ਗਏ। ਅਗੇ ਉਨ੍ਹਾਂ ਦੇ ਘਰ ਵਿਚ ਇਕ ਕਮਰੇ ਵਿਚ ਸ. ਗੋਪਾਲ ਸਿੰਘ ਦਾ ਦਾਮਾਦ ਸ੍ਰੀ ਭੁਪਿੰਦਰ ਸਿੰਘ (ਮੁੰਨਿਆਂ ਮੂੰਹ ਸਿਰ ਤੇ ਰੁਮਾਲ) ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ। ਕੋਲ ਉਸਦੀ ਸੱਸ ਬੀਬੀ ਅਮਰ ਕੌਰ ਤੇ ਬੀਬੀ ਸੁਰਜੀਤ ਕੌਰ ਸੁਪਤਨੀ ਸ. ਸੁਖਦਰਸ਼ਨ ਸਿੰਘ ਬੈਠੀ ਹੋਈ ਸੀ।

ਬੀਬੀ ਅਮਰ ਕੌਰ ਨੇ ਦੱਸਿਆ ਕਿ 21.9.85 ਨੂੰ ਸ੍ਰੀ ਸਤਿਗੁਰੂ ਜੀ ਨੇ ਬੜੀ ਕਿਰਪਾ ਕੀਤੀ। ਅਵਸਥਾ ਖਰਾਬ ਜਾਣ ਘਰ ਆ ਕੇ ਦਰਸ਼ਨ ਦੇ ਗਏ। ਗੋਪਾਲ ਸਿੰਘ ਜੀ ਨੂੰ ਕਿਡਨੀ ਦੀ ਵੀ ਤਕਲੀਫ਼ ਸੀ। ਅੰਤਲੇ ਦਿਨੀ ਦੋਹਾਂ ਪੱਟਾਂ ਤੇ ਵਾਰੀ ਵਾਰੀ ਗੜ੍ਹ ਵੀ ਹੋ ਗਏ ਪਰ ਸਰੀਰ ਸ਼ਾਂਤ ਹੋਣ ਦਾ ਕਾਰਨ ਕੇਵਲ ਦਿਲ ਦਾ ਰੁਕ ਜਾਣਾ ਹੀ ਸੀ ਕਿਉਂਕਿ ਚੜ੍ਹਾਈ ਕਰਨ ਤੋਂ ਪਹਿਲੇ ਦਿਨ ਵੀ ਦਫਤਰੋਂ ਡਿਊਟੀ ਦੇ ਕੇ ਮੁੜੇ ਸਨ।

ਸ. ਗੋਪਾਲ ਸਿੰਘ ਵੱਡ ਪਰਵਾਰੇ ਸਨ। ਛੇ ਪੁਤਰੀਆਂ ਤੇ ਇਕ ਪੁੱਤਰ ਦੇ ਪਿਤਾ ਹੋਣ ਕਾਰਨ ਤੇ ਸਾਰੇ ਬੱਚੇ ਹੀ ਵਿਆਹੇ ਜਾਣ ਕਾਰਨ ਕੁੜਮਾਚਾਰੀ ਦਾ ਕਾਫ਼ੀ ਵਿਸਥਾਰ ਸੀ। ਸੰਤ ਬਲਵੰਤ ਸਿੰਘ ਡਾਲਟਨਗੰਜ ਦੇ ਲੜਕੇ ਸੁਖਦੇਵ ਸਿੰਘ ਤੇ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਦੇ ਲੜਕੇ ਭੁਪਿੰਦਰ ਸਿੰਘ ਵਲ ਇਹਨਾਂ ਦੀਆਂ ਪੁੱਤਰੀਆਂ ਤੋਂ ਮੈਂ ਪਹਿਲਾਂ ਤੋਂ ਹੀ ਜਾਣੂੰ ਸਾਂ।

ਸ. ਗੋਪਾਲ ਸਿੰਘ ਦੇ ਸਤਿਕਾਰ ਵਿਚ ਮੈਂ ਵੀ ਕੁਝ ਸਮਾਂ ਪਾਠ ਕੀਤਾ। ਮੇਰੇ ਆਪਣੇ ਮਿਤ੍ਰ ਪ੍ਰੋ. ਇੰਦਰ ਸਿੰਘ ਸਾਬਕਾ ਐਮ.ਐਲ.ਏ. ਬਿਹਾਰ ਤੇ ਉਹਨਾਂ ਦੀ ਪਤਨੀ ਤੇ ਦਰਸ਼ਨ ਸਿੰਘ ਉਨ੍ਹਾਂ ਦੇ ਭਤੀਜੇ ਨਾਲ ਵੀ ਏਥੇ ਮੇਲ ਹੋ ਗਏ।

ਗੋਪਾਲ ਸਿੰਘ ਜੀ ਅਜੇ ਕੇਵਲ 55 ਵਰ੍ਹਿਆਂ ਦੇ ਸਨ ਕਿ ਸਾਥੋਂ ਵਿਛੜ ਗਏ। ਹੇਠ ਲਿਖੇ ਅਨੁਸਾਰ ਉਨ੍ਹਾਂ ਦੀ ਸੰਤਾਨ ਉਨ੍ਹਾਂ ਦੀ ਯਾਦ ਦਿਲਾਂਦੀ ਰਹੇਗੀ।

(1) ਸੰਤ ਗੋਪਾਲ ਸਿੰਘ
ਬੀਬੀ ਅਮਰ ਕੌਰ ਸਪੁਤਰੀ ਸ. ਹੀਰਾ ਸਿੰਘ ਗੁਰੂ ਚੱਕ ਜ਼ਿ: ਸਿਆਲ ਕੋਟ
ਸੰਤਾਨ: 1. ਬੀਬੀ ਕੁਲਦੀਪ ਕੌਰ (40)

ਸੰਤ ਅਰਜਨ ਸਿੰਘ ਸਪੁੱਤ੍ਰ ਸੰਤ ਚਾਨਣ ਸਿੰਘ ਅਜਮਦ
ਜਿ: ਮਿੰਟਗੁਮਰੀ ਹੁਣ ਸਰਸਾ

2. ਬੀਬੀ ਸੁਰਜੀਤ ਕੌਰ (37)
ਸ. ਸੁਖਦੇਵ ਸਿੰਘ ਸਪੁਤ੍ਰ ਸੰਤ ਬਲਵੰਤ ਸਿੰਘ ਡਾ. ਗੰਜ

3. ਬੀਬੀ ਇੰਦਰਜੀਤ ਕੌਰ (34)
ਸ. ਸੁਖਵਿੰਦਰ ਸਿੰਘ ਸਪੁਤ੍ਰ ਸ. ਕਰਤਾਰ ਸਿੰਘ ਮੰਡੀ

4. ਬੀਬੀ ਜਸਪ੍ਰੀਤ ਕੌਰ (32)
ਸ. ਭੁਪਿੰਦਰ ਸਿੰਘ ਸਪੁਤ੍ਰ ਸ. ਸੇਵਾ ਸਿੰਘ ਦਿੱਲੀ

5. ਸ. ਕੰਵਲਜੀਤ ਸਿੰਘ (28)
ਬੀਬੀ ਰਵਨੀਤ ਕੌਰ (26) ਸਪੁਤ੍ਰੀ ਸ. ਬਲਬੀਰ ਸਿੰਘ ਬਰੇਲੀ,
ਉਤ੍ਰ ਪ੍ਰਦੇਸ਼

6. ਬੀਬੀ ਅਮਰਜੀਤ ਕੌਰ (26)
ਸ. ਅਵਨਿੰਦਰ ਸਿੰਘ ਸਪੁਤ੍ਰ ਸ. ਹਜ਼ੂਰ ਸਿੰਘ ਮੰਡੀ

7. ਬੀਬੀ ਬਲਜਿੰਦਰ ਕੌਰ (24)
ਸ. ਸੁਰਿੰਦਰ ਸਿੰਘ ਸਪੁਤ੍ਰ ਸ. ਲੱਖਾ ਸਿੰਘ ਫਾਜ਼ਿਲਕਾ

## 26 ਸਤੰਬਰ 1985, ਵੀਰਵਾਰ
## ਨਵੀਂ ਦਿੱਲੀ

ਕੱਲ੍ਹ ਬੀਬੀ ਸੁਰਜੀਤ ਕੌਰ ਤੋਂ ਪਤਾ ਲੱਗ ਗਿਆ ਸੀ ਕਿ ਅੱਜ ਮਹਾਰਾਜ ਬੀਰ ਸਿੰਘ ਜੀ ਅੱਧਾ ਦਿਨ ਤਕ ਦਿੱਲੀ ਰਹਿਣਗੇ। ਕੱਲ ਉਹ ਗਵਾਲੀਅਰ ਤੋਂ ਹੋ ਕੇ ਆਏ ਹਨ। ਸ਼ਾਇਦ ਕੋਈ ਸਟੱਡ ਫਾਰਮ ਵੇਖਣਾ ਸੀ। ਅੱਜ 9 ਵਜੇ ਉਨ੍ਹਾਂ ਆਪਣਾ ਦੰਦ ਕਿਸੇ ਡਾਕਟਰ ਨੂੰ ਵਖਾਣੇ ਸੀ। ਮੈਂ ਸ੍ਰੀ ਸਤਿਗੁਰੂ ਜੀ ਬਾਰੇ ਕੁਝ ਪੁਛਣ ਜਾਣਾ ਸੀ। ਉਹ ਤਾਂ ਮੇਰਾ ਘਰ ਨਾ ਪੂਰਾ ਹੋਇਆ। ਪਰ ਦਰਸ਼ਨਾਂ ਦਾ ਅਵਸਰ ਮਿਲ ਗਿਆ। ਮਹਾਰਾਜ ਜੀ ਨੇ ਅੰਗਰੇਜ਼ੀ ਤਾਰੀਖਾਂ ਭਾਰਤੀ ਕੈਲੰਡਰ ਅਤੇ ਮੁਸਲਿਮ ਕੈਲੰਡਰ ਦਾ ਕਾਫ਼ੀ ਅਧਿਐਨ ਕੀਤਾ ਲਗਦਾ ਹੈ। 10-15 ਮਿੰਟ ਦੀ ਮੁਲਾਕਾਤ ਸਾਰ ਕਰਭਿਤ ਸੀ। ਡ੍ਰਾਈਵਰ ਪ੍ਰੀਤਮ ਸਿੰਘ ਅਤੇ ਸੇਵਕ ਰਣਧੀਰ ਸਿੰਘ ਧੀਰਾ ਆਪਦੇ ਯਕੀਨੀ ਸੰਗੀ ਹਨ।

## 29 ਸਤੰਬਰ 1985, ਐਤਵਾਰ
## ਨਵੀਂ ਦਿੱਲੀ

ਅੱਜ ਸੰਤ ਗੋਪਾਲ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਵਾਲਿਆਂ ਦਾ ਭੋਗ ਹੈ। ਅਸੀਂ ਦੋਵੇਂ ਜੀ ਕਰੋਲਬਾਗ ਪਹੁੰਚੇ ਹਾਂ। ਸਵਾਮੀ ਗੰਗੇਸ਼ਵਰਾ ਨੰਦ ਜੀ ਦੇ ਆਸ਼ਰਮ ਵਿਚ, ਸਾਡੇ ਜਾਂਦਿਆਂ ਨੂੰ ਉਸਤਾਦ ਹਰਭਜਨ ਸਿੰਘ ਦਾ ਜਥਾ ਉੱਚੇ ਮੰਚ ਤੇ ਕੀਰਤਨ ਕਰ ਰਿਹਾ ਸੀ। ਮੰਡੀ, ਡਾਲਟਨ ਗੰਜ, ਦਿੱਲੀ, ਭੋਪਾਲ, ਮੰਡੀ ਲਾਧੂਕਾ ਦੇ ਆਦਿ ਦੂਰ ਦੂਰ ਇਲਾਕਿਆਂ ਤੇ ਪ੍ਰਦੇਸਾਂ 'ਚੋਂ ਰਿਸ਼ਤੇਦਾਰ ਜੁੜੇ ਹੋਏ ਸਨ। ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਚੰਗੇ ਤਕੜੇ ਇਕੱਠ ਵਿਚ ਭੋਗ ਪਿਆ। ਸ਼ਰਧਾਂਜਲੀਆਂ ਦੇਣ ਵਾਲੇ ਤਾਂ ਬਹੁਤ ਸਨ ਪਰ ਮਹਾਰਾਜ ਜੀ ਨੂੰ ਕਾਹਲੀ ਸੀ, ਉਨ੍ਹਾਂ ਦੇ ਪਹਿਲ ਕਰਨ ਨਾਲ ਹੀ ਤੇ ਛੇਤੀ ਤੁਰ ਜਾਣ ਨਾਲ ਸਾਧ ਸੰਗਤ ਉੱਠ ਖਲੋਤੀ। ਉਂਜ ਮਹਾਰਾਜ ਬੀਰ ਸਿੰਘ ਜੀ ਨੇ ਗੋਪਾਲ ਸਿੰਘ ਜੀ ਦੇ ਇਕਲੌਤੇ ਲੜਕੇ ਨੂੰ ਦਸਤਾਰ ਸਜਾਈ।

## 5 ਅਕਤੂਬਰ 1985, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਮੇਰੇ ਵੱਡੇ ਲੜਕੇ ਮਨਧੀਰ ਸਿੰਘ ਨੂੰ ਕੁਝ ਸਾਹ ਦੀ ਤਕਲੀਫ਼ ਹੈ, ਉਸ ਦੇ ਗਲੇ ਦੀ ਇਕ ਨਾੜੀ ਦਾ ਉਪ੍ਰੇਸ਼ਨ ਕਰਵਾਣ ਹਿਤ ਖਲਚੀਆਂ ਜ਼ਿ: ਅੰਮ੍ਰਿਤਸਰ ਜਾਣ ਦਾ ਵਿਚਾਰ ਸੀ, ਪਰ ਦੁਸਹਿਰੇ ਦੀਆਂ ਛੁੱਟੀਆਂ ਦੀ ਉਡੀਕ ਵਿਚ ਉਸ ਨੂੰ 14.10.85 ਤੇ ਪਾ ਦਿੱਤਾ ਗਿਆ। ਪਰ ਮੈਂ ਆਪਣੇ ਮਿੱਤਰ ਤੇ ਅਜ਼ੀਜ਼ ਸ. ਅਮਰ ਸਿੰਘ ਐਸ.ਕੇ. ਗਲਾਸ ਇੰਡਸਟ੍ਰੀਜ਼ ਵਾਲੇ ਨਾਲ ਉਹਦੀ ਕਾਰ ਤੇ ਪਹਿਲੀ ਅਕਤੂਬਰ ਨੂੰ ਚੰਡੀਗੜ੍ਹ ਆਪਣੇ ਦਾਮਾਦ ਸ. ਕੇਹਰ ਸਿੰਘ ਹਮਰਾਹੀ ਹੁਰਾਂ ਦਾ ਪਤਾ ਕਰਨ ਚਲਾ ਗਿਆ। ਅਜੇ ਉਹਨਾਂ ਕੋਈ ਕਾਰੋਬਾਰ ਸ਼ੁਰੂ ਨਹੀਂ ਕੀਤਾ। 2.10 ਨੂੰ ਜਲੰਧਰ ਪਹੁੰਚ ਗਿਆ। "ਵਰਿਆਮ" ਵਲੋਂ ਪੱਤ੍ਰ ਸੀ ਕਿ ਹੋਲਾ ਤਨਜ਼ਾਨੀਆ ਦੀਆਂ ਤਸਵੀਰਾਂ ਜਲਦੀ ਭੇਜਾਂ। ਸੋ ਸ. ਜਗਦੀਸ਼ ਸਿੰਘ ਦੀਆਂ ਖੁਸ਼ੀਆਂ ਜਾ ਲਈਆਂ। 3.10 ਨੂੰ ਖਲਚੀਆਂ (ਅੰਮ੍ਰਿਤਸਰ) ਸ. ਸਰਮੁਖ ਸਿੰਘ ਨੂੰ ਮਿਲ ਅਤੇ ਉਪਰੇਸ਼ਨ ਕਰਵਾਣ ਦੀ ਸਥਿਤੀ ਤੇ ਖਰਚਿਆਂ ਨੂੰ ਸਮਝ ਚੋਥੀ ਲੜਕੀ ਦੇ ਪਿੰਡ

ਕੋਟ ਬਾਦਲ ਖਾਂ ਜ਼ਿ: ਜਲੰਧਰ ਪੁੱਜ ਗਿਆ। 4.10 ਨੂੰ ਆਪਣੇ ਸਹੁਰੇ ਪਿੰਡ ਕੰਗ ਅਰਾਨੀਆਂ ਤੋਂ ਹੋ ਕੇ ਅੱਜ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਅੱਪੜ ਪਿਆ। ਏਥੋਂ ਬਿਰਧਸ਼ਾਲਾ ਦੇ ਵਾਸੀ ਸੰਤ ਕੇਸਰ ਸਿੰਘ ਮਸਤਾਨਾ ਨੇ ਆਪਣੀ 82-84 ਸਾਲ ਦੀ ਉਮਰ ਵਿਚ, ਸ਼ਾਇਦ ਆਪਣਾ ਅੰਤ ਸਮਾਂ ਨੇੜੇ ਸਮਝ ਮੈਨੂੰ ਜਲਦੀ ਆ ਕੇ ਮਿਲਣ ਦੀ ਚਿੱਠੀ ਲਿਖੀ ਸੀ।

ਇਕ ਵਾਰ ਤਾਂ ਬਾਹਰੋਂ ਪਤਾ ਲੱਗਾ ਕਿ ਕੇਸਰ ਸਿੰਘ ਚੜ੍ਹਾਈ ਕਰ ਗਿਆ ਹੈ, ਪਰ ਇਹ ਕੋਈ ਹੋਰ ਸੀ। ਮੈਂ ਬਿਰਧਸ਼ਾਲਾ ਵਿਚ ਸੰਤ ਸੁੱਚਾ ਸਿੰਘ ਲਾਂਗਰੀ ਤੇ ਸ਼ਿੰਗਾਰਾ ਸਿੰਘ ਲਾੜ੍ਹਾ ਕੋਲ ਬੈਠਾ ਤਾਂ ਨਾਲ ਹੀ ਖੱਬੇ ਮੰਜੇ ਤੇ ਬੈਠਾ ਸੰਤ ਮਸਤਾਨਾ ਦਿਸ ਪਿਆ। ਸਾਨੂੰ ਦੋਹਾਂ ਨੂੰ ਮਿਲ ਕੇ ਓੜਕਾਂ ਦੀ ਖੁਸ਼ੀ ਹੋਈ। ਉਹ ਮੈਨੂੰ ਆਪਣੀਆਂ ਬੈਂਕ ਕਾਪੀਆਂ ਤੇ ਰਕਮਾਂ ਦੱਸਣ ਲੱਗਾ, ਪਰ ਮੈਂ ਆਪਣੇ ਬਿਰਧ ਹਿਤੂ ਨੂੰ ਅਰਜ਼ ਕੀਤੀ। ਰੁਪੈ ਕਾਪੀਆਂ ਸਭ ਸਤਿਗੁਰੂ ਜੀ ਦੀ ਭੇਟਾ ਕਰੋ ਤੇ ਮੈਨੂੰ ਏਨਾ ਯਾਦ ਵੀ ਨ ਕਰਨਾ ਕਿ ਅੰਤ ਸਮੇਂ ਸਤਿਗੁਰੂ ਭੁੱਲ ਜਾਣ। ਅੰਤ ਸਮਾਂ ਨੇੜੇ ਹੈ ਤਾਂ ਭਜਨ ਕਰੋ ਤੇ ਸਤਿਗੁਰੂ ਨੂੰ ਯਾਦ ਕਰੋ।

15 ਕੁ ਮਿੰਟ ਮੈਂ ਬਿਰਧਸ਼ਾਲਾ ਵਿਚ ਬੈਠਿਆ। ਏਥੇ ਮੈਨੂੰ ਪਤਾ ਲੱਗਾ ਕਿ ਭਗੌਤਾ ਕਰਤਾਰ ਸਿੰਘ ਖਮਾਣੋਂ (ਮਸਤਾਨਾ ਖਮਾਣੋਂ ਵਾਲਾ) ਸੌ ਸਾਲ ਦੇ ਨੇੜੇ ਢੁਕਾ 3.10.1985 ਨੂੰ ਬੁਢਿਆਂ ਦੇ ਡੇਰੇ 2.30 ਵਜੇ ਦੁਪਹਿਰੇ ਗੁਜ਼ਰ ਗਿਆ ਹੈ। ਬਾਬਾ ਖਮਾਣੋਂ ਜ਼ਿੰਦਗੀ ਭਰ ਮਸਤ ਰਿਹਾ। "ਭੈ ਕਾਹੂ ਕਉ ਦੇਤਿ ਨਹਿ ਨਹਿ ਭੈ ਮਾਨਤ ਆਨ" ਵਾਲੀ ਉਨ੍ਹਾਂ ਦੀ ਦਸ਼ਾ ਸੀ। ਹਰ ਗੱਲ ਵਿਚ ਰਮਜ਼ ਸੀ। ਸੰਤ ਕਰਮ ਸਿੰਘ ਹਿੰਮਤਪੁਰੇ ਵਾਲਿਆਂ ਦੀ ਸ਼ਾਇਦ ਇਹ ਅੰਤਮ ਨਿਸ਼ਾਨੀ ਸੀ, ਪਰ ਨਹੀ ਅਜੇ ਜਥੇਦਾਰ ਸੇਵਾ ਸਿੰਘ ਭਗਉਤਾ ਬਾਰੇ ਕੋਈ ਖਬਰ ਨਹੀ ਸੁਣੀ। ਜੇ ਉਹ ਜ਼ਿੰਦਗੀ ਵਿਚ ਹੈਨ ਤਾਂ ਅਜੇ ਅੰਤਮ ਨਿਸ਼ਾਨੀ ਬਾਕੀ ਹੈ।

ਬਿਰਧਸ਼ਾਲਾ ਵਿਚ ਅੱਜ ਮੈਨੂੰ ਕੇਵਲ ਹੇਠ ਲਿਖੇ ਸਰੀਰ ਹੀ ਮਿਲੇ:

1. ਸੰਤ ਕਸ਼ਮੀਰ ਸਿੰਘ (35) ਸਪੁਤ੍ਰ ਸੰਤ ਪਿਆਰਾ ਸਿੰਘ, ਪਿੰਡ ਬੁੱਧੋ ਬਰਕਤ, ਤਹਿਸੀਲ ਦਸੂਹਾ ਜ਼ਿ: ਹੁਸ਼ਿਆਰ ਪੁਰ। ਇਹ ਕਮਰ ਦਾ ਪੁਰਾਣਾ ਮਰੀਜ਼ ਹੈ। ਦਸ ਸਾਲ ਹੋਏ ਰੀੜ੍ਹ ਦੀ ਹੱਡੀ ਟੁੱਟ ਗਈ ਸੀ।
2. ਸ੍ਰੀ ਜਗਨ (41) ਸੰਤ ਨਗਰ (ਸਰਸਾ)। ਇਹਦਾ ਹੇਠਲਾ ਧੜ ਹੈ ਹੀ ਨਹੀ।
3. ਸੰਤ ਕੇਸਰ ਸਿੰਘ ਮਸਤਾਨਾ (80 ਤੋਂ ਉਪਰ) ਸਪੁਤ੍ਰ ਸੰਤ ਬੂਟਾ ਸਿੰਘ ਤੇ ਬੀਬੀ ਰਾਮ ਕੌਰ, ਪਿੰਡ ਸਰਾਂ ਛੀਬਿਆਂ (ਲਾਹੌਰ)
4. ਸੰਤ ਸੁੱਚਾ ਸਿੰਘ (80 ਤੋਂ ਉਪਰ) ਸਪੁਤ੍ਰ ਸੰਤ ਜਿਊਣ ਸਿੰਘ ਤੇ ਬੀਬੀ ਮੰਗਲਾਂ ਪਿੰਡ ਧਾਰੋ ਕੇ, ਜ਼ਿ: ਗੁਜਰਾਂਵਾਲਾ (ਪਾਕਿਸਤਾਨ), 50 ਸਾਲ

ਲੰਗਰ ਦੀ ਸੇਵਾ ਕੀਤੀ।

5. ਸੰਤ ਸ਼ਿੰਗਾਰਾ ਸਿੰਘ ਲਾੜਾ (84) ਸਪੁਤ੍ਰ ਸੰਤ ਰਾਮ ਸਿੰਘ ਮਾਤਾ ਮਾਲਾਂ ਪਿੰਡ ਨੂਰਪੁਰ ਜੱਟਾਂ (ਤਹਿ: ਚੂਣੀਆਂ) ਜ਼ਿ: ਲਾਹੌਰ ਸਾਰੀ ਉਮਰ ਗੁਰੂ ਕੇ ਘੋੜਿਆਂ ਦੀ ਸੇਵਾ ਕੀਤੀ।
6. ਬਾਬਾ ਮੇਹਰ ਸਿੰਘ (60), ਪਿੰਡ ਗਲੋਟੀਆਂ ਜ਼ਿ: ਸਿਆਲਕੋਟ
7. ਬੀਬੀ ਹਰਨਾਮ ਕੌਰ (65) ਸੁਪਤਨੀ ਸੰਤ ਬੂੜ ਸਿੰਘ ਖਾਨੋਵਾਲ ਜ਼ਿ: ਅੰਮ੍ਰਿਤਸਰ
8. ਬੀਬੀ ਮਾਇਆ (76) ਸੁਪਤਨੀ ਸੰਤ ਜਗਤ ਸਿੰਘ ਪਿੰਡੀ ਬਹਾਉਦੀਨ, ਗੁਜਰਾਤ (ਪਾਕ.)
   ਲੰਮਾ ਸਮਾਂ ਲੰਗਰ ਦੀ ਸੇਵਾ ਕੀਤੀ
9. ਬਾਬਾ ਪ੍ਰੇਮ ਸਿੰਘ (95) ਸਪੁਤ੍ਰ ਸੰਤ ਸਾਹਿਬ ਸਿੰਘ ਕਕਰਾਲਾ ਬੀਬੀ ਕਰਮ ਕੌਰ ਡੇਹਲੋਂ। ਇਸ ਜੋੜੀ ਦੀ ਸ਼ਾਦੀ ਗੁਰੂ ਰਾਮ ਸਿੰਘ ਜੀ ਨੇ ਆਪ ਕੀਤੀ।
10. ਇਕ ਬਜ਼ੁਰਗ ਭੈਣੀ ਸਾਹਿਬ ਦੇ ਮਠਾੜੂਆਂ ਦਾ ਦੁਹਤਾ

ਦੋ ਮੰਜੇ ਮੈਨੂੰ ਹੋਰ ਖਾਲੀ ਦਿੱਸੇ। ਅੱਜ ਕੱਲ੍ਹ ਵੀ ਇਹਨਾਂ ਬਜ਼ੁਰਗਾਂ ਦੇ ਸੇਵਕ ਹਨ ਬੀਬੀ ਮਹਿੰਦਰ ਕੌਰ ਤੇ ਇਹਦਾ ਪਤੀ ਸੰਤ ਗੁਰਦੇਵ ਸਿੰਘ ਪੂਰਬਾ। ਇਕ 15 ਸਾਲ ਦਾ ਬੱਚਾ ਰਛਪਾਲ ਸਿੰਘ ਪੋਤ੍ਰਾ ਭਗਤ ਸਿੰਘ ਪਿੰਡ ਰੋੜ ਸਮਰਾਲਾ ਇਨ੍ਹਾਂ ਦਾ ਸਹਾਇਕ ਹੈ। ਬਜ਼ੁਰਗਾਂ ਦੇ ਸਰ੍ਹਾਣੇ ਬਿਜਲੀ ਦੇ ਪੱਖੇ, ਬਿਸਤਰੇ ਸਾਫ਼ ਸੁਥਰੇ। ਛਕਣ ਛਕਾਣ ਨੂੰ ਵਾਧੂ। ਸੰਤ ਕੇਸਰ ਸਿੰਘ ਨੇ ਮੈਨੂੰ ਵਿਦਾ ਕਰਨ ਲੱਗਿਆਂ ਪੰਜੀਰੀ ਖੁਆਈ। ਦਰਮਿਆਨੇ ਤਬਕੇ ਨੂੰ ਵੀ ਆਮ ਕਰਕੇ ਏਨੀ ਸੇਵਾ ਨਸੀਬ ਨਹੀਂ ਹੁੰਦੀ ਜੁ ਗਰੂ ਕੀ ਬਿਰਧਸ਼ਾਲਾ 'ਚੋਂ ਲਭਦੀ ਹੈ।

11.30 ਵਜੇ ਮੇਰੀ ਵਾਪਸੀ ਸੀ। ਸਵਾਰੀ ਨ ਮਿਲਣ ਕਰਕੇ ਪੈਦਲ ਹੀ ਚੱਲ ਪਿਆ। ਥੋੜਾ ਕੁ ਤੁਰਿਆਂ ਸੰਕਲਪ ਹੋਇਆ ਕਿ ਜੇ ਸਵਾਰੀ ਮਿਲ ਪੈਂਦੀ ਛੇਤੀ ਹੀ ਕਟਾਣੀ ਪਹੁੰਚ ਕੇ ਬੱਸ ਪਕੜਦਾ। ਦੋ ਮਿੰਟ ਬਾਅਦ ਮੇਰੇ ਨੇੜੇ ਆਕੇ ਇਕ ਜੀਪ ਰੁਕ ਗਈ। ਮੈਨੂੰ ਚੜ੍ਹ ਜਾਣ ਦਾ ਇਸ਼ਾਰਾ ਸੀ। ਮੈਂ ਕਿਹਾ: ਬੜੀ ਲੋੜ ਸੀ, ਮੇਰਾ ਸਫਰ ਹੁਣ ਛੇਤੀ ਮੁਕ ਜਾਇਗਾ। ਸਵਾਰੀਆਂ 4-5 ਹੋਰ ਵੀ ਸਨ ਪਰ ਗੱਡੀ ਚਲਾ ਰਿਹਾ ਮੇਜਰ ਸ. ਉਜਾਗਰ ਸਿੰਘ ਰਾਮਪੁਰ ਬੋਲਿਆ: ਬਾਬਾ ਰਾਮ ਸਿੰਘ ਮੇਰੇ ਅੰਦਰ ਵੱਸ ਗਿਆ ਤਾਂ ਹੀ ਤੁਹਾਨੂੰ ਵੇਖ ਜੀਪ ਰੋਕ ਲਈ। ਮੈਂ ਥ੍ਰੇਲੀ ਵਿਚ ਆਪਣੀ ਕੰਪਨੀ ਨਾਲ ਹਾਂ। ਪਿਛੇ ਵੀ ਆਇਆ ਸਾਂ ਤੇ ਸਣੇ ਪਰਵਾਰ ਦਰਸ਼ਨ ਕਰ ਗਿਆ ਸਾਂ। ਬਾਬਾ ਰਾਮ ਸਿੰਘ ਦੀ ਧਰਤੀ ਮੈਨੂੰ ਸੱਦ ਲੈਂਦੀ ਹੈ।

ਅਸੀ 5-7 ਮਿੰਟਾਂ ਵਿਚ ਹੀ ਕਟਾਣੀ ਜਾ ਉਤਰੇ।

## 8 ਅਕਤੂਬਰ 1985, ਮੰਗਲਵਾਰ
## ਨਵੀਂ ਦਿੱਲੀ

ਸੰਤ ਜਸਵੰਤ ਸਿੰਘ ਟੇਲਰ ਨੂੰ ਮਿਲਣ ਗਿਆ ਤਾਂ ਇਕ ਹੋਰ ਮਨਹੂਸ ਖਬਰ ਸੁਣਨ ਨੂੰ ਮਿਲ ਗਈ। ਉਸ ਦੀ ਮਾਸੀ ਦਾ ਇਕ ਹੋਰ ਪੁੱਤਰ, ਅਰਥਾਤ ਸ. ਗੋਪਾਲ ਸਿੰਘ ਮਿੰਟਗੁਮਾਰੀ ਵਾਲਿਆਂ ਦਾ ਛੋਟਾ ਭਾਈ ਸ. ਬਲਵੰਤ ਸਿੰਘ ਸਰਸਾ (50) 2.10.1985 ਨੂੰ ਸਵੇਰੇ 4 ਵਜੇ ਸਰਸੇ ਵਿਚ ਪੂਰਾ ਹੋ ਗਿਆ। ਉਸਨੂੰ ਸ਼ੂਗਰ ਤੇ ਹਾਰਟ ਦੀ ਤਕਲੀਫ਼ ਸੀ। ਅਸੀਂ 29.9.85 ਨੂੰ ਗੋਪਾਲ ਸਿੰਘ ਜੀ ਨਮਿਤ ਭੋਗ ਪਾਇਆ ਸੀ ਕਿ ਤਿੰਨ ਦਿਨਾਂ ਪਿਛੋਂ ਨੂੰ ਛੋਟਾ ਭਰਾ ਵੀ ਨਾਲ ਜਾ ਰਲਿਆ। ਬਾਬਾ ਜੈਮਲ ਸਿੰਘ ਦੇਹੀ ਵਾਲਿਆਂ ਦੇ ਦੋ ਹੋਰ ਜੀਵਤ ਵੱਡੇ ਪੁੱਤਰ ਸਰਸੇ ਵਿਖੇ ਰਹਿੰਦੇ ਹਨ।

## 11 ਅਕਤੂਬਰ 1985, ਸ਼ੁੱਕਰਵਾਰ
## ਨਵੀਂ ਦਿੱਲੀ

ਚਾਰ ਕੁ ਦਿਨ ਪਹਿਲਾਂ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਦੱਸਿਆ ਸੀ ਕਿ ਜੀਵਨ ਨਗਰ ਮੇਲੇ ਦੇ ਆਰੰਭ, ਜਿਸ ਵਿਚ ਸ੍ਰੀ ਸਤਿਗੁਰੂ ਜੀ ਕਠਿਨ ਜਪ ਤਪ ਕਰਦੇ ਹਨ, ਨਾਲ ਹੀ, ਭਾਵ ਕਿ 30.9.85 ਤੋਂ ਹੀ ਰਮੇਸ਼ ਨਗਰ ਨਾਮਧਾਰੀ ਕਾਲੋਨੀ ਦੀਆਂ ਬੀਬੀਆਂ ਵੀ ਨਾਮਧਾਰੀ ਧਰਮਸ਼ਾਲਾ ਦੇ ਹਾਲ ਵਿਚ ਵਿਸ਼ੇਸ਼ ਜਪ ਕਰਨਾ ਸ਼ੁਰੂ ਕੀਤਾ ਹੈ ਜੋ ਸਵੇਰੇ 2 ਵਜੇ ਤੋਂ 5 ਵਜੇ ਤਕ ਰਹਿੰਦਾ ਹੈ। ਅੱਖੀ ਵੇਖਣ ਤੇ ਦੋ ਚਾਰ ਫੋਟੋ ਲੈਣ ਦੇ ਵਿਚਾਰ ਨਾਲ ਮੈਂ ਅੱਜ ਸਵੇਰੇ ਪੌਣੇ ਤਿੰਨ ਵਜੇ ਉਠ, ਇਸ਼ਨਾਨ ਸਾਧ 35 ਮਿੰਟ ਦਾ ਪੈਦਲ ਰਸਤਾ ਤੈ ਕਰ ਰਮੇਸ਼ ਨਗਰ ਪੁੱਜਾ।

ਨਾਮਧਾਰੀ ਧਰਮਸ਼ਾਲਾ ਵਿਚ 30 ਬੀਬੀਆਂ ਅਤੇ 10 ਕੁ ਪੁਰਸ਼ ਮੈਂਬਰ, ਧੂਪ, ਦੀਪ ਆਦਿ ਨਾਲ ਸਮਾਧੀ ਸਥਿਤ ਹੋਏ ਭਜਨ ਕਰ ਰਹੇ ਸਨ। ਨਾਲ ਇਕ ਟੇਪ ਰਿਕਾਰਡਰ ਤੇ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਆਸਾ ਦੀ ਵਾਰ ਦਾ ਕੀਰਤਨ ਵੀ ਹੋ ਰਿਹਾ ਸੀ।

ਮੈਂ ਵੀ 5 ਵਜੇ ਤਕ ਇਹ ਆਨੰਦ ਲੁੱਟ ਕੇ ਸ. ਗੁਰਦੇਵ ਸਿੰਘ ਸਰੋਦ ਕੇ

ਘਰ 1-ਸੀ/17 ਵਿਚ ਆ ਗਿਆ। ਮੇਰਾ ਤਾਂ ਖਿਆਲ ਸੀ ਅਜੇ ਕੱਲ੍ਹ ਹੀ ਵਲਾਇਤ ਵਿਚੋਂ ਵਾਪਸ ਆਇਆ ਗੁਰਦੇਵ ਸਿੰਘ ਸੇਜ-ਸੁਖ ਹੀ ਮਾਣ ਰਿਹਾ ਹੋਵੇਗਾ। ਪਰ ਉਹ ਤਾਂ ਜਾਂਦਿਆਂ ਨੂੰ ਇਸ਼ਨਾਨ ਕਰ ਨਾਮਧਾਰੀ ਨਿਤਨੇਮ ਤੋਂ ਇਕ ਦੋ ਬਾਣੀਆਂ ਦਾ ਪਾਠ ਕਰ ਰਿਹਾ ਸੀ। ਉਸਨੂੰ ਇਸ ਤਰ੍ਹਾਂ ਗੁਟਕਾ ਪਾਠ ਕਰਦਿਆਂ ਵੇਖ ਮੈਨੂੰ ਵੀ ਅਚਰਜ ਹੋਇਆ ਪਰ ਉਹ ਵੀ ਹੈਰਾਨ ਸੀ, ਕਿਉਂਕਿ ਉਸ ਨੂੰ ਮੇਰੇ ਮੂੰਹੋਂ ਨਿਰੰਤਰ ਭਜਨ ਹੁੰਦਾ ਦਿੱਸ ਰਿਹਾ ਸੀ। ਇਹ ਦੋਵੇਂ ਗੱਲਾਂ ਤਵੱਜੋ ਤੋਂ ਬਾਹਰੀਆਂ ਸਨ।

ਗੁਰਦੇਵ ਸਿੰਘ ਵੱਲ ਸ੍ਰੀ ਸਤਿਗੁਰੂ ਜੀ ਦੀ ਪਹੁੰਚ ਬੜੀ ਸੁਰੱਖਿਅਕ ਅਤੇ ਉਸਾਰੂ ਹੈ। ਸਤਿਗੁਰੂ ਜੀ ਜਾਣਦੇ ਹਨ ਕਿ ਗੁਰਦੇਵ ਸਿੰਘ ਜਿਥੇ ਵੀ ਜਾਇਗਾ ਉਹਦੀ ਕਲਾ ਅਤੇ ਪਹਿਰਾਵਾ ਨਾਮਧਾਰੀ ਪੰਥ ਦੀ ਪ੍ਰਤੀਨਿਧਤਾ ਕਰੇਗਾ। ਉਸਨੇ ਮੈਨੂੰ ਬਹੁਤ ਸਾਰੇ ਬ੍ਰੋਸ਼ਰ ਵਖਾਏ ਜਿਨ੍ਹਾਂ ਵਿਚ ਉਸਦੀਆਂ ਨਾਮਧਾਰੀ ਪਹਿਰਾਵੇ ਵਿਚ ਸਰੋਦ ਵਾਦਨ ਦੀਆਂ ਫੋਟੋ ਛਪੀਆਂ ਸਨ। ਮਾਸਿਕ 'ਚਰਚਾ' ਜਿਸਦਾ ਮੁੱਖ ਸੰਪਾਦਕ ਮੇਰਾ ਮਿਤਰ ਪੰ: ਵਿਸ਼ਨੂ ਦੱਤ ਸ਼ਰਮਾ ਹੈ, ਵਿਚ ਇਕ ਵੱਡੀ ਫੋਟੋ ਗੁਰਦੇਵ ਸਿੰਘ ਦੀ ਦੇ ਕੇ, ਸ੍ਰੀ ਅਮਰਜੀਤ ਚੰਦਨ ਨੇ ਗੁਰੂ ਨਾਨਕ ਦੀ ਰਬਾਬ ਦਾ ਵਾਰਸ ਗੁਰਦੇਵ ਨੂੰ ਲਿਖਿਆ। ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖਾਂ ਵਿਚ ਸੰਗੀਤ ਬੀਜਣ ਦੀ ਰੱਜ ਕੇ ਪ੍ਰਸੰਸਾ ਕੀਤੀ। ਅਮਰਜੀਤ ਚੰਦਨ ਗੁਰਦੇਵ ਸਿੰਘ ਦੇ ਇਕ ਸਰੋਦ ਪ੍ਰੋਗਰਾਮ ਤੋਂ ਹਲੂਣਿਆਂ ਗਿਆ ਸੀ—ਉਸਦੇ ਹਿਰਦੇ ਦੀਆਂ ਤਰਬਾਂ ਵੀ ਛਿੜ ਪਈਆਂ ਸਨ।

ਗੁਰਦੇਵ ਸਿੰਘ ਵਲਾਇਤ ਵਿਚ ਛੇ ਮਹੀਨੇ ਰਹਿ ਕੇ ਆਇਆ ਹੈ। ਅੰਤਲੇ ਦਿਨਾਂ ਵਿਚ ਨਾਰਵੇ ਵਿਚ ਵੀ ਉਸਦੇ 3-4 ਅੱਛੇ ਪ੍ਰੋਗਰਾਮ ਹੋਏ ਹਨ। ਉਸਦੀ ਪਤਨੀ ਗੁਰਮੀਤ ਨੇ ਦਸਿਆ ਕਿ ਉਹ ਜੀਵਨ ਨਗਰ ਮੇਲੇ ਵਿਖੇ 8-10 ਦਿਨ ਲਈ ਭਾਗ ਲੈਣ ਜਾਣਗੇ।

## 19 ਅਕਤੂਬਰ 1985, ਸ਼ਨੀਵਾਰ
## ਸ੍ਰੀ ਜੀਵਨ ਨਗਰ, ਟਿੱਬੇ ਵਾਲਾ ਖੂਹ

ਮੈਂ ਦਿੱਲੀਓਂ 14.10.85 ਦਾ ਚੱਲਿਆ ਹੋਇਆ ਅੱਜ ਹੀ ਸ੍ਰੀ ਜੀਵਨ ਨਗਰ ਦੇ ਟਿੱਬੇ ਵਾਲੇ ਖੂਹ ਤੇ ਪਹੁੰਚਾ ਹਾਂ। ਮੈਨੂੰ ਆਪਣੇ ਵੱਡੇ ਪੁਤ੍ਰ ਮਨਧੀਰ ਸਿੰਘ ਦੇ ਉਪਰੇਸ਼ਨ ਵਾਸਤੇ ਖਲਰੀਆਂ ਜ਼ਿ: ਅੰਮ੍ਰਿਤਸਰ ਜਾਣਾ ਸੀ। ਸਤਿਗੁਰਾਂ ਦੀ ਕ੍ਰਿਪਾ ਹੋਈ ਡਾ. ਸਰਮੁਖ ਸਿੰਘ ਨੇ ਦੱਸਿਆ ਕਿ ਮਨਧੀਰ ਸਿੰਘ ਦੇ ਫੇਫੜੇ ਠੀਕ ਠਾਕ ਹਨ, ਉਪ੍ਰੇਸ਼ਨ ਦੀ ਲੋੜ ਨਹੀਂ, ਦਵਾਈ ਲਿਖ ਦਿੰਦਾ ਹਾਂ, ਖਾਓ ਤੇ ਆਰਾਮ ਪਾਓ।

ਏਥੋਂ 15.10.85 ਨੂੰ ਜਲੰਧਰ ਪਹੁੰਚਾ। ਸ. ਜਗਦੀਸ਼ ਸਿੰਘ ਵਰਿਆਮ ਨੇ ਦੱਸਿਆ ਕਿ ਐਤਕਾਂ ਅੱਸੂ ਦੇ ਮੇਲੇ ਸ੍ਰੀ ਜੀਵਨ ਨਗਰ ਲਈ 5000/- ਜਲੰਧਰ ਦੀ ਸੰਗਤ ਵਲੋਂ, ਇਕ ਦਿਨ ਦੇ ਲੰਗਰ ਲਈ ਉਗ੍ਰਾਹੀ ਕਰ ਕੇ ਭੇਜੀ ਹੈ ਅਤੇ 5000/- ਹੋਰ, ਆਪਣੀ ਮਰਜ਼ੀ ਨਾਲ ਸੱਜਣਾਂ ਮਿੱਤਰਾਂ ਤੋਂ ਇਕੱਤਰ ਕਰਕੇ ਮੇਲੇ ਵਾਸਤੇ ਭੇਜਾਂਗੇ। ਮੈਂ ਇਹ ਸੁਨੇਹਾ ਤਰਸੇਮ ਸਿੰਘ ਸਕੱਤਰ ਵਾਸਤੇ ਲੈ ਲਿਆ।

ਮੈਂ ਸੋਚ ਲਿਆ ਸੀ ਕਿਉਂਕਿ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਪ੍ਰੇਸ਼ਨ ਦੀ ਲੋੜ ਹੀ ਨਹੀਂ ਸੀ ਰਹੀ ਸੁ ਮਨਧੀਰ ਸਿੰਘ ਨੂੰ ਦਿੱਲੀ ਘੱਲ ਕੇ ਆਪ ਆਪਣੀ ਦੂਜੀ ਲੜਕੀ, ਅਵਿਨਾਸ਼ ਪਤਨੀ ਸ. ਸੂਰਤ ਸਿੰਘ ਰੰਧਾਵਾ ਪਾਸ ਪਿੰਡ ਲੋਹ ਗੜ੍ਹ ਜ਼ਿਲਾ ਫਿਰੋਜ਼ਪੁਰ ਵਿਚ ਆ ਠਹਿਰਿਆ। ਖਜਾਲਤ ਦੂਰ ਕਰਨ ਲਈ ਅਗਲਾ ਦਿਨ ਭੀ ਉਸ ਪਾਸ ਹੀ ਰਿਹਾ।

17.10 ਨੂੰ ਆਪਣੇ ਛੋਟੇ ਭਰਾ ਖਜ਼ਾਨ ਸਿੰਘ ਨੂੰ ਮਿਲਣ ਪੰਜਾਵਾ, ਜ਼ਿਲਾ ਫਰੀਦਕੋਟ ਚਲਾ ਗਿਆ। ਸੰਤ ਫੂਲਾ ਸਿੰਘ ਜੀ ਦੇ ਲੜਕੇ (ਮੇਰੇ ਭਾਈ) ਨੇ ਚਿੱਟੇ ਕੱਪੜਿਆਂ ਉਤੇ ਕਾਲੀ ਕਿਰਪਾਨ ਸਜਾਈ ਹੋਈ ਸੀ ਇਕ ਕਦਮ ਅਗੇ ਪੁੱਟਦਾ ਦੋ ਕਦਮ ਪਿਛੇ ਚਲਾ ਗਿਆ ਸੀ।

18.10 ਨੂੰ ਡਬਵਾਲੀਓਂ ਜੀਵਨ ਨਗਰ ਦੀ ਬਸ ਫੜ੍ਹੀ। ਸੰਤ ਨਗਰ ਨੂੰ ਜਾਂਦੀ ਚੌੜੀ ਸੜਕ ਦੇ ਖੱਬੇ ਪਾਸੇ ਟਿੱਬੇ ਵਾਲੇ ਖੂਹ ਤੇ ਤੰਬੂਆਂ ਦਾ ਇਕ ਨਗਰ ਨਜ਼ਰ ਪਿਆ ਅਤੇ ਨਾਮਧਾਰੀ ਸਿੰਘਾਂ ਦੀ ਆਵਾਜਾਈ ਭੀ। ਇਸ ਜਗ੍ਹਾ ਦੀ ਪਵਿਤਰਤਾ, ਅਪਣੱਤ ਤੇ ਸਤਿਗੁਰੂ ਜੀ ਦੇ ਸਤਿਕਾਰ ਪਿਆਰ ਨੇ ਉਛਾਲ ਮਾਰਿਆ, ਸੁਖ ਦਾ ਅਨੁਭਵ ਹੋਇਆ।

3 ਘੰਟੇ ਰਾਣੀਆਂ, ਵੱਡੀ ਪੁੱਤਰੀ ਪਾਸ ਰਹਿ ਕੇ ਸ਼ਾਮ ਤਕ ਸੰਤ ਨਗਰ, ਸੰਤ ਰਣਜੀਤ ਸਿੰਘ ਬਾਜਵਾ ਦੇ ਨਿਵਾਸ ਪੁੱਜ ਗਿਆ, ਜਿਥੋਂ ਦਾ ਘਰ ਪ੍ਰਬੰਧ ਤੇ ਮੇਰੇ ਲਈ ਸਤਿਕਾਰ ਪਿਆਰ ਸਦਾ ਹੀ ਮੈਨੂੰ ਆਕਰਸ਼ਤ ਕਰਦਾ ਹੈ।

ਅੱਜ ਸਵੇਰੇ ਆਸਾ ਦੀ ਵਾਰ ਵਿਚ ਨਹੀਂ ਗਿਆ ਕਿਉਂਕਿ ਅਨ੍ਹੇਰੇ ਵਿਚ ਦੋ ਕਿਲੋ ਮੀਟਰ ਦਾ ਪੰਧ ਜਚਦਾ ਨਹੀ ਸੀ। ਪਤਾ ਲੱਗਾ ਹੈ ਦੋ ਦਿਨ ਤੋਂ ਸੰਤ ਬਲਵੰਤ ਸਿੰਘ ਸਾਹਿਬਾਬਾਦ (ਯੂ.ਪੀ. ਦਿੱਲੀ) ਆਸਾ ਦੀ ਵਾਰ ਦਾ ਕੀਰਤਨ ਕਰ ਰਿਹਾ ਹੈ।

ਮੈਂ 9 ਵਜੇ ਘਰੋਂ ਤੁਰਿਆ ਤੇ ਇਹਨਾਂ ਦਿਨਾਂ ਵਿਚ ਹੀ ਉੱਚੀ ਕੀਤੀ ਚੰਗੀ ਕੱਚੀ ਸੜਕ ਤੇ ਫਾਸਲਾ ਤੈ ਕਰਦਾ 9.30 ਵਜੇ ਮੇਲਾ ਸਥਾਨ ਤੇ ਪੁੱਜਾ। ਟ੍ਰੱਕਾਂ ਵਾਲੀਆਂ ਮੋਟਰਾਂ ਕਾਰਾਂ ਵਾਸਤੇ ਵੱਖਰੀ ਤੇ ਪਹਿਲਾਂ ਹੀ ਥਾਂ ਆਉਂਦੀ ਸੀ, ਅੱਗੇ ਜੋੜਿਆਂ ਲਈ ਖੱਬੇ ਪਾਸੇ ਪ੍ਰਬੰਧ ਸੀ ਤੇ ਫੇਰ ਥੋੜ੍ਹਾ ਫਾਸਲੇ ਤੇ ਦੀਵਾਨ ਵਾਸਤੇ ਵਿਸ਼ਾਲ ਪੰਡਾਲ ਸੀ, ਟਿੱਬਾ ਉੱਚੀ ਥਾਂ ਹੋਣ ਕਰਕੇ ਹੀ ਕਿਹਾ ਜਾਂਦਾ ਹੈ। ਉਂਜ ਅੱਜਕਲ੍ਹ ਸਾਰੀ ਥਾਂ ਪੱਧਰੀ ਹੈ। ਪ੍ਰਬੰਧਕਾਂ ਤੇ ਲੰਗਰ ਵਾਸਤੇ ਤੰਬੂ ਖੱਬੇ ਹੱਥ, ਵਿਚਾਲੇ ਖੂਹ ਅਤੇ ਸੱਜੇ ਹੱਥ ਸ੍ਰੀ ਸਤਿਗੁਰੂ ਜੀ ਵਾਸਤੇ ਦੋ ਕਮਰਾ ਰਸੋਈ ਆਦਿ

ਨਾਲ ਵਲਗਣ ਵਲਿਆ ਪੱਕਾ ਮਕਾਨ, ਉਪਰ ਚੁਬਾਰਾ। ਫੇਰ ਚੜ੍ਹਦੀ ਵੰਨੇ ਪਰ ਦੱਖਣ ਪਾਸੇ ਪਸਰੇ ਸਫੈਦਾ-ਵਣ ਨਾਲ ਤੰਬੂਆਂ ਦੀ ਤਕੜੀ ਗਿਣਤੀ। ਸਤਿਗੁਰੂ ਜੀ ਦਾ ਨਾਮ ਸਿਮਰਨ ਸਥਾਨ ਇਕ ਤੰਬੂ ਵਿਚ ਜਿਸ ਦੁਆਲੇ ਕਨਾਤ ਲਗੀ ਹੋਈ ਹੈ।

ਮੇਰੇ ਜਾਂਦਿਆਂ ਸੱਚੇ ਪਾਤਸ਼ਾਹ ਇਸ਼ਨਾਨ ਕਰ ਰਹੇ ਸਨ। ਇਹ ਤੰਬੂ ਤੇ ਕਨਾਤ ਵਿਹੜਾ, ਪੱਕੇ ਕਮਰੇ ਦੇ ਚੜ੍ਹਦੇ ਪਾਸੇ ਨਾਲ ਹੀ ਸੀ। ਮੇਰੀ ਅਵਾਜ਼ ਸੁਣ ਕੇ ਅੰਦਰੋਂ ਕਿਰਪਾ ਕੀਤੀ ਗਈ। ਬੁਲਾਇਆ ਗਿਆ। ਦੀਨ ਦਿਆਲ ਜੀ ਇਸ਼ਨਾਨ ਕਰ ਹਟੇ ਸਨ। ਕੋਲ ਸਕੱਤ੍ਰ ਚੱਦਰ ਦੀ ਬੁਕਲ ਮਾਰੀ ਖਲਾ ਸੀ। ਇਸ਼ਨਾਨ ਬਲਦੇਵ ਸਿੰਘ ਨੇ ਕਰਵਾਇਆ ਤਾਂ ਸੱਚੇ ਪਾਤਸ਼ਾਹ ਜੀ ਨੇ ਨੰਗੇ ਪਿੰਡੇ, ਗਿੱਲੇ ਕਛਹਿਰੇ ਨਾਲ ਹੀ ਬੈਠ ਕੇ ਹੱਥ ਤੇ ਪ੍ਰਸ਼ਾਦ ਛਕਿਆ। ਸਤਨਾਮ ਸਿੰਘ ਲਾਂਗਰੀ ਸ੍ਰੀ ਪ੍ਰਸ਼ਾਦ ਛਕਾਣ ਲਗਾ।

ਸ੍ਰੀ ਸਤਿਗੁਰੂ ਜੀ ਨੇ ਮੇਰੀ ਨਮਸਕਾਰ ਪ੍ਰਵਾਨ ਕਰਕੇ ਫਰਮਾਇਆ: ਮੈਂ ਤੁਹਾਡੇ ਘਰ ਬੰਦਾ ਭੇਜਿਆ ਸੀ ਟਹਿਲ ਸਿੰਘ ਸਾਧਾ ਸਿੰਘ ਦਿੱਲੀ ਵਾਲਿਆਂ ਦਾ ਕਿ ਤੁਹਾਨੂੰ ਆਉਂਦਾ ਹੋਇਆ ਕਾਰ ਤੇ ਲੈ ਆਵੇ, ਪਰ ਤੁਸੀ ਦਿੱਲੀਓਂ ਬਾਹਰ ਸਾਓ। ਮੈਂ ਆਪਣੀ ਸਾਰੀ ਸਥਿਤੀ ਬਿਆਨ ਕੀਤੀ। ਤਰਸੇਮ ਸਿੰਘ ਮੋਟਰਾਂ ਦੇ ਪ੍ਰਬੰਧ ਵਿਚ ਵਿਅਸਤ ਸੀ।

ਸੱਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਐਤਕਾਂ ਤਬਲੇ ਵਾਲਾ ਕੋਲ ਹੈ ਨਹੀਂ। ਬਲਜੀਤ ਸਿੰਘ ਹੁਰੀ ਵੀ ਲੇਟ ਪੁੱਜੇ ਹਨ। ਹਰਭਜਨ ਸਿੰਘ ਗੁਰਦੇਵ ਸਿੰਘ ਸਰੋਦ ਨਾਲ ਆਵੇਗਾ। ਬੀਬੀ ਜਸਮੀਤ ਕੌਰ ਨੇ 3300/- ਦਾ ਇਕ ਹਰਮੋਨੀਅਮ ਬਣਵਾ ਕੇ ਕਲੱਕਤਿਓਂ ਲਿਆਂਦਾ ਹੈ। ਰਾਤੀ ਮੈਂ ਉਹ ਵੇਖਣ ਕਲਾਕਾਰਾਂ ਦੇ ਤੰਬੂ ਵਲ ਗਿਆ ਤਾਂ ਬੱਚੇ ਨਦਾਰਦ। ਉਹ ਸੰਤ ਨਗਰ ਚਲੇ ਗਏ। ਅੱਜ ਪੁੱਛਿਆ ਤਾਂ ਬਲਜੀਤ ਕਹਿਣ ਲੱਗਾ ਸਾਡਾ ਏਥੇ ਜੀ ਨਹੀ ਲਗਦਾ। ਖਾਣ ਪੀਣ ਨੂੰ ਕੁਝ ਨਹੀ ਮਿਲਦਾ। ਸਕੱਤਰ ਨੇ ਕੋਲੋਂ ਦੱਸਿਆ ਕਿ ਰਾਗੀਆਂ ਵਾਸਤੇ ਘਿਉ ਲਿਆਂਦਾ ਹੋਇਆ ਤੇ ਉਨ੍ਹਾਂ ਨੂੰ ਦਿੱਤਾ ਹੋਇਆ ਹੈ। ਸਤਿਗੁਰੂ ਜੀ ਨੇ ਕਿਹਾ: ਮੈ ਬਲਜੀਤ ਹੁਰਾਂ ਨੂੰ ਆਖਿਆ ਤੁਹਾਨੂੰ ਸੰਤ ਨਗਰ ਜਾਂਦਿਆਂ ਤਕਲੀਫ ਹੁੰਦੀ ਹੋਵੇਗੀ ਤੁਹਾਨੂੰ ਗੱਡੀ ਮੰਗਵਾ ਦੇਈਏ! ਬਹੁਤ ਕਿਰਪਾ ਹੋਵੇਗੀ, ਬਲਜੀਤ ਨੇ ਕਿਹਾ। ਇਹ ਸੰਵਾਦ ਏਥੇ ਮੌਜੂਦ ਸੰਗੀਤਕਾਰਾਂ ਦੇ ਅਵਗਿਆ ਪੂਰਣ ਰਵਈਏ ਦਾ ਦੱਸਿਆ ਗਿਆ।

ਸਕੱਤਰ ਨੇ ਦੱਸਿਆ ਕਿ ਸੁਰਜੀਤ ਸਿੰਘ ਸਾਰੰਗੀ ਤਾਂ ਆਗਿਆਕਾਰ ਹੈ ਪਰ ਬਲਜੀਤ ਸਿੰਘ ਉਸਨੂੰ ਪਿੱਛੇ ਲਾ ਲੈਂਦਾ ਹੈ।

ਪ੍ਰਸ਼ਾਦ ਛਕਾਂਦਿਆਂ ਸਤਨਾਮ ਸਿੰਘ ਨੇ ਸੱਚੇ ਪਾਤਸ਼ਾਹ ਜੀ ਨੂੰ ਛੋਟੇ ਜਿਹੇ ਚੱਮਚ ਨਾਲ 3-4 ਵਾਰ ਕਰਕੇ ਸਾਗ ਪਾਇਆ। ਸੱਚੇ ਪਾਤਸ਼ਾਹ ਜੀ ਬਚਨ ਕੀਤਾ: ਕੜਛੀ ਕੋਈ ਨਹੀ ਹੁੰਦੀ। ਚਮਚਿਆਂ ਨਾਲ ਹੀ ਕੰਮ ਸਾਰਿਆ ਜਾਂਦਾ ਹੈ। ਬਾਹਰ ਜਲ ਛਕਾਣ ਵਾਲੇ ਕੜਛੀ ਦੀ ਵਰਤੋਂ ਕਰਦੇ ਹਨ। ਇਸ ਅਸੰਗਤੀ

ਤੇ ਸਤਿਗੁਰੂ ਜੀ ਨੇ ਚੌਥੇ ਚਿਰ ਬਾਅਦ ਹੀ ਨੋਟਿਸ ਲਿਆ ਸੀ। ਸਤਿਨਾਮ ਸਿੰਘ ਦੂਜੀ ਵਾਰ ਕੜਛੀ ਲੈ ਕੇ ਆਇਆ ਅਤੇ ਆਲੂਆਂ ਦੀ ਭਾਜੀ ਪਾਈ।

ਸੰਤ ਤਰਨ ਸਿੰਘ ਵਹਿਮੀ ਦੀ ਪੁਸਤਕ 'ਜਸ ਜੀਵਨ' ਚੌਥੇ ਭਾਗ ਦੇ ਖਰੜੇ ਦੀ ਚਰਚਾ ਚੱਲੀ। ਸਕੱਤਰ ਨੇ ਦੱਸਿਆ ਕਿ ਇਸ ਪੁਸਤਕ ਨੂੰ ਪੜ੍ਹਨ ਲਈ ਮਹਾਰਾਜ ਜੀ ਨੂੰ ਦਿੱਤਾ ਗਿਆ ਸੀ। ਇਸ ਵਿਚ ਦੋ ਗੱਲਾਂ ਦਾ ਪਤਾ ਮਹਾਰਾਜ ਜੀ ਨੇ ਕਰਨਾ ਚਾਹਿਆ। ਇਕ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਨਗਰ ਸਰੋਵਰ ਤੇ ਤਪ ਕਰਨਾ...ਆਇਆ ਇਹ ਕੀਤਾ ਗਿਆ ਹੈ ਕਿ ਨਹੀਂ, ਅਤੇ ਸਕੱਤਰ ਹੈਰਾਨ ਸੀ ਕਿ ਜਿਸ ਗੱਲ ਦਾ ਉਸਨੂੰ ਵੀ ਪਤਾ ਹੈ ਉਸਦਾ ਮਹਾਰਾਜ ਜੀ ਨੂੰ ਕਿਉਂ ਨਹੀਂ। ਸਕੱਤਰ ਨੇ ਸਪੱਸ਼ਟ ਕੀਤਾ: ਸੰਤ ਬਸੰਤ ਸਿੰਘ ਬਾਜਵਾ (80) ਦਸਦਾ ਹੈ ਕਿ ਵਰਤਮਾਨ ਸਤਿਗੁਰੂ ਜੀ ਅੱਧੀ ਰਾਤੀ ਉਠ ਸ਼ਨਾਨ ਪਾਣੀ ਕਰਕੇ, ਤਲਾਬ ਤੇ ਜਾਕੇ ਆਸਣ ਵਿਛਾ ਕੇ ਤਪੱਸਿਆ ਕਰਦੇ ਰਹੇ ਹਨ। ਸਵੇਰ ਵੇਲੇ ਆ ਕੇ ਬਿਰਾਜ ਜਾਂਦੇ ਰਹੇ ਹਨ। ਜਿਸ ਤੋਂ ਕਿਸੇ ਨੂੰ ਆਪ ਦੇ ਤਪ ਦਾ ਆਭਾਸ ਨਹੀ ਸੀ ਹੁੰਦਾ। ਇਸ ਦੀ ਤਾਂ ਮੁੜ ਕੇ ਤਸਦੀਕ ਹੋ ਗਈ।

ਦੂਜੀ ਗੱਲ ਸੀ ਕਿ ਸਤਿਗੁਰੂ ਜੀ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁੰਦਿਆਂ ਇਕ ਵਾਰ ਸਿਆਲ ਕੋਟ ਵਿਖੇ ਦੌਰੇ ਸਮੇਂ ਆਸਣ ਵਿਛਾ ਕੇ ਬੈਠਣਾ, ਚੌਰ ਕਰਵਾਣਾ ਤੇ ਫਿਰ ਉਸਤਾਦ ਨੱਥਾ ਸਿੰਘ (90) ਨੂੰ ਇਹ ਕਹਿਣਾ ਕਿ "ਮੈਂ ਆਪਣੀ ਗੁਰਿਆਈ ਦਾ ਮੁੱਢ ਬੰਨ੍ਹ ਆਇਆ ਹਾਂ।" ਸਤਿਗੁਰੂ ਜੀ ਤਾਂ ਸੁਭਾਉ ਵਲੋਂ ਹੀ ਅਤਿ ਸਨਿਮਰ ਹਨ ਤੇ ਹਮੇਸ਼ਾ ਹੀ ਸਤਿਗੁਰਾਂ ਦੀ ਕ੍ਰਿਪਾ ਨਾਲ ਸ਼ਬਦ ਵਰਤ ਕੇ ਗੱਲ ਦਾ ਹੋਣਾ ਜਾਂ ਕਰਨਾ ਦੱਸਦੇ ਹੁੰਦੇ ਹਨ, ਇਹ ਅਭਿਮਾਨ ਭਰੇ ਬੋਲ ਕਿਵੇਂ ਬੋਲੇ। ਇਸ ਬਾਰੇ ਸ੍ਰੀ ਸਤਿਗੁਰੂ ਜੀ ਤਾਂ ਕੇਵਲ ਏਨਾ ਹੀ ਕਿਹਾ: ਮੈਨੂੰ ਯਾਦ ਨਹੀ, ਮੈ ਕਦੇ ਐਸੀ ਗੁਸਤਾਖ਼ੀ ਸੋਚੀ ਵੀ ਹੋਵੇ ਕਰਨੀ ਤਾਂ ਦਰ ਕਿਨਾਰ। ਫਿਰ ਇਸ ਵਾਕਿਆ ਬਾਰੇ ਉਸਤਾਦ ਨੱਥਾ ਸਿੰਘ ਜੀ ਨੂੰ ਪੁੱਛਿਆ ਗਿਆ। ਉਹਨਾਂ ਐਸੇ ਬੋਲ ਬੋਲਿਆਂ ਦੀ ਹਾਮੀ ਨਹੀ ਭਰੀ।

ਤਰਸੇਮ ਸਿੰਘ ਦੱਸਿਆ ਕਿ ਵਹਿਮੀ ਪੁੱਤਰ ਬਲੀ ਸਿੰਘ ਸਮਝਦਾ ਹੈ ਕਿ ਉਸ ਦੇ ਪਿਤਾ ਦੀ ਖੁਦਾਈ ਕਲਮ ਸੀ। ਉਹ ਜਦੋਂ ਗ਼ਲਤ ਨਹੀ ਲਿਖ ਸਕਦੇ। ਪਰ ਜਦੋਂ ਜਿਨ੍ਹਾਂ ਦੇ ਨਾਂ ਤੇ ਗੱਲ ਕੀਤੀ ਹੋਏ ਉਹੋ ਨਾ ਕਬੂਲ ਕਰਨ ਤਾਂ ਲੇਖਕ ਨੂੰ ਸੋਚਣਾ ਹੀ ਪਾਵੇਗਾ।

ਮੈਨੂੰ ਇਸ ਗੱਲ ਦਾ ਸੁਆਦ ਆਇਆ ਕਿ ਉਪ੍ਰਕੋਤ ਦੂੰਹ ਗੱਲਾਂ ਦੀ ਸਤਿਅਤਾ ਵਾਸਤੇ ਭਰਪੂਰ ਪੜਚੋਲ ਕੀਤੀ ਗਈ।

ਸ੍ਰੀ ਸਤਿਗੁਰੂ ਜੀ ਤਾਂ ਪ੍ਰਸ਼ਾਦ ਛਕ, ਮੈਨੂੰ ਖੁਸ਼ੀਆਂ ਬਖਸ਼ ਆਪਣੇ ਕਮਰੇ ਵਿਚ ਬਿਰਾਜਣ ਲਈ ਚਲੇ ਗਏ। ਮੈਂ ਤੰਬੂਆਂ ਦੀ ਸਥਿਤੀ, ਪਾਣੀ ਦੀ ਡਿੱਗੀ ਅਤੇ ਖੂਹੀ ਵੱਲ ਝਾਕਦਾ, ਬੇਰੀਆਂ ਦੇ ਬਾਗ਼ ਦਾ ਫੈਲਾਅ ਵੇਖਦਾ ਸਕੱਤਰ ਦੇ ਤੰਬੂ ਵਿਚ ਪਹੁੰਚਿਆ। ਪਰਾਲੀ, ਸਫ਼, ਚੱਦਰ ਨਾਲ ਬਣੇ ਭੂਮ ਆਸਣ ਤੇ ਸੰਤ

ਤਰਸੇਮ ਸਿੰਘ ਅਤੇ ਸੰਤ ਦਿਆਲ ਸਿੰਘ ਫਗਵਾੜਾ ਮਿਲੇ।

ਭਜਨ ਬੰਦਗੀ ਤਪ ਤਪੱਸਿਆ ਦੇ ਨਾਲ ਹੀ ਚੱਲਦੇ ਦੂਜੇ ਪਾਸੇ ਦੀ ਵਿਥਿਆ ਮੈਨੂੰ ਸੰਤ ਤਰਸੇਮ ਸਿੰਘ ਨੇ ਦੱਸੀ:

ਸ੍ਰੀ ਸਤਿਗੁਰੂ ਜੀ ਦੇ ਸਿਰ ਇਸ ਵੇਲੇ ਕਰੋੜ ਰੁਪੈ ਦਾ ਕਰਜ਼ ਹੈ। ਸੱਚੇ ਪਾਤਸ਼ਾਹ ਦੇਣਦਾਰੀਆਂ ਨਿਪਟਾਣ ਲਈ ਭੈਣੀ ਸਾਹਿਬ ਦੀ ਕੁਝ ਜ਼ਮੀਨ ਵੇਚਣਾ ਚਾਹੁੰਦੇ ਸਨ। ਕੁਝ ਸਿਆਣੇ ਸਿੰਘਾਂ ਨੇ ਅਰਜ਼ ਕੀਤੀ ਕਿ ਮਸਾਂ ਮਸਾਂ ਭੈਣੀ ਸਾਹਿਬ ਗੁਰਦੁਆਰੇ ਦੀ ਕੁਝ ਜ਼ਮੀਨ ਬਣੀ ਹੈ, ਇਹ ਵੇਚੀ ਨ ਜਾਇ, ਸਾਧ ਸੰਗਤ ਚੋਂ ਉਗਰਾਹੀ ਕਰ ਲੈਂਦੇ ਹਾਂ।

ਇੰਜ ਉਗਰਾਹੀ ਕਰਨ ਵਾਲਿਆਂ ਦਾ ਅੰਤਮ ਗਰੁਪ, ਸ. ਮਹਿੰਦਰ ਸਿੰਘ ਬੱਲ, ਸ. ਹਰੀ ਸਿੰਘ ਵਡਾਣੀਆਂ ਅਤੇ ਸੰਤ ਤਰਸੇਮ ਸਿੰਘ ਸਕੱਤਰ ਤੇ ਨਿਰਭਰ ਹੋਇਆ। ਫੈਸਲਾ ਕੀਤਾ ਗਿਆ ਕਿ 9-10 ਏਕੜ ਝੋਨੇ ਵਾਲੇ ਤੋਂ 3000/- ਅਰਥਾਤ ਇਕ ਏਕੜ ਦੀ ਪੈਦਾਵਾਰ ਲਈ ਜਾਇ, 19-20 ਏਕੜ ਵਾਲਿਆਂ ਤੋਂ 6000/- ਅਤੇ ਉਪਰ ਵਾਲਿਆਂ ਤੋਂ 10-15 ਹਜ਼ਾਰ ਵਾਸਤੇ ਚਾਰਾ ਮਾਰਿਆ ਜਾਇ। ਅਜੇ 6,00,000/- ਤਕ ਦੀ ਉਗ੍ਰਾਹੀ ਨੋਟ ਕੀਤੀ ਸੀ ਕਿ ਮਹਾਰਾਜ ਬੀਰ ਸਿੰਘ ਜੀ ਵਲੋਂ ਕਿੰਤੂ ਪ੍ਰੰਤੂ ਹੋਣ ਲਗ ਪਈ। ਮਹਾਰਾਜ ਜੀ ਜੀਵਨ ਨਗਰ ਇਲਾਕੇ ਦੀ ਗੰਗਾ ਨਗਰ ਰਾਜਸਥਾਨ ਦੀ ਤੇ ਕੁਝ ਹੋਰ ਇਲਾਕਿਆਂ ਦੀ ਉਗ੍ਰਾਹੀ ਜੀਵਨ ਨਗਰ ਇਕੱਤਰ ਕਰ ਲੈਂਦੇ ਸਨ ਅਤੇ ਪਿਛਲੇ ਸਾਲ ਤੋਂ ਯੂ.ਪੀ. ਅਤੇ ਗਵਾਲੀਅਰ ਦੀ ਉਗ੍ਰਾਹੀ ਵੀ ਸਾਂਭ ਲਈ ਜਾਂਦੀ ਸੀ। ਸ੍ਰੀ ਭੈਣੀ ਸਾਹਿਬ ਹੈਡ ਕੁਆਰਟਰ ਜਾਂ ਸ੍ਰੀ ਸਤਿਗੁਰੂ ਜੀ ਦੀਆਂ ਲੋੜਾਂ ਵਲੋਂ ਬੇਪਰਵਾਹੀ ਵਖਾਈ ਜਾਣ ਲਗੀ। ਇਸ ਉਗ੍ਰਾਹੀ ਤੋਂ ਮਹਾਰਾਜ ਜੀ ਨੂੰ ਲੱਗਿਆ ਕਿ ਉਨ੍ਹਾਂ ਨੂੰ ਨੁਕਸਾਨ ਪੁਚਾਣ ਦੀ ਠਾਣੀ ਗਈ ਹੈ। ਉਨ੍ਹਾਂ ਨੇ ਆਪਣੇ ਬੰਦਿਆਂ ਰਾਹੀਂ ਅਜਿਹੀਆਂ ਪੁਸ਼ਕਾਂ ਛੱਡੀਆਂ। ਸ੍ਰੀ ਸਤਿਗੁਰੂ ਜੀ ਤੱਕ ਗੱਲ ਪੁੱਜੀ ਤਾਂ ਆਪ ਨੇ ਉਗਰਾਹੀ ਹੋਣੋਂ ਰੋਕ ਦਿੱਤੀ। ਸੰਤ ਤਰਸੇਮ ਸਿੰਘ ਦੀ ਮਹਾਰਾਜ ਜੀ ਨਾਲ ਗੱਲ ਹੋਈ ਤਾਂ ਉਨ੍ਹਾਂ ਕਿਹਾ, ਇਸ ਤਰ੍ਹਾਂ ਉਗ੍ਰਾਹੀ ਹੋਣ ਨਾਲ ਮੇਰਾ ਬਜਟ ਕਿਵੇਂ ਪੂਰਾ ਹੋਵੇਗਾ। ਤਰਸੇਮ ਸਿੰਘ ਨੇ ਪੁਛਿਆ, ਕਿੰਨੀ ਰਕਮ ਦਾ ਬਜਟ ਹੈ? ਇਹੋ ਕੋਈ ਲਖ ਸਵਾ ਲਖ ਰੁਪੈ ਦਾ ਮਹਾਰਾਜ ਜੀ ਨੇ ਕਿਹਾ। "ਅਸੀ ਆਪ ਜੀ ਨੂੰ ਡੇਢ ਲਖ ਰੁਪੈਆ ਦੇ ਦਿਆਂਗੇ।" ਤਰਸੇਮ ਸਿੰਘ ਬੋਲਿਆ। ਕੋਲੋਂ ਮਹਾਰਾਜਾ ਜੀ ਦੇ ਸੇਵਕ ਧੀਰੇ ਨੇ ਕਿਹਾ: ਇਸ ਉਗ੍ਰਾਹੀ ਨਾਲ ਚੋਣਾਂ ਵਿਚ ਹੋਣ ਵਾਲੇ ਖਰਚ ਦਾ ਵੀ ਨੁਕਸਾਨ ਹੋਵੇਗਾ ਤੇ ਵੋਟਾਂ ਵੀ ਵਿਗੜਣਗੀਆਂ। ਮਹਾਰਾਜ ਜੀ ਦਾ ਮਨ ਹੀ ਧੀਰਾ ਪੇਸ਼ ਕਰ ਰਿਹਾ ਸੀ। ਸਕੱਤਰ ਨੇ ਸਾਰੀ ਸਥਿਤੀ ਦੀ ਰਿਪੋਰਟ ਸਤਿਗੁਰੂ ਜੀ ਨੂੰ ਕਰ ਦਿੱਤੀ।

ਸ੍ਰੀ ਸਤਿਗੁਰੂ ਜੀ ਨੇ ਆਈ ਉਗ੍ਰਾਹੀ ਰੋਕ ਦੇਣ ਦਾ ਐਲਾਨ ਕਰ ਦੇਣ ਦਾ ਮਨ ਬਣਾ ਲਿਆ।

ਮਹਾਰਾਜ ਜੀ ਤਾਂ ਏਕੇ ਕੀਤੇ ਜਾ ਰਹੇ ਅੱਸੂ ਦੇ ਮੇਲੇ ਨੂੰ ਵੀ ਉਨ੍ਹਾਂ ਦੇ ਪੁੰਨ ਪ੍ਰਤਾਪ ਨੂੰ ਢਾਹ ਲਾਉਣ ਦੇ ਤੌਰ ਤੇ ਸਮਝਦੇ ਹਨ।

ਮੇਰੇ ਬੈਠੇ ਬੈਠੇ ਹੀ ਮਹਾਰਾਜ ਜੀ ਵਲੋਂ ਜੀਵਨ ਨਗਰੋਂ ਫੋਨ ਆ ਗਿਆ ਕਿ ਤਰਸੇਮ ਸਿੰਘ ਆ ਕੇ ਮਿਲੇ। ਪਰ ਏਥੇ ਕੋਈ ਵਸੀਲਾ ਮੌਕੇ ਤੇ ਨਹੀ ਸੀ। ਫਿਰ ਦੁਬਾਰਾ ਫੋਨ ਹੋਇਆ ਤੇ ਬਲਵਿੰਦਰ ਸਿੰਘ, ਮੋਟਰ ਸਾਈਕਲ ਲੈ ਕੇ ਤਰਸੇਮ ਸਿੰਘ ਨੂੰ ਲੈਣ ਆ ਗਿਆ।

ਸਾਧ ਸੰਗਤ 12 ਵਜੇ ਉਠ ਜੰਗਲ ਜਾ ਇਸ਼ਨਾਨ ਪਾਣੀ ਕਰ 12.30 ਤਕ ਪੰਡਾਲ ਵਲ ਜਾਣ ਲਗੀ। ਪਿੰਡਾਂ ਵਿਚੋਂ ਵੀ 1 ਵਜੇ ਤੋਂ ਟ੍ਰਾਲੀਆਂ ਆਉਣ ਲੱਗੀਆਂ ਸੰਗਤਾਂ ਦੀਆਂ ਲੱਦੀਆਂ ਲਦਾਈਆਂ ਹੋਈਆਂ।

1 ਵਜੇ, 100 ਕੁ ਨਰ-ਨਾਰ ਦੇ ਹੁੰਦਿਆਂ ਜਪ ਪ੍ਰਯੋਗ ਵਿਚ ਸ਼ਾਮਲ ਵਿਅਕਤੀਆਂ ਦੇ ਨਾਮ ਸਿਮਰਨ ਦੀ ਅਰਦਾਸ ਹੋ ਗਈ। ਅਤੇ ਇਸਦੇ ਨਾਲ ਹੀ ਟਿੱਬੇ ਦੀ ਧਰਤੀ ਤੇ ਲਾਊਡ ਸਪੀਕਰ ਗੂੰਜ ਉਠਿਆ। ਪੰ: ਹਰਭਜਨ ਸਿੰਘ ਜੀ ਨੇ ਵਿਆਖਿਆ ਸ਼ੁਰੂ ਕਰ ਦਿੱਤੀ ਅਤੇ ਸ੍ਰੀ ਭੁਪਿੰਦਰ ਸਿੰਘ ਝੱਲਾਂ ਵਾਲਿਆਂ ਕਥਾ-ਪਾਠ ਪੜ੍ਹਨਾ ਜਾਰੀ ਕਰ ਦਿੱਤਾ। ਸਨਿਮਰ, ਸ਼ਰਧਾ ਭਰੇ ਹਿਰਦੇ ਵਿਚੋਂ ਵਿਦਵਤਾ ਗੁਰੂ ਕੀ ਕਥਾ ਵਿਚ ਰੂਪਮਾਨ ਹੋਣ ਲਗੀ। ਮੈਂ ਪੰਡਾਲ ਵਿਚ ਬੈਠਣ ਦੀ ਥਾਂ ਸੰਤ ਹਰਬੰਸ ਸਿੰਘ ਘੁੱਲਾ ਤੇ ਸ੍ਰੀ ਸੁਰਜੀਤ ਸਿੰਘ ਸਾਰੰਗੀ ਨਾਲ ਇਕ ਕਿਕਰ ਦੀ ਛਾਵੇਂ ਬੈਠ ਕੇ ਸੁਣਨ ਲਗਾ। ਕਥਾ ਦੇ ਮੌਕੇ ਤੋਂ 45 ਸਿੱਖ ਨਾਮ ਜਪ ਵਿਸ਼ੇਸ਼ ਤੌਰ ਤੇ ਸੁੱਚੇ ਹੋ ਕੇ ਕਰਨ ਲਗੇ।

ਹਰਬੰਸ ਸਿੰਘ ਘੁੱਲੇ ਨੇ ਦੱਸਿਆ ਕਿ ਐਤਕਾਂ ਕੀਰਤਨ ਦਾ ਕੋਈ ਰਸ ਨਹੀ ਆ ਰਿਹਾ, ਕਿਉਂਕਿ ਤਬਲਚੀ ਕੋਈ ਨਹੀਂ। ਸ਼ੇਰ ਸਿੰਘ ਤਾਂ ਉਸਤਾਦ ਵਲਾਇਤ ਖਾਂ ਦੀ ਸੇਵਾ ਵਿਚ ਡੇਹਰਾਦੂਨ ਪੁੱਜਾ ਹੋਇਆ ਹੈ। ਘੁੱਲੇ ਦੇ ਏਥੇ ਆਉਣ ਤੋਂ ਪਹਿਲੋਂ ਦੋ ਦਿਨ ਖਜ਼ਾਨ ਸਿੰਘ ਏਥੇ ਰਹਿ ਕੇ ਚਲਾ ਗਿਆ ਹੈ। ਜਲੰਧਰੋਂ ਸੁਖਦੇਵ-ਸੁਖਵਿੰਦਰ ਸਿੰਘ ਤਬਲੇ ਵਾਸਤੇ ਸੱਦੇ ਸਨ। ਦੋ ਦਿਨ ਸੁਖਵਿੰਦਰ ਸਿੰਘ ਪਿੰਕੀ ਨੂੰ ਏਥੇ ਵੇਖ ਉਹ ਵੀ ਖਿਸਕ ਗਏ। ਦੋ ਦਿਨਾਂ ਪਿਛੋਂ ਉਸਨੂੰ ਤਾਰ ਆ ਗਈ ਕਿਤੇ ਉਸਤਾਦ ਅਮਜਦ ਅਲੀ ਖਾਂ ਨਾਲ ਵਜਾਣਾ ਹੈ। ਹੁਣ ਕੀਰਤਨ ਸਮੇਂ ਸੁਖਦੇਵ (ਪਿੰਕੀ ਦਾ ਭਾਈ) ਜਾਂ ਸੁਰਜੀਤ ਸਾਰੰਗੀ ਠੇਕਾ ਲਗਾਂਦਾ ਹੈ।

ਘੁੱਲੇ ਨੇ ਦੱਸਿਆ ਕਿ ਸੰਤ ਖ਼ਜ਼ਾਨ ਸਿੰਘ ਨਾ ਆਉਣ ਲੱਗਿਆਂ ਸਤਿਗੁਰਾਂ ਦੀ ਆਗਿਆ ਉਡੀਕਦਾ ਹੈ ਨਾ ਜਾਣ ਲਗਿਆਂ ਪੁਛਦਾ ਹੈ। ਸੋ ਸਤਿਗੁਰੂ ਜੀ ਵੀ ਉਸ ਨੂੰ ਕੁਝ ਨਹੀਂ ਆਖਦੇ।

2-15 ਵਜੇ ਤਾਂ ਮਾਸਟਰ ਦਰਸ਼ਨ ਸਿੰਘ ਸੰਤ ਨਗਰ ਦੁਆਰਾ ਸੰਤ ਸੰਤੋਖ ਸਿੰਘ ਦੇ ਗ੍ਰੰਥ ਦੀ ਕਥਾ ਹੋਣ ਲਗੀ। ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਮੈਂ ਵੀ ਉਨ੍ਹਾਂ ਲਾਈਨਾਂ ਵਿਚ ਸ਼ਾਮਲ ਹੋ ਗਿਆ ਜੋ ਗੁਰੂ ਦੇ ਚਰਨਾਂ ਵਿਚ ਨਮਸਕਾਰ ਕਰਨ ਹਿਤ ਲੱਗੀਆਂ ਹੋਈਆਂ ਸਨ। ਸੱਜਿਓਂ

ਪੁਰਸ਼ ਅਤੇ ਖਬਿਓਂ ਇਸਤਰੀਆਂ ਪਹੁੰਚ, ਮੱਥਾ ਟੇਕਣ ਆ ਰਹੀਆਂ ਸਨ।

2.45 ਵਜੇ ਸਮੂਹਕ ਨਾਮ ਸਿਮਰਨ ਦੀ ਅਰਦਾਸ ਪੂਰਬਾ ਦੁਆਰਾ ਹੋ ਗਈ। ਮੈਂ ਉਠ ਕੇ ਵੇਖਿਆ ਬਣਿਆਂ ਪਿੰਡਾਲ ਸਾਧ ਸੰਗਤ ਨਾਲ ਭਰਪੂਰ ਸੀ। ਡੇਢ ਦੋ ਹਜ਼ਾਰ ਦੇ ਦਰਮਿਆਨ ਸੰਗਤ ਸੀ। ਮੈਨੂੰ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਰਾਗੀਆਂ ਵਾਲੀ ਸਫ਼ ਦੇ ਸੱਜੇ ਪਾਸੇ ਬੈਠਣ ਦੀ ਆਗਿਆ ਕੀਤੀ ਸੀ।

ਸੱਚੇ ਪਾਤਸ਼ਾਹ ਦੋ ਕਾਰਾਂ ਅਤੇ ਇਕ ਟੈਪੂ ਵਿਚਲੀ ਸੰਗਤ ਨਾਲ ਜੀਵਨ ਨਗਰ ਜਾਂ ਮਸਤਾਨਗੜ੍ਹੋਂ ਆ ਕੇ ਹੀ ਦੀਵਾਨ ਵਿਚ ਪਧਾਰੇ ਸਨ।

ਦੀਵਾਨ ਵਿਚ ਇਲਾਕੇ ਦੀਆਂ ਸੰਗਤਾਂ ਤੋਂ ਇਲਾਵਾ ਬੀਬੀਆਂ ਵਾਲੇ ਪਾਸੇ ਮਾਤਾ ਜੀ, ਬੀਬਾ ਜੀ, ਬੀਬੀ ਗੁਰਮੀਤ ਕੌਰ ਤੇ ਬੀਬੀ ਗੁਰਸ਼ਰਨ ਕੌਰ (ਗੁਰੂ ਪਰਵਾਰ) ਤੋਂ ਛੁਟ ਬੀਬੀ ਪ੍ਰਕਾਸ਼ ਕੌਰ ਥਾਈਲੈਂਡ, ਬੀਬੀ ਜਸਮੀਤ ਕੌਰ ਤੇ ਉਸਦੀ ਸਹਾਇਕਾ ਕਲਕੱਤੇ ਤੋਂ, ਬੀਬੀ ਸ਼ਕੁੰਤਲਾ ਦਿੱਲੀਓਂ, ਮੰਡੀਓਂ ਕੁਝ ਬੀਬੀਆਂ। ਸਤਿਗੁਰੂ ਜੀ ਦੀ ਸੇਵਾ ਵਿਚ ਮਹਾਰਾਜ ਨਿਹਾਲ ਸਿੰਘ ਜੀ ਦੇ ਸਾਹਿਬਜ਼ਾਦੇ ਠਾਕੁਰ ਸਮਸ਼ੇਰ ਸਿੰਘ ਸਮੇਤ ਪਰਵਾਰ। ਸ੍ਰ. ਵਲਭ ਵਿਸ਼ੇਸ਼ਰ ਸਿੰਘ ਸਪਰਵਾਰ, ਸ. ਜਗਤਾਰ ਸਿੰਘ, ਇਨ੍ਹਾਂ ਦੇ ਪਿਤਾ ਸ. ਮਹਿੰਦਰ ਸਿੰਘ ਸ੍ਰੀ ਮਹੇਸ਼ ਅਰੁਸ਼ਾ ਤੋਂ ਇਕ ਹੋਰ ਬਜ਼ੁਰਗ ਨਾਲ। ਸ. ਹਰੀ ਸਿੰਘ ਵਡਾਣੀਆਂ ਸ. ਮਹਿੰਦਰ ਸਿੰਘ ਬੱਲ-ਇਸ ਇਲਾਕੇ ਦੇ ਦੋਵੇਂ ਲੀਡਰ ਸ. ਹਰਨਾਮ ਸਿੰਘ ਹਾਰਟੀਕਲਚਰ ਇਨਸਪੈਕਟਰ, ਸ. ਕੇਹਰ ਸਿੰਘ ਹਮਰਾਹੀ ਮੋਹਾਲੀਓਂ ਤੇ ਸ. ਕਸ਼ਮੀਰ ਸਿੰਘ ਅਤੇ ਹੋਰ ਵਿਸ਼ਸ਼ਟ ਵਿਅਕਤੀਆਂ ਵੀ ਸਿਮਰਨ ਅਤੇ ਦੀਵਾਨ ਵਿਚ ਸ਼ਾਮਲ ਸਨ। ਸਾਧ ਸੰਗਤ ਨੇਤ੍ਰਾਂ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ, ਰਸਨਾ ਦੁਆਰਾ ਚੁਅੱਖਰਾ ਜਾਪ ਅਤੇ ਕੰਨਾਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਬਚਨ ਸੁਣ ਰਹੀ ਸੀ। ਟਿੱਬੇ ਵਾਲਾ ਖੂਹ ਅੱਜ ਕੱਲ੍ਹ ਦੇਵ ਸਥਾਨ ਅਤੇ ਤਪੋ ਭੂਮੀ ਦਾ ਦ੍ਰਿਸ਼ ਪੇਸ਼ ਕਰਦਾ ਹੈ।

ਏਥੇ ਹੀ 3.45 ਤੋਂ ਸਮੂਹਕ ਨਾਮ ਸਿਮਰਨ ਦੀ ਅਰਦਾਸ ਉਪ੍ਰੰਤ ਕੀਰਤਨ ਜਾਰੀ ਹੋ ਗਿਆ। ਸਤਿਗੁਰੂ ਜੀ ਨੇ ਹੀ ਯਮਨ ਵਿਚ ਮੰਦਰ ਸਪਤਕ ਦੀਆਂ ਸੁਰਾਂ ਲਗਾ ਕੇ ਮੰਗਲਾ ਚਰਨ ਆਰੰਭ ਕਰਕੇ 'ਪ੍ਰਭ ਮੇਰਾ ਅੰਤਰਜਾਮੀ ਜਾਣ' ਸ਼ਬਦ ਦਾ ਆਰੰਭ ਕੀਤਾ। ਘੁੱਲਾ-ਬਲਜੀਤ-ਸੁਖਦੇਵ ਸਿੰਘ ਤੇ ਤਬਲਾ ਸੁਰਜੀਤ ਸਿੰਘ ਲੈ ਕੇ ਬੈਠਾ। ਬਾਅਦ ਵਿਚ ਘੁੱਲਾ ਨੇ ਮੈਨੂੰ ਦਸਿਆ ਕਿ ਬਲਜੀਤ ਸਿੰਘ ਘੁਮੰਡ ਵਿਚ ਹੀ ਰਿਹਾ, ਸ਼ਹਿਨਾਈ ਤਾਂ ਉਸ ਵਜਾਈ ਪਰ ਕੀਰਤਨ ਵਿਚ ਸਾਥ ਨਹੀ ਦਿੱਤਾ।

ਇਸ ਸ਼ਬਦ ਤੋਂ ਪਹਿਲੋਂ ਸੰਤ ਚੰਦਰ ਹਾਂਸ ਦੇ ਸਾਗਿਰਦਾਂ ਇਕ ਸ਼ਬਦ ਅਤੇ ਗੁਰਚਰਨ ਸਿੰਘ ਨੇ ਇਕ ਤੁਕ ਦਾ ਕੀਰਤਨ ਕੀਤਾ।

ਦੀਵਾਨ ਦੀ ਅਰਦਾਸ 4.30 ਵਜੇ ਹੋ ਗਈ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਇਕ ਤੰਬੂ ਦੇ ਉਹਲੇ ਵਿਚ ਕੁਝ ਸਿੱਖਾਂ ਸੇਵਕਾਂ ਨਾਲ ਜੋਟੀਆਂ ਦਾ ਸ਼ਬਦ ਪੜ੍ਹਿਆ। ਇਸ ਦੀ ਅਰਦਾਸ ਉਪ੍ਰੰਤ ਮੁਹਾਲੀਓਂ ਆਏ ਸ. ਹਰਬੰਸ ਸਿੰਘ—

ਹਮਰਾਹੀ ਨੂੰ ਟਿੱਬੇ ਵਾਲੇ ਖੂਹ ਦੇ ਖੇਤਾਂ ਦਾ ਇਕ ਗੋਲ ਮੋਲ ਕੀਤਾ ਹੋਇਆ ਨਕਸ਼ਾ ਵਖਾ ਕੇ ਉਸ ਵਿਚ ਬਾਗ ਦੀ ਤਜਵੀਜ਼, ਬੂਟਿਆਂ ਦੇ ਫਾਸਲੇ ਆਦਿ ਬਾਰੇ ਤੈ ਕਰਨ ਦੀ ਜ਼ਿੰਮੇਵਾਰੀ ਦੇ ਕੇ, ਦਮਦਮੇ ਜਾਂ ਕਰੀਵਾਲੇ ਦੇ ਇਕ ਅੰਗੂਰ ਬਾਗ ਦੀ ਸਥਿਤੀ ਸਮਝਣ ਲਈ ਘੱਲ ਕੇ ਕੁਝ ਸਮਾਂ ਆਪ ਜੀ ਨੇ ਵਾਲੀਬਾਲ ਦੇ ਖਿਡਾਰੀਆਂ ਵਿਚ ਬਿਤਾਇਆ।

ਸੰਤ ਤਰਸੇਮ ਸਿੰਘ ਸਕੱਤਰ ਨੇ ਪੰ: ਗੋਪਾਲ ਸਿੰਘ ਜੀ ਨੂੰ ਆਪਣੇ ਤੰਬੂ ਵਿਚ ਬੈਠਾਕੇ ਮੈਨੂੰ ਅਤੇ ਸ. ਹਰੀ ਸਿੰਘ ਵਡਾਣੀਏ ਨੂੰ ਵੀ ਬੁਲਾਇਆ। ਏਥੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਣ ਤੇ ਬੈਠ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਿਸੇ ਦੂਜੀ ਥਾਂ ਗਿਆਂ, ਦੀਵਾਨ ਵਿਚ ਚੌਰ ਝੁਲਾਣ ਦੀ ਚਰਚਾ ਚੱਲੀ। ਪੰਡਿਤ ਜੀ ਨੇ ਕਿਹਾ ਕਿ ਉਹ ਅਤੇ ਸੰਤ ਪ੍ਰੀਤਮ ਸਿੰਘ ਚੇਲੇ ਕੇ ਉਸ ਸਮੇਂ 'ਵੱਡੇ ਬਾਬਾ ਜੀ' ਦੇ ਕੋਲ ਸਨ। ਸਿਆਲਕੋਟ ਦੇ ਤੇ ਜ਼ਿਲਾ ਲਾਹੌਰ ਦੇ ਪਿੰਡਾਂ ਦਾ ਦੌਰਾ ਸੀ। ਜਿਸ ਵਿਚ ਇਨ੍ਹਾਂ ਦੋਹਾਂ ਹੀ ਆਸਣ ਵਿਛਾ ਕੇ ਸਤਿਗੁਰਾਂ ਨੂੰ ਬੈਠਾਇਆ ਅਤੇ ਉਪਰ ਚੌਰੀ ਕੀਤੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇੰਜ ਕਰਨ ਦੀ ਆਗਿਆ ਨਹੀ ਸੀ ਕੀਤੀ ਤੇ ਨਾ ਹੀ 'ਵੱਡੇ ਬਾਬਾ ਜੀ' ਅਰਥਾਤ ਵਰਤਮਾਨ ਸਤਿਗੁਰੂ ਜੀ ਨੇ ਇੰਜ ਕਰਨ ਦੀ ਪ੍ਰੇਰਨਾ ਕੀਤੀ ਸੀ। ਸਗੋਂ ਇਕ ਦੋ ਵੇਰ ਇਹਨਾਂ ਸਤਿਗੁਰਾਂ ਚੌਰੀ ਜ਼ਰੂਰ ਲੁਕਾਈ ਸੀ। ਪਰ ਸਤਿਗੁਰਾਂ ਇਹ ਕਦੇ ਨਹੀਂ ਸੀ ਕਿਹਾ ਕਿ "ਮੈਂ ਆਪਣੀ ਗੁਰਿਆਈ ਦਾ ਉਦਘਾਟਨ ਕਰ ਆਇਆ ਹਾਂ।"

ਸਗੋਂ ਇਕ ਦਿਨ ਐਸਾ ਹੋਇਆ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਪਿੰਡ ਭਿਖੀ ਵਿੰਡ ਵਰਤਮਾਨ ਸਤਿਗੁਰੂ ਜੀ ਦੀਵਾਨ ਵਿਚ ਆਸਣ ਤੇ ਬੈਠ ਕੇ ਦਰਸ਼ਨ ਦੇ ਰਹੇ ਸਨ ਤੇ ਇਹ ਚੌਰੀ ਕਰ ਰਹੇ ਸਨ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਇਕ ਜੀਪ ਦੁਆਰਾ ਕੱਚਾ ਰਸਤਾ ਝਾਗਦੇ ਉਸ ਪਿੰਡ ਦੀਵਾਨ ਪਾਸ ਆਣ ਉਤਰੇ ਅਤੇ ਗਰਦ ਭਰੇ ਚਿਹਰੇ ਅਤੇ ਬਸਤਰਾਂ ਨੂੰ ਸਾਧਾਰਨ ਤੌਰ ਤੇ ਝਾੜ ਰਵਾਂ ਰਵੀ ਦੀਵਾਨ ਵਿਚ ਆ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਜੀ ਦੇ ਸਤਿਕਾਰ ਵਿਚ ਉਠ ਕੇ ਸਾਡੇ ਪਾਸ ਆਣ ਬੈਠੇ ਅਤੇ ਸੱਚੇ ਪਾਤਸ਼ਾਹ ਆਸਣ ਉਤੇ ਵਿਰਾਜਮਾਨ ਹੋ ਕੇ ਦਰਸ਼ਨ ਦੇਣ ਲਗੇ। ਇਹ ਘਟਨਾ ਏਨੀ ਸੁਭਾਵਕ ਘਟੀ ਕਿ ਮੁੜ ਇਸਦੀ ਚਰਚਾ ਵੀ ਨਹੀਂ ਹੋਈ। ਤੇ ਇਹ ਦੌਰੇ ਦਾ ਅੰਤਮ ਦਿਨ ਸੀ। ਇਸ ਗੱਲ ਦੀ ਪੁਸ਼ਟੀ ਸ. ਹਰੀ ਸਿੰਘ ਨੇ ਸੰਤ ਪ੍ਰੀਤਮ ਸਿੰਘ ਚੇਲੇ ਕੇ ਤੋਂ ਸੁਣੀ ਵਾਰਤਾ ਅਨੁਸਾਰ ਕੀਤੀ।

ਪੰ: ਗੋਪਾਲ ਸਿੰਘ ਜੀ ਨੇ ਇਕ ਦੋ ਹੋਰ ਘਟਨਾਵਾਂ ਵੀ ਸੰਦਰਭ ਨਾਲ ਅਸੰਮਿਲਤ ਸੁਣਾਈਆਂ। ਅਚਾਨਕ ਪੰ: ਜੀ ਨੂੰ ਛਾਤੀ ਵਿਚ ਪੀੜ ਉਠੀ—ਤੇ ਫਿਰ ਜਦੋਂ ਅਸੀ ਉੱਠ ਕੇ ਜਾਣ ਲੱਗੇ ਤਾਂ ਵੀ ਪੰ: ਜੀ ਨੇ ਤੁਰੇ ਤੁਰੇ ਜਾਂਦਿਆਂ ਅਚਾਨਕ ਰੁਕ ਕੇ ਦਰਦ ਪੈਦਾ ਹੋ ਜਾਣ ਦੀ ਗੱਲ ਕੀਤੀ।

6 ਵਜੇ ਤਕ ਅਸਾਂ ਵੇਖਿਆ ਸਾਰੀ ਸਾਧ ਸੰਗਤ ਆਪਣੇ ਸਾਧਨਾਂ ਨਾਲ ਘਰੋ ਘਰੀ ਜਾ ਚੁੱਕੀ ਸੀ। ਮੈਨੂੰ ਸ. ਹਰੀ ਸਿੰਘ ਆਪਣੇ ਨਾਲ ਟ੍ਰੈਕਟਰ ਤੇ ਬੈਠਾ ਕੇ ਸੰਤ ਨਗਰ ਲੈ ਗਏ।

## 20 ਅਕਤੂਬਰ 1985 ਐਤਵਾਰ
## ਟਿੱਬੇ ਵਾਲਾ ਖੂਹ, ਜੀਵਨ ਨਗਰ

ਇਸ ਖੂਹ ਦੁਆਲੇ ਭਜਨ ਭਗਤੀ ਦੀ ਦੁਨੀਆਂ ਪੈਦਾ ਹੋਈ ਨੂੰ ਅੱਜ 21 ਦਿਨ ਹੋ ਗਏ ਹਨ। ਤੰਬੂਆਂ ਦਾ ਨਗਰ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀ ਵਾਲਿਆਂ ਗੁਰੂ ਕੀ ਆਗਿਆ ਅਧੀਨ ਰਚ ਦਿੱਤਾ। ਬੇਰੀਆਂ ਦਾ ਬਾਗ, ਅਤੇ ਸਫੈਦਿਆਂ ਦੇ ਖੇਤਾਂ ਵਿਚਾਲੇ ਡਿੱਗੀ ਅਤੇ ਖੂਹ ਦੁਆਲੇ ਆਬਾਦੀ ਹੋ ਗਈ। ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵੀ ਏਥੇ ਤਪ ਤਪੱਸਿਆ ਦਾ ਯੱਗ ਲਗਾ ਸੀ। ਐਤਕਾਂ ਫੇਰ ਇਸ ਲੇਧੜੇ ਭਰੇ ਟਿੱਬੇ ਦੀ ਪੁਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਣ ਲਈ। ਮੇਲੇ ਦਾ ਆਯੋਜਨ ਗੁਰੂ ਕਿਆਂ ਵਲੋਂ ਹੀ ਸੀ। ਏਸੇ ਲਈ ਸੰਗਤਾਂ ਨੂੰ ਸੁਨੇਹੇ ਭੇਜ ਦਿਤੇ ਗਏ ਸਨ ਕਿ ਦਾਨ-ਪੁੰਨ ਦੀ ਵੇਲਾ ਹੈ ਜੇ ਕੋਈ ਚਾਹੇ ਤਾਂ 25 ਦਿਨਾਂ ਦੇ ਇਸ ਮੇਲੇ ਵਿਚ ਆਪਣਾ ਭਾਗ ਪਾ ਲਵੇ।

ਸ੍ਰੀ ਸਤਿਗੁਰੂ ਜੀ ਤਾਂ ਆਰੰਭ ਤੋਂ ਹੀ ਰਾਤੀ ਇਕ ਵਜੇ ਉਠ ਜੰਗਲ ਜਾ ਇਸ਼ਨਾਨ ਕਰ, ਧੂਪ, ਦੀਪ, ਕੁੰਭ ਨਾਲ ਬੈਠ ਕੇ ਇਕ ਟਕ ਦੋ ਵਜੇ ਤੋਂ ਪੰਜ ਵਜੇ ਤਕ ਭਜਨ ਕਰਕੇ 5.30 ਵਜੇ ਤਕ ਆਸਾ ਦੀ ਵਾਰ ਦੇ ਕੀਰਤਨ ਸਮੇਂ ਦਰਸ਼ਨ ਦਿੰਦੇ ਹਨ। ਸਾਧ ਸੰਗਤ ਪੈਦਲ, ਸਾਈਕਲਾਂ, ਮੋਟਰ ਸਾਈਕਲਾਂ, ਟ੍ਰੱਕਾਂ ਟ੍ਰਾਲੀਆਂ, ਜੀਪਾਂ, ਕਾਰਾਂ ਤੇ ਕੀਰਤਨ ਅਤੇ ਦਰਸ਼ਨਾਂ ਦਾ ਲਾਹਾ ਲੈਣ ਏਸ ਪਸਿਤੇ ਥਾਂ ਤੇ ਪਹੁੰਚਦੀ ਹੈ ਜੁ ਜੀਵਨ ਨਗਰੋਂ ਢਾਈ ਤਿੰਨ ਕਿਲੋ ਮੀਟਰ ਦੂਰ, ਸੰਤ ਨਗਰੋਂ ਦੋ ਕਿਲੋਮੀਟਰ ਦੇ ਫਾਸਲੇ ਤੇ ਹੈ। ਸੰਤ ਨਗਰੋਂ ਪੂਰਬੋਤਰ, ਜੀਵਨ ਨਗਰੋਂ ਉਤਰ ਵੱਲ ਇਹ ਉਚੇ ਟਿੱਬੇ ਵਾਲੀ ਧਰਤੀ ਹੈ।

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਵੰਤ ਸਿੰਘ ਸਾਹਿਬਾਬਾਦ ਦੀ ਅਗਵਾਈ ਵਿਚ ਸੰਤ ਨਗਰੀਏ ਜਥੇ ਨੇ ਵਾਰਾ ਢੰਗ ਨਾਲ ਕੀਤਾ ਹੈ।

ਰੋਜ਼ਾਨਾ, ਦੀਵਾਨ ਦੀ ਸਮਾਪਤੀ ਉਪਰੰਤ ਸੰਤ ਤਰਨ ਸਿੰਘ ਵਹਿਮੀ ਪਰਵਾਰ ਜੀਵਨ ਨਗਰੋਂ, ਪੱਕਿਆ ਹੋਇਆ ਲੰਗਰ, ਏਥੇ ਲਿਆ ਕੇ ਵਰਤਾਂਦਾ ਹੈ। ਅੱਜ ਬੀਬੀ ਪ੍ਰਕਾਸ਼ ਕੌਰ ਪਤਨੀ ਸੇਠ ਪਿਆਰਾ ਸਿੰਘ ਬੈਂਕੋਕ ਵਾਲਿਆਂ ਵਲੋਂ ਦੇਸੀ ਘਿਉ ਨਾਲ ਤਿਆਰ ਹੋਈ ਬੂੰਦੀ ਦਾ ਲੰਗਰ ਹੈ। ਹੋਰ ਸੁਭਾਗ ਬਖਸ਼ਿਆ ਹੈ

ਸਤਿਗੁਰੂ ਜੀ ਨੇ, ਹਜ਼ੂਰ ਨੇ ਆਪ ਸ੍ਰੀ ਹਸਤ ਕੰਵਲਾਂ ਦੁਆਰਾ ਸੰਗਤ ਨੂੰ ਬੂੰਦੀ ਵਰਤਾਈ ਹੈ। ਅੱਜ ਇਕ ਹੋਰ ਵੀ ਅਹਿਮੀਅਤ ਵਾਲੀ ਗੱਲ ਹੈ, ਸ੍ਰੀ ਸਤਿਗੁਰੂ ਜੀ ਦੇ ਦੁਨਿਆਵੀ ਸੰਬੰਧਾਂ ਵਿਚੋਂ ਸਕੇ ਚਾਚਾ ਜੀ, ਮਹਾਰਾਜ ਨਿਹਾਲ ਸਿੰਘ ਜੀ ਦੀ ਸੰਤਾਨ, ਠਾਕੁਰ ਸ਼ਮਸ਼ੇਰ ਸਿੰਘ ਤੇ ਵਲਭ ਵਿਸ਼ੇਸ਼ਰ ਸਿੰਘ ਜੀ ਨੇ ਵੀ ਆਪ ਜੀ ਨਾਲ ਹੋ ਕੇ ਬੂੰਦੀ ਵਰਤਾਈ ਹੈ। ਅਤੇ ਇਨ੍ਹਾਂ ਦੀਆਂ ਪਤਨੀਆਂ ਵੀ ਸ੍ਰੀ ਮਾਤਾ ਜੀ ਦੀ ਵਰਤਾਣ ਵਿਚ ਸਹਾਇਤਾ ਕੀਤੀ ਹੈ। ਇਹ ਸਤਿਗੁਰੂ ਜੀ ਦੀ ਪਹੁੰਚ ਹੈ ਕਿ ਆਪਣੇ ਪਰਵਾਰ ਦੀ ਦੁਬਿਧਾ ਮੁਕਾ ਕੇ ਨੇੜਤਾ ਤੇ ਸਨੇਹ ਪੈਦਾ ਕੀਤਾ ਹੈ।

ਮੈਨੂੰ ਅੱਜ ਹੀ ਸੰਤ ਤਰਸੇਮ ਸਿੰਘ ਗੁਰੂ ਕੇ ਸਕੱਤਰ ਨੇ ਦੱਸਿਆ ਹੈ ਕਿ ਮਹਾਰਾਜ ਜੀ ਏਥੇ ਲੰਗਰ ਵਰਤਾਣ ਦੇ ਹਕ ਵਿਚ ਨਹੀਂ ਸਨ। ਉਨ੍ਹਾਂ ਦੀ ਰਾਇ ਸੀ ਕਿ ਏਥੇ ਕੇਵਲ ਜਪ ਪ੍ਰਯੋਗ ਵਿਚ ਸ਼ਾਮਲ ਸਿੱਖਾਂ ਨੂੰ ਹੀ ਲੰਗਰ ਮਿਲੇ। ਦੂਜੇ ਘਰੋਂ ਘਰੀ ਜਾ ਕੇ ਖਾਣ, ਇਹਨਾਂ ਪਾਸ ਬਾਹਲੀ ਸੰਗਤ ਯੋਗ ਲੰਗਰ ਦਾ ਪ੍ਰਬੰਧ ਨਹੀਂ ਹੋ ਸਕਣਾ। ਪਰ ਸਤਿਗੁਰੂ ਜੀ ਨੇ ਇਸ ਗੱਲ ਤੇ ਦ੍ਰਿੜ੍ਹਤਾ ਨਾਲ ਜ਼ੋਰ ਦਿੱਤਾ ਕਿ ਪ੍ਰਬੰਧ ਉਹ ਆਪ ਕਰਵਾ ਲੈਣਗੇ ਅਤੇ ਲੰਗਰ ਏਥੇ ਹੀ ਕੀਰਤਨ ਉਪ੍ਰੰਤ ਦੋ ਵੇਲੇ ਵਰਤੇਗਾ।

ਮੈਂ ਅੱਜ 10-15 ਵਜੇ ਹੀ ਪ੍ਰਯੋਗ ਸਥਾਨ ਤੇ ਪਹੁੰਚਾ। ਪੰਦਰਾਂ ਮਿੰਟਾਂ ਬਾਅਦ ਸ੍ਰੀ ਸਤਿਗੁਰੂ ਜੀ ਦੋ ਕਾਰਾਂ ਅਤੇ ਇਕ ਹਾਫ਼ ਟ੍ਰਕ ਦੁਆਰਾ ਸਿੱਖਾਂ ਸੇਵਕਾਂ ਨਾਲ ਪਧਾਰੇ। ਆਪ ਜੀ ਆਪਣੇ ਚਾਚਾ ਜੀ ਦੇ ਪੁਤ ਭਰਾਵਾਂ ਤੇ ਉਨ੍ਹਾਂ ਦੇ ਪਰਵਾਰਾਂ ਨੂੰ ਮਸਤਾਨਗੜ੍ਹ, ਓਥੋਂ ਦੇ ਖੇਤ ਅਤੇ ਬਗੀਚੇ ਆਦਿ ਵਖਾ ਕੇ ਲਿਆਏ ਸਨ। ਸ. ਜੰਗ ਬਹਾਦਰ ਸਿੰਘ ਸਾਹਿਬਪੁਰਾ ਨਵੀਂ ਦਿੱਲੀ ਵਾਲਿਆਂ ਨੇ ਮਹਾਰਾਜ ਨਿਹਾਲ ਸਿੰਘ ਜੀ ਦੇ ਪਰਵਾਰ ਨੂੰ ਲਿਆਂਦਾ ਸੀ ਤੇ ਅੱਜ ਹੀ 11-12 ਵਜੇ ਤਕ ਵਿਦਾ ਹੋ ਜਾਣਗੇ। ਦੂਜੀ ਕਾਰ ਸ. ਅਵਤਾਰ ਸਿੰਘ ਰਮੇਸ਼ ਨਗਰ ਨਵੀਂ ਦਿੱਲੀ ਵਾਲਿਆਂ ਦੀ ਬਾਰਾਂ ਦਿਨਾਂ ਤੋਂ ਸੇਵਾ ਵਿਚ ਹੈ। ਸੰਤਾਂ ਦਾ ਵੱਡਾ ਲੜਕਾ ਸੁਰਿੰਦਰ ਸਿੰਘ ਡਰਾਈਵਿੰਗ ਦੀ ਸੇਵਾ ਕਰ ਰਿਹਾ ਹੈ।

ਸਤਿਗੁਰੂ ਜੀ ਆਪਣੇ ਲੰਗਰ ਵਾਲੇ ਤੰਬੂ ਦੇ ਉਹਲੇ ਵਿਚ ਪਧਾਰੇ ਅਤੇ ਇਸ਼ਨਾਨ ਕੀਤਾ। ਮੈਂ ਫੇਰ ਅੰਦਰ ਗਿਆ। ਕੋਲ ਵਿਛੀ ਸਫ ਤੇ ਬੈਠ ਗਿਆ। ਸੱਚੇ ਪਾਤਸ਼ਾਹ ਜੀ ਨੇ ਕੱਲ ਵਾਲੇ ਢੰਗ ਨਾਲ ਹੀ ਗਿੱਲੇ ਕਛਹਿਰੇ, ਨੰਗੇ ਪਿੰਡੇ ਬੈਠ ਕੇ ਪ੍ਰਸ਼ਾਦ ਛਕ ਲਿਆ। ਅੱਜ ਲਾਂਗਰੀ ਸਤਨਾਮ ਸਿੰਘ ਨੇ ਕੜਛੀ ਦੀ ਵਰਤੋਂ ਕੀਤੀ। ਮੈਂ ਸਤਿਗੁਰੂ ਜੀ ਨੂੰ ਚੇਤਾ ਕਰਵਾਇਆ: ਸਤਨਾਮ ਸਿੰਘ ਨੰਬਰ ਲੈ ਗਿਆ ਹੈ। ਅੱਜ ਕੜਛੀ ਦੀ ਵਰਤੋਂ ਕਰ ਰਿਹਾ ਹੈ। ਸਤਿਗੁਰੂ ਜੀ ਪ੍ਰਸੰਨ ਹੋਏ। ਪਰ ਸਤਨਾਮ ਸਿੰਘ ਵਧੇਰੇ ਪ੍ਰਸੰਨ ਸੀ। ਉਸਨੇ ਆਗ੍ਰਹਿ ਕਰਕੇ ਮੈਨੂੰ ਦੁੱਧ-ਜਲੇਬੀਆਂ ਖੁਆਈਆਂ। ਸੰਤ ਤਰਸੇਮ ਸਿੰਘ ਸਕੱਤਰ ਪ੍ਰਸ਼ਾਦ ਛਕਣ ਸਮੇਂ ਕੋਲ ਬੈਠਦਾ ਹੈ ਅਤੇ ਪ੍ਰਬੰਧ ਸੰਬੰਧੀ ਗੱਲਬਾਤ ਕਰਦਾ ਜਾਂ ਆਗਿਆ ਪ੍ਰਾਪਤ ਕਰਦਾ ਹੈ।

ਮੈਂ ਵੇਖਿਆ, ਸੱਚੇ ਪਤਾਸ਼ਾਹ ਜੀ ਨੇ ਕਛਹਿਰਾ ਬਦਲ ਕੇ ਆਪ ਆਪਣੇ ਪਰਨੇ ਨਾਲ ਪ੍ਰੇਮ ਪੂਰਵਕ ਆਪਣੇ ਪੌਊਇਆਂ ਨੂੰ ਅੱਛੀ ਤਰ੍ਹਾਂ ਸਾਫ਼ ਕੀਤਾ, ਸੁਕਾਇਆ ਤੇ ਫਿਰ ਚਰਨੀ ਪਹਿਨ ਕੇ ਆਪਣੇ ਕਮਰੇ ਵਿਚ ਪਧਾਰੇ।

ਏਥੇ ਬੈਠਿਆਂ ਸਤਿਗੁਰੂ ਜੀ ਤੇ ਤਰਸੇਮ ਸਿੰਘ ਨੇ ਸਵਰਗਵਾਸੀ ਸੰਤ ਬਲਵੰਤ ਸਿੰਘ ਐਲਨਾਬਾਦੀ ਨੂੰ ਯਾਦ ਕੀਤਾ। ਗੱਲ ਮੇਰੇ ਪੈਰੋਂ ਹੀ ਤੁਰੀ ਸੀ। ਦੀਵਾਨ ਸਥਾਨ-ਪੰਡਾਲ ਦੇ ਬਾਹਰਲੇ ਪਾਸੇ ਇਕ ਕਾਫ਼ੀ ਲੰਬਾਈ ਦਾ ਮਾਟੋ ਲੱਗਾ ਹੈ ਜਿਸ ਵਿਚ ਮਹਾਨਕੋਸ਼, ਕ੍ਰਿਤ ਭਾਈ ਕਾਨ੍ਹ ਸਿੰਘ, ਪੰਨਾ ਤੇ ਪ੍ਰਹਿਲਾਦ ਸਿੰਘ ਦੇ ਨਾਮ ਹੇਠ 'ਆਗਿਆ ਭਈ ਅਕਾਲ ਕੀਂ ਦੋਹਰਿਆਂ ਦੀ ਅਸੱਤਤਾ ਪ੍ਰਗਟ ਕੀਤੀ ਗਈ ਹੈ। ਮੈਂ ਇਸ ਦਾ ਜ਼ਿਕਰ ਤਰਸੇਮ ਸਿੰਘ ਨਾਲ ਕੀਤਾ ਤਾਂ ਸੰਤ ਬਲਵੰਤ ਸਿੰਘ ਦੀ ਯਾਦ ਚੇਤੇ ਆਈ ਕਿਉਂਕਿ ਉਹ ਹਰ ਮੇਲੇ ਹੋਲੇ ਤੇ ਪਹਿਲਾਂ ਪਹੁੰਚ ਕੇ ਮਾਟੋ ਤਿਆਰ ਕਰਨ ਲਈ ਤੁਕਾਂ ਪੁਛਦੇ, ਆਧਾਰ ਪੁਛਦੇ ਤੇ ਫਿਰ ਗੱਤਿਆਂ ਕਾਗਜ਼ਾਂ, ਕਪੜਿਆਂ ਉਤੇ ਲਿਖ ਕੇ ਥਾਂ ਸਿਰ ਲਟਕਾਂਦੇ ਚਿਪਕਾਂਦੇ।

ਮੇਰੇ ਖਿਆਲ ਵਿਚ ਪਿਛਲੇ ਛੇ ਮਹੀਨਿਆਂ ਵਿਚ ਸੇਵਕ ਜਾਂ ਸਤਿਕਾਰੇ ਮ੍ਰਿਤਕ ਵਿਅਕਤੀਆਂ ਨੂੰ ਦੀਵਾਨ ਵਿਚ ਯਾਦ ਕਰਨਾ ਉਨ੍ਹਾਂ ਹਿਤ ਮਤੇ ਪਾਸ ਕਰਨੇ ਇਕ ਅੱਛਾ ਕਾਰਜ ਹੈ। ਇਸ ਨਾਲ ਜੀਵਤ ਵਿਅਕਤੀਆਂ ਨੂੰ ਪ੍ਰੇਰਨਾ ਮਿਲਦੀ ਹੈ।

ਕੱਲ੍ਹ, ਮਹਾਰਾਜ ਜੀ ਨੂੰ, ਬੇਬੇ ਜੀ ਨੂੰ, ਠਾਕਰ ਜੀ ਵੱਡਿਆਂ ਨੂੰ ਮੇਲੇ ਵਿਚ ਅਰਥਾਤ ਦੀਵਾਨ ਵਿਚ ਨਾ ਵੇਖ ਅੱਜ ਮੈਂ ਸਕੱਤਰ ਤੋਂ ਕਾਰਨ ਪੁੱਛਿਆ। ਉਸ ਦੱਸਿਆ ਕਿ ਮਹਾਰਾਜ ਜੀ ਨੇ ਤਾਂ ਆਪਣੇ ਪ੍ਰੋਗਰਾਮ ਭੋਗ ਪਾਠ ਪਾਉਣ ਦੇ ਜਿਉਂ ਕੇ ਤਿਉਂ ਰੱਖੇ ਹੋਏ ਹਨ। ਉਹ ਇਸ ਗੱਲ ਦੀ ਬਾਹਲੀ ਪਰਵਾਹ ਨਹੀ ਕਰਦੇ ਕਿ ਸਤਿਗੁਰੂ ਜੀ ਇਸ ਇਲਾਕੇ ਵਿਚ ਦਰਸ਼ਨ ਦੇ ਰਹੇ ਹਨ ਤੇ ਜਪ ਪ੍ਰਯੋਗ ਜਾਰੀ ਹੈ, ਇਸ ਸਮੇਂ ਸਤਿਗੁਰੂ ਜੀ ਦੀ ਸੇਵਾ ਵਿਚ ਹੀ ਰਹਿਣਾ ਯੋਗ ਹੈ। ਠਾਕਰ ਜੀ ਵੱਡੇ ਦਿੱਲੀ ਗਏ ਹੋਏ ਹਨ ਅਤੇ ਛੋਟੇ ਬੈਂਗਲੌਰ ਚਲੇ ਗਏ ਹਨ। ਦੋਹਾਂ ਦੇ ਪਰਵਾਰ ਏਥੇ ਹਨ।

ਠਾਕਰ ਦਲੀਪ ਸਿੰਘ ਦੀ ਚਰਚਾ ਕਰਦਿਆਂ ਸਕੱਤਰ ਨੇ ਦੱਸਿਆ ਕਿ ਉਹ ਨਾਸਤਕਤਾ ਵਲ ਵਧਦੇ ਜਾ ਰਹੇ ਹਨ। ਪਹਿਲਾਂ ਉਹਨਾਂ ਦੀ ਦਸਮ ਗ੍ਰੰਥ ਪ੍ਰਤੀ ਵੀ ਸ਼ਰਧਾ ਭਾਵਨਾ ਕਾਫ਼ੀ ਸੀ। ਹੁਣ ਉਹ ਪਿਛੇ ਨੂੰ ਹਟ ਰਹੇ ਹਨ, ਪਤਾ ਨਹੀ ਉਹਨਾਂ ਦੀ ਫੋਟੋਗ੍ਰਾਫ਼ੀ ਹੀ ਉਨ੍ਹਾਂ ਨੂੰ ਏਧਰ ਲੈ ਗਈ ਹੈ ਜਾਂ ਕੁਝ ਹੋਰ ਕਾਰਨ ਹਨ।

ਸੰਤ ਤਰਸੇਮ ਸਿੰਘ ਦੇ ਤੰਬੂ ਵਿਚ ਸ. ਮਹਿੰਦਰ ਸਿੰਘ ਬੱਲ ਆਇਆ ਤਾਂ ਉਸ ਝੋਨੇ ਦੀ ਗੁਰੂਕਿਆਂ ਬਾਰੇ ਉਗ੍ਰਾਹੀ ਦਾ ਜ਼ਿਕਰ ਕੀਤਾ। ਤਰਸੇਮ ਸਿੰਘ ਨੇ ਉਲਟਾ ਸਾਰਾ ਪਿਛੋਕੜ ਦੱਸ ਕੇ ਆਖਿਆ: ਕੱਲ ਮੈਨੂੰ ਮਹਾਰਾਜ ਜੀ ਨੇ ਸੱਦਿਆ ਸੀ ਤੇ ਮੈਨੂੰ ਆਖਿਆ ਸੀ ਕਿ ਤੁਸੀ ਗੁਰੂਕਿਆਂ ਵਾਲੀ ਉਗ੍ਰਾਹੀ ਜਾਰੀ ਕਰ ਲਓ, ਮੇਰੇ ਜ਼ਿੰਮੇ ਲਾ ਕੇ ਨਾ ਹਟਿਓ। ਏਥੇ ਆ ਕੇ ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਤਾਂ ਆਪ ਜੀ ਬਚਨ ਕੀਤਾ, ਨਹੀ, ਹੁਣ ਨਹੀ।

ਉਨ੍ਹਾਂ ਦਾ ਕੰਮ ਸਾਡੇ ਪ੍ਰੋਗਰਾਮ ਵਿਚ ਅੜਿੱਕੇ ਪਾਣਾ ਹੈ। ਹੁਣ ਅਸਾਂ ਉਗ੍ਰਾਹੀ ਨਹੀਂ ਕਰਨੀ। ਅੱਜ ਐਲਾਨ ਕਰ ਦੇਣਾ ਹੈਂ। ਪਹਿਲੀ, ਮੰਨੀ ਹੋਈ ਵੀ ਨਹੀਂ ਲੈਣੀ।

ਮਹਿੰਦਰ ਸਿੰਘ ਬੱਲ ਨੇ ਮੈਨੂੰ ਦੱਸਿਆ ਕਿ 6 ਲਖ ਰੁਪੈ ਤਕ ਤਾਂ ਉਗਰਾਹੀ ਹੋ ਗਈ ਸੀ, 10-12 ਲਖ ਤਕ ਇਸੇ ਇਲਾਕਿਓਂ ਹੋਰ ਹੋ ਜਾਣੀ ਸੀ।

ਸਕੱਤਰ ਨੇ ਦੱਸਿਆ ਕਿ 4 ਲਖ ਰੁਪੈਆ ਤਾਂ ਦਿਆਲ ਸਿੰਘ ਫਗਵਾੜਾ ਦੁਆਰਾ ਉਧਾਰ ਮੰਗਿਆ ਗਿਆ ਹੈ। ਜਿਹੜੀ ਚਿੱਟੀ ਜੀਪ ਮਹਾਰਾਜ ਜੀ ਨੂੰ ਦਿੱਤੀ ਗਈ ਸੀ ਉਸ ਦੀਆਂ ਲਖ ਸਵਾ ਲਖ ਦੀਆਂ ਕਿਸ਼ਤਾਂ ਅਸਾਂ ਦੇਣੀਆਂ ਹਨ। ਮਹਾਰਾਜ ਜੀ ਨੇ ਉਸ ਜੀਪ ਦੇ ਪੈਸੇ ਵੱਟ ਲਏ ਹਨ। ਇਕ ਜੀਪ ਬੈਂਗਲੋਰ ਫਾਰਮ ਨੂੰ ਦਿੱਤੀ ਹੈ, ਉਸ ਦੀਆਂ ਕਿਸ਼ਤਾਂ ਵੀ ਦੇਣੀਆਂ ਹਨ। ਇਸ ਤਰ੍ਹਾਂ ਇਕ ਦੋ ਟ੍ਰੈਕਟਰਾਂ ਦੀ ਵੀ ਦੇਣਦਾਰੀ ਰਹਿੰਦੀ ਹੈ, ਪਰ ਮਹਾਰਾਜ ਜੀ ਦੀ ਮਿਹਰਬਾਨੀ ਨਾਲ ਬ੍ਰੇਕ ਲਗ ਗਈ ਹੈ।

ਨਿਤ ਵਾਂਗ 1 ਵਜੇ ਪੰ: ਹਰਿਭਜਨ ਸਿੰਘ ਦੀ ਕਥਾ ਭੁਪਿੰਦਰ ਸਿੰਘ ਦੇ ਪਾਠ ਨਾਲ ਜਾਰੀ ਹੋ ਗਈ। 2.15 ਤਾਂ ਇਕ ਹੁਕਮਨਾਮੇ ਦੀ ਤੇ ਫਿਰ ਸੰਤ ਸੰਤੋਖ ਸਿੰਘ ਦੇ ਗ੍ਰੰਥ ਦੀ ਕਥਾ ਹੋ ਕੇ ਪੂਰੇ 3 ਵਜੇ ਨਾਮ ਸਿਮਰਨ ਦੀ ਅਰਦਾਸ ਹੋਈ। ਜਪ ਪ੍ਰਯੋਗ ਵਾਲੇ ਸਿੰਘ ਇਕ ਵਜੇ ਤੋਂ 5 ਵਜੇ ਤਕ ਪ੍ਰਯੋਗ ਕਰਨਗੇ। ਅਰਥਾਤ ਭਜਨ ਕਰਨਗੇ ਪ੍ਰਯੋਗ ਹਿਤ।

ਦੀਵਾਨ ਵਿਚ ਭਗਵੇਂ ਵਸਤਰਧਾਰੀ ਉਦਾਸੀ ਸੰਤ ਰਾਜਿੰਦਰ ਸਿੰਘ ਨਿਰਾਲਾ, ਚਿਟਾ ਦੁਮਾਲਾਧਾਰੀ ਗੁਰਚਰਨ ਸਿੰਘ ਕਾਕਾ, ਸ. ਗੁਰਚਰਨ ਸਿੰਘ ਪੰਛੀ ਗਿਆਨੀ ਜ਼ੈਲ ਸਿੰਘ ਦੇ ਮੁਖ ਮੰਤਰੀ ਸਮੇਂ ਦਾ ਉਹਦਾ ਨਿੱਜੀ ਸਕੱਤਰ, ਸ੍ਰੀ ਵਿਆਸ ਮੈਨੇਜਰ ਸਟੇਟ ਬੈਂਕ ਰਾਣੀਆਂ, ਸੰਤ ਅਜੀਤ ਸਿੰਘ ਅਰਬੀ ਫਾਰਸੀ ਵਿਦਵਾਨ ਸੰਤ ਨਗਰ, ਸੂਬਾ ਮੇਲਾ ਸਿੰਘ ਜੀ ਰਛੀਨ ਤੇ ਕੁਝ ਹੋਰ ਜਿਨ੍ਹਾਂ ਬਾਰੇ ਮੈਨੂੰ ਪਤਾ ਨਹੀਂ ਵਿਸ਼ਿਸ਼ਟ ਵਿਅਕਤੀਆਂ ਵਿਚ ਸਨ।

ਅੱਜ ਦੀਵਾਨ ਵਿਚ ਸਾਰਾ ਸਮਾਂ ਮਹਾਰਾਜ ਜੀ ਵੀ ਸਤਿਗੁਰੂ ਜੀ ਦੇ ਪਾਸ ਬੈਠੇ ਰਹੇ। ਕੀਰਤਨ ਸਮੇਂ ਉਨ੍ਹਾਂ ਮ੍ਰਿਦੰਗ ਵੀ ਵਜਾਇਆ, ਪਰ ਸ੍ਰੀ ਸਤਿਗੁਰੂ ਜੀ ਨਾਲ ਨਾ ਨੇਤ੍ਰ ਹੀ ਮਿਲੇ ਨਾ ਜ਼ਬਾਨ ਸਾਂਝੀ ਹੋਈ। ਤਣਾਉ ਦੀ ਸਥਿਤੀ ਮਾਲੂਮ ਦਿੰਦੀ ਸੀ।

ਸ੍ਰੀ ਸਤਿਗੁਰੂ ਜੀ ਦਾ ਹਲਕਾ ਫੁਲਕਾ ਸਰੀਰ, ਕਠਿਨ ਸਾਧਨਾ ਦੇ ਬਾਵਜੂਦ ਪ੍ਰਭਾਵਸ਼ਾਲੀ ਹੈ। ਉਹਨਾਂ ਦੇ ਚਿਹਰੇ ਤੇ ਨੂਰ ਬਰਸਦਾ ਹੈ। ਲਹੂ ਦੀ ਲਾਲੀ ਚਿਹਰੇ ਦੀ ਰੌਣਕ ਨੂੰ ਦਾਹੜੇ ਦੇ ਚਿੱਟੇ ਵਾਲਾਂ ਦੇ ਘੇਰੇ ਵਿਚ ਦੋਬਾਲਾ ਕਰਦੀ ਹੈ। ਆਪ ਕਿਉਂਕਿ ਅੱਧੀ ਰਾਤ ਤੋਂ ਹੀ ਬੈਠਕ ਕਰਦੇ ਹਨ। ਗੋਡਿਆਂ ਉਤੇ ਚੱਦਰ ਲੈ, ਖੜੇ ਗੋਡਿਆਂ ਨਾਲ ਬੈਠ ਕੇ ਵੀ ਭਜਨ ਕਰਦੇ ਹਨ। ਸਫੈਦ ਮਾਲਾ ਦੀ ਮਾਹਲ ਹਰਿਨਾਮ ਜਲ ਦੀਆਂ ਟਿੰਡਾਂ ਉਡੇਲਦੀ ਰਹਿੰਦੀ ਹੈ।

ਸਿਮਰਨ ਸਮਾਪਤੀ ਦੀ ਅਰਦਾਸ ਉਪ੍ਰੰਤ ਕੀਰਤਨ ਜਾਰੀ ਹੋਇਆ ਤਾਂ ਸੰਤ ਚਤਰ ਸਿੰਘ ਚੁਪ ਅੰਮ੍ਰਿਤਸਰ ਕਲਾਂ ਵਾਲੇ ਹੌਲੀ ਸਹਿਜੇ ਖੜਾਵਾਂ ਤੇ ਤੁਰਦੇ 10/- ਰੱਖ ਕੇ ਮੱਥਾ ਟੇਕ ਗਏ। ਮੈਂ ਨੋਟ ਕੀਤਾ ਹੈ ਕਿ ਅਜ ਕੱਲ੍ਹ ਉਹ ਰੋਜ਼ਾਨਾ 10/- ਭੇਟਾ ਧਰ ਵਿਸ਼ੇਸ਼ ਮੱਥਾ ਟੇਕਦੇ ਹਨ।

ਕੀਰਤਨ ਦੀ ਪਹਿਲ ਸਤਿਗੁਰੂ ਜੀ ਦੇ ਡਰਾਈਵਰ ਗੁਰਮੁਖ ਸਿੰਘ ਦੇ ਇਕ ਸ਼ਬਦ ਤੋਂ ਹੋਈ ਫਿਰ ਸਤਿਗੁਰੂ ਜੀ ਨੇ ਸੋਰਠ ਵਿਚ ਮੰਗਲਾਚਰਨ ਕਰਕੇ 'ਸਾਜਨ ਤੇਰੇ ਚਰਨ ਕੀ' ਸ਼ਬਦ ਦੀ ਕੀਰਤਨਕਾਰਾਂ ਵਿਚ ਅਗਵਾਈ ਕੀਤੀ। ਦੂਜਾ ਸ਼ਬਦ 'ਪ੍ਰੇਮ ਪਟੋਲਾ' ਸੀ। ਜੰਮੂ 'ਚੋਂ ਆਈ ਅੱਜ ਦੀ ਸੰਗਤ ਵਿਚ ਸਤਪਾਲ ਸਿੰਘ ਘੁੱਘੀ ਬੰਸਰੀਵਾਦਕ ਵੀ ਬੰਸਰੀ ਦੀਆਂ ਸੁਰਾਂ ਲਾਂਦਾ ਕੀਰਤਨਕਾਰਾਂ ਵਿਚ ਸੀ। ਮਹਾਰਾਜ ਜੀ ਨੇ ਮ੍ਰਿਦੰਗ ਨਾਲ ਪਹਿਲੇ ਦੂਜੇ ਸ਼ਬਦ ਦੀ ਸੰਗਤ ਕੀਤੀ। ਸੁਖਦੇਵ ਸਿੰਘ ਨੇ ਤਬਲੇ ਤੇ ਗਤ ਵਜਾਈ।

ਦੀਵਾਨ ਦੀ ਅਰਦਾਸ ਉਪ੍ਰੰਤ ਸਾਰੀ ਸੰਗਤ ਨੂੰ ਪਿੰਡਾਲ ਦੇ ਪਿਛਵਾੜੇ ਜੀਵਨ ਨਗਰੋਂ ਲਿਆਂਦਾ ਲੰਗਰ ਛਕਾਇਆ ਜਾਂਦਾ ਹੈ।

ਮੈਨੂੰ ਸੰਤ ਹਰਬੰਸ ਸਿੰਘ ਘੁੱਲਾ ਮਿਲਿਆ ਤਾਂ ਕਹਿਣ ਲਗਾ ਕੀਰਤਨ ਦਾ ਆਨੰਦ ਨਹੀਂ ਆ ਰਿਹਾ, ਤਬਲੇ ਵਾਲੇ ਬਿਨਾ ਠਾਠ ਨਹੀਂ ਬਝਦਾ।

ਅੱਜ ਤਰਸੇਮ ਸਿੰਘ ਸਕੱਤਰ ਨੇ ਕਿਹਾ ਸੀ: ਮੇਲੇ ਦਾ ਸੁਆਦ ਮਹਾਰਾਜ ਜੀ ਦੇ ਵਤੀਰੇ ਨੇ ਕਿਰਕਰਾ ਕਰ ਦਿੱਤਾ ਹੈ।

ਉਪ੍ਰਕੋਤ ਦੋਹਾਂ ਦੀ ਮੁਸ਼ਕਲ ਭਾਵੇਂ ਹਕੀਕੀ ਹੈ। ਪਰ ਆਮ ਇਲਾਕੇ ਦੀ ਸੰਗਤ ਨੂੰ ਕਥਾ ਕੀਰਤਨ ਤੇ ਗੁਰੂ ਦੇ ਦਰਸ਼ਨਾਂ ਦਾ ਘਣਾ ਆਨੰਦ ਆ ਰਿਹਾ ਹੈ। ਮੈਨੂੰ ਸੰਤ ਨਗਰ ਵਿਚੋਂ ਅਨੇਕਾਂ ਥਾਈਂ ਸੁਣਨ ਨੂੰ ਮਿਲਿਆ ਕਿ ਸੱਚੇ ਪਾਤਸ਼ਾਹ ਜੀ ਨੇ ਦੂਰ ਜਾਂਦਿਆਂ ਨੂੰ ਵੀ ਨੇੜੇ ਲੈ ਆਂਦਾ ਹੈ।

ਅੱਜ ਦੇ ਦੀਵਾਨ ਦੀ ਅਹਿਮ ਗੱਲ ਯਾਦੋਂ ਹੀ ਖੁੰਝ ਚੱਲੀ ਸੀ। ਸ਼ਾਮ ਦੇ ਦੀਵਾਨ ਦੀ ਅਰਦਾਸ ਤੋਂ ਪਹਿਲੋਂ ਸਕੱਤਰ ਸਾਹਿਬ ਪਾਸੋਂ ਕੁਝ ਸਮਝ ਕੇ ਆਕੇ, ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ ਮਾਈਕ ਫੜਕੇ ਬੋਲੇ: ਸਾਧ ਸੰਗਤ ਨੂੰ ਇਹ ਸੁਣਕੇ ਖੁਸ਼ੀ ਹੋਵੇਗੀ। ਸਤਿਗੁਰੂ ਕੌਤਕ ਹੀ ਕਰਦੇ ਹੁੰਦੇ ਹਨ...ਅਜਿਹੇ ਕੁਝ ਸ਼ਬਦ ਕਿ ਸਕੱਤਰ ਤਰਸੇਮ ਸਿੰਘ ਨੇ ਆ ਕੇ ਮਾਈਕ ਵੀ ਲੈ ਲਿਆ ਤੇ ਉਹ ਕਾਗਜ਼ ਵੀ ਜੋ ਸਨਖਤਰਾ ਨੂੰ ਪੜ੍ਹਨ ਲਈ ਦਿੱਤਾ ਸੀ। ਸਕੱਤਰ ਨੇ ਇਹ ਭੂਮਿਕਾ ਬੰਨ੍ਹ ਕੇ ਉਹੋ ਕਾਗਜ਼ ਪੜ੍ਹਿਆ ਕਿ ਕਵੀਆਂ ਲਿਖਾਰੀਆਂ ਨੂੰ ਕੁਝ ਵਾਧੂ ਹੀ ਬੋਲਣ ਦੀ ਆਦਤ ਹੁੰਦੀ ਹੈ ਸਨਖਤਰਾ ਜੀ ਨੂੰ ਕੇਵਲ ਕਾਗਜ਼ ਪੜ੍ਹਨ ਬਾਰੇ ਕਿਹਾ ਸੀ, ਹੋਰ ਗੱਲਾਂ ਕਰਨ ਨੂੰ ਨਹੀਂ ਅਤੇ ਉਸ ਨੇ ਕਾਗਜ਼ ਤੇ ਲਿਖੇ ਹਰਫ਼ ਬੋਲੇ :

(ਜਿਉਂ ਕਾ ਤਿਉਂ) ਝੋਨੇ ਦੀ ਉਗਰਾਹੀ ਵਾਸਤੇ ਸਾਧ ਸੰਗਤ ਨੇ ਬਹੁਤ ਉਤਸ਼ਾਹ ਵਿਖਾਇਆ ਇਸ ਗੱਲ ਦੀ ਬਹੁਤ ਖੁਸ਼ੀ ਹੈ।

ਹੁਣ ਲੋੜ ਪੂਰੀ ਹੋ ਗਈ ਹੈ। ਫਿਰ ਲੋੜ ਪਈ ਤਾਂ ਅਰਜ਼ ਕੀਤੀ ਜਾਇਗੀ। ਇਸ ਕਰਕੇ ਲਿਖੀ ਉਗ੍ਰਾਹੀ ਵੀ ਨਹੀ ਲਈ ਜਾਏਗੀ। ਘਰੋ ਘਰੀ ਜਾ ਕੇ ਵੀ ਪ੍ਰਬੰਧਕ ਅਰਜ਼ ਕਰਨਗੇ ਕਿ ਹੁਣ ਲੋੜ ਪੂਰੀ ਹੋ ਗਈ ਹੈ।"

ਮਹਾਰਾਜ ਜੀ ਦੀਵਾਨ ਵਿਚ ਬੈਠੇ ਸਨ। ਕੋਈ ਭਾਵ ਉਨ੍ਹਾਂ ਦੇ ਚਿਹਰੇ ਤੇ ਨਹੀਂ ਸੀ, ਅੰਦਰ ਭਾਵੇਂ ਘੜਮੱਸ ਹੋਵੇ। ਅਤੇ ਇਹ ਸੀ ਅੰਤ ਪਿਛਲੇ ਦਿਨਾਂ ਦੀ ਖੜਖੱਸ ਦਾ। ਸ੍ਰੀ ਸਤਿਗੁਰੂ ਜੀ ਮਹਾਰਾਜ ਜੀ ਨੂੰ ਨਾਲ ਲਈ ਜਾਣ ਵਾਸਤੇ ਆਪਣੇ ਅਧਿਕਾਰਾਂ ਦੀ ਦੀਵਾਰ ਨਹੀਂ ਖੜ੍ਹੀ ਹੋਣ ਦਿੰਦੇ।

ਭੋਗ ਪਿਆ ਤਾਂ ਮੈਨੂੰ ਵੀ ਸਕੱਤਰ ਸਾਹਿਬ ਨੇ ਪਿੰਡਾਲ ਦੇ ਪਿਛੇ ਲੱਗੇ ਤੰਬੂ ਵਿਚ ਬੁਲਾ ਲਿਆ। ਏਥੇ ਵਿਛੀਆਂ ਸਫ਼ਾਂ ਤੇ ਪੰ: ਗੋਪਾਲ ਸਿੰਘ ਅਤੇ ਤਰਸੇਮ ਸਿੰਘ ਸਕੱਤਰ ਦੇ ਵਿਚਾਲੇ ਆਪਣੇ ਆਸਣ ਤੇ ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਰਹੇ ਹਨ। ਆਪ ਜੀ ਦੇ ਪਾਸ ਸੰਤ ਅਜੀਤ ਸਿੰਘ ਅਰਬੀ ਫਾਰਸੀ ਵਿਦਵਾਨ ਸੰਤ ਨਗਰ, ਸ. ਗੁਰਚਰਨ ਸਿੰਘ ਪੰਛੀ ਦਾਮਾਦ ਸੰਤ ਸੁਰਜਨ ਸਿੰਘ ਢੋਟੀਆਂ, ਸ੍ਰੀ ਰਾਮ ਨਿਵਾਸ ਮੈਨੇਜਰ ਸਟੇਟ ਬੈਂਕ ਰਾਣੀਆਂ ਸੰਤ ਸੂਰਤ ਸਿੰਘ ਅੰਮ੍ਰਿਤਸਰੀ, ਸ. ਜਗਤਾਰ ਸਿੰਘ ਪਨਿਹਾਰੀ ਬੈਠੇ ਹੋਏ ਸਨ।

ਸੱਚੇ ਪਾਤਸ਼ਾਹ ਜੀ ਨੇ ਸ੍ਰੀ ਨਿਵਾਸ ਵੱਲ ਵੇਖ ਬਚਨ ਕੀਤਾ: ਆਪ ਤਾਂ ਹੋਏ ਨ ਬਿਨਾ ਦੰਦਾਂ ਤੋਂ ਅਰਥਾਤ ਬੱਚੇ। ਅਤੇ ਹਾਸਾ ਉਮਡ ਪਿਆ ਕਿਉਂਕਿ ਰਾਮ ਨਿਵਾਸ ਜੀ ਵੇਦਾਂਤੀ ਹਨ। ਇਸ ਇੰਟ੍ਰੋਡਕਟਰੀ ਨੋਟ ਤੋਂ ਅੱਗੇ ਗੱਲ ਚੱਲੀ। ਸੰਤ ਅਜੀਤ ਸਿੰਘ ਹੱਥ ਫਾਰਸੀ ਪੁਸਤਕ ਵੇਖ ਸਤਿਗੁਰੂ ਜੀ ਨੇ ਵਿਆਸ ਜੀ ਨੂੰ ਪੁਛ ਲਿਆ: ਆਪ ਨੇ ਵੇਦ ਪੜ੍ਹੇ ਹੋਏ ਹਨ? ਇਹ ਸਮਝ ਕੇ ਕਿ ਲੈਤੇ ਲਾਲ ਹੋ ਰਹੀ ਹੈ ਸਤਿਗੁਰਾਂ ਬਚਨ ਕੀਤਾ: ਤੁਸਾਂ ਪੜ੍ਹ ਕੇ ਮੈਨੂੰ ਇਹ ਦੱਸਣਾ ਕਿ ਉਸ ਵਿਚ ਐਸਾ ਕੁਝ ਲਿਖਿਆ ਹੈ ਜਿਸ ਤੋਂ ਗਊ ਦੀ ਹੱਤਿਆ ਜਾਂ ਖਾਣ ਦਾ ਆਭਾਸ ਮਿਲਦਾ ਹੋਵੇ। ਜਦੋਂ ਜਗ ਜੀਵਨ ਰਾਮ ਕੇਂਦਰੀ ਮੰਤਰੀ ਸਨ ਉਨ੍ਹਾਂ ਕੁਝ ਐਸੀ ਗੱਲ ਕਹੀ ਸੀ ਕਿ ਵੇਦਾਂ ਵਿਚ ਐਸਾ ਲਿਖਿਆ ਹੈ।

ਰਾਮ ਨਿਵਾਸ ਜੀ ਕਿਹਾ: ਉਸੇ ਵੇਲੇ ਦੀ ਬੋਲੀ ਦੇ ਕਿਸੇ ਵੀ ਸ਼ਬਦ ਦੇ ਕਈ ਅਰਥ ਹੋ ਸਕਦੇ ਹਨ। ਪਰ ਜਿਸ ਧਰਮ ਵਿਚ ਜੀਵ ਹੱਤਿਆ ਦਾ ਜ਼ਿਕਰ ਹੋਵੇ ਉਹ ਧਰਮ ਪੁਸਤਕ ਤਾਂ ਹੋ ਨਹੀ ਸਕਦੀ। ਕਿਉਂਕਿ ਦਇਆ ਹੀ ਧਰਮ ਦਾ ਮੂਲ ਹੈ। ਜਿਥੇ ਹਿੰਸਾ ਨੂੰ ਪ੍ਰੋਤਸਾਹਨ ਹੈ, ਓਥੋ ਧਰਮ ਦਾ ਅਲੋਪ ਹੋਣਾ ਕੁਦਰਤੀ ਹੀ ਹੈ।

ਨਿਵਾਸ ਜੀ ਨੇ ਸਪਸ਼ਟ ਕੀਤਾ: ਅੱਖਾਂ ਤਾਂ ਬੋਲ ਨਹੀ ਸਕਣਾ, ਵਾਚਕਾਂ ਨੇ ਹੀ ਉਨ੍ਹਾਂ ਨੂੰ ਅਰਥ ਦੇਣੇ ਹਨ, ਜਿਹੋ ਜਿਹੀ ਕਿਸੇ ਦੀ ਬੁੱਧੀ ਜਾਂ ਸੋਚ ਹੋਵੇ ਜਿਹੇ ਉਹਦੀ ਅਰਥ-ਭਾਵਨਾ।

ਸਤਿਗੁਰੂ ਜੀ ਨੇ ਪੁਸ਼ਟੀ ਕੀਤੀ:

ਸੀਲ ਬਿਗਾਰਿਓ ਤੇਰਾ ਕਾਮੁ। ਆਮ ਆਦਮੀ ਇਸ ਦਾ ਅਰਥ ਇਉਂ ਹੀ

ਲੈਣਗੇ; ਸੀਲ ਨੇ, ਸ਼ੀਲ ਸੰਜਮ ਨੇ ਤੇਰਾ ਕੰਮ ਵਿਗਾੜ ਦਿੱਤਾ ਜਦੋਂ ਕਿ ਸੋਚਵਾਨ ਇਸ ਅਨਰਥ ਤੋਂ ਸੁਚੇਤ ਹੋ ਜਾਵੇਗਾ। ਅਸਲ ਅਰਥ ਇਹ ਹੈ ਕਿ ਤੇਰੀ ਕਾਮ ਭਾਵਨਾ ਨੇ ਹੀ ਤੇਰੇ ਸ਼ੀਲ ਸੰਜਮ ਦਾ ਸਤਿਆਨਾਸ ਕਰ ਦਿੱਤਾ। ਹੋਰ ਲਓ, ਇਕ ਤੁਕ ਹੈ: ਹੋਇਗਾ ਖਸਮੁ ਤ ਲੇਇਗਾ ਰਾਖਿ। ਆਮ ਸਮਝ ਆਉਂਦਾ ਅਰਥ ਜੇ ਕੋਈ ਖਸਮ ਹੋਵੇਗਾ ਤਾਂ ਰੱਖਿਆ ਕਰ ਲਵੇਗਾ, ਨਹੀਂ। ਅਰਥ ਹੈ ਜੇ ਕੋਈ ਤੇਰਾ ਦੁਸ਼ਮਣ (ਖਸਮ-ਫਾਰਸੀ) ਹੋਵੇਗਾ ਤਾਂ ਉਸ ਤੋਂ (ਸਤਿਗੁਰੂ, ਈਸ਼ਵਰ) ਤੇਰੀ ਰਖਿਆ ਕਰੇਗਾ।

ਸਤਿਗੁਰੂ ਜੀ ਨੇ ਪਹਿਲਾਂ ਸ੍ਰੀ ਦਸਮ ਗ੍ਰੰਥ ਵਿਚੋਂ ਕਿਸੇ ਛੰਦ ਦੀਆਂ 3-4 ਤੁਕਾਂ ਪੜ੍ਹੀਆਂ ਜਿਸ ਦਾ ਉਚਾਰਣ ਕਿਸੇ ਨਾਸਮਝ ਪਾਠੀ ਨੇ ਉਜ ਹੀ ਹੋਰ ਤਰ੍ਹਾਂ ਕਰ ਦਿੱਤਾ। ਇਕ ਉਦਾਹਰਣ ਆਪ ਜੀ ਨੇ ਆਦਿ ਗ੍ਰੰਥ ਜੀ ਵਿਚੋਂ ਦਿੱਤਾ। "ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ" ਨੂੰ ਕਿਸੇ ਅਨਜਾਣ ਵਲੋਂ ਪੜ੍ਹਿਆ ਗਿਆ: ਸਪੈਦ ਧੁਪ ਆਈ ਐ ਅੰਦਰ ਬਿਸਨ ਕੌਰ। ਅੱਖਰ ਬੋਲ ਨਹੀ ਸਕਦੇ, ਨਹੀ ਤਾਂ ਗਲਤ ਬਾਣੀ ਨੂੰ ਓਸੇ ਵੇਲੇ ਕੰਨੋਂ ਫੜ ਲੈਣ।

ਸਤਿਗੁਰੂ ਜੀ ਨੇ ਅਜੀਤ ਸਿੰਘ ਨੂੰ ਵੀ ਕੁਝ ਜ਼ਿੰਮੇਵਾਰੀ ਦਿੱਤੀ ਤੇ ਦਰਸ਼ਨ ਮੇਲੇ ਦੀ ਇਹ ਬੈਠਕ ਖ਼ਤਮ ਹੋ ਗਈ। ਉਠਦੇ ਉਠਦੇ ਹੀ ਪੰਡਿਤ ਜੀ ਨੇ ਇਕ ਖਾਸ ਅਰਜ਼ ਕਰ ਲਈ। ਇਕ ਦੋ ਅਰਜ਼ਾਂ ਫੇਰ ਸੂਰਤ ਸਿੰਘ ਜੀ ਨੂੰ ਵੱਖਰਿਆਂ ਕਰਕੇ ਸੁਣ ਲਈਆਂ। ਅਤੇ ਇਕ ਮੀਟਿੰਗ ਕਿਸੇ ਹੋਰ ਨਾਲ ਹੋ ਕੇ ਜਾਣ ਲਈ ਤਿਆਰ ਖੜੀਆਂ ਮੋਟਰਾਂ ਵਿਚ ਜੀਵਨ ਨਗਰੀ ਨੂੰ ਚਾਲੇ ਪੈ ਗਏ।

ਮੈਂ ਪੰਡਿਤ ਜੀ ਨਾਲ ਬੈਠ ਕੇ ਸੰਤ ਨਗਰ ਆ ਗਿਆ।

ਪਤਾ ਲੱਗਾ ਹੈ ਕਿ ਅੰਮ੍ਰਿਤਸਰ ਕਲਾਂ ਦੇ ਸੰਤ ਗੁਰਦਿਆਲ ਸਿੰਘ, ਸ. ਮਹਿੰਦਰ ਸਿੰਘ, ਸ. ਨਰਿੰਦਰ ਸਿੰਘ ਵੱਲ ਉਚੇਚੀ ਪਹੁੰਚ ਕਰਕੇ ਉਨ੍ਹਾਂ ਦੇ ਮਨਾਂ ਦੀ ਗਲਾਨੀ ਦੂਰ ਕੀਤੀ ਗਈ ਹੈ, ਸ. ਗੁਰਦੇਵ ਸਿੰਘ ਮਦਾਰ ਦੇ ਗਰੁਪ ਦੁਆਰਾ ਦੱਸੇ ਜਾਂਦੇ ਕਤਲ ਦੀ ਕੌੜ ਭਾਵੇਂ ਨਾ ਮੱਠੀ ਹੋਵੇ ਪਰ ਦੁਸ਼ਮਨੀ ਦੇ ਦੰਦ ਵੀ ਕੱਢ ਦੇਣ ਦੇ ਖਿਆਲ ਨਾਲ ਸੱਚੇ ਪਾਤਸ਼ਾਹ ਇਸ ਮੇਲੇ ਵਿਚ ਮਹਿੰਦਰ ਸਿੰਘ ਦੀ ਨੇੜਤਾ ਬਣਾ ਰਹੇ ਹਨ।

## 21 ਅਕਤੂਬਰ 1985, ਸੋਮਵਾਰ
## ਖੂਹ ਟਿੱਬੇ ਵਾਲਾ ਜੀਵਨ ਨਗਰ

ਸਵੇਰ ਦਾ ਦਿਨ ਸੰਤ ਹਰਬੰਸ ਸਿੰਘ ਘੁੱਲਾ ਦੇ ਜਥੇ ਦੀ ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ। ਅੱਜ ਤਬਲਾਵਾਦ ਦੀ ਡਿਊਟੀ ਜਥੇਦਾਰ ਗਿਆਨ

ਸਿੰਘ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਤਾਂ ਹਰ ਹਾਲ ਮਸਤ ਰਹਿਣ ਵਾਲੇ ਹਨ। ਅਤੇ ਅਜਿਹੇ ਸਮਿਆਂ ਵਿਚ ਵੀ ਉਹ ਨਚੋੜ ਕੇ ਰਸ ਕਢ ਲੈਂਦੇ ਹਨ। ਸਾਧ ਸੰਗਤ ਨੇ ਪਹਿਲਾਂ ਵਾਂਗ ਹੀ ਦਰਸ਼ਨ ਅਤੇ ਕੀਰਤਨ ਦਾ ਅਨੰਦ ਲੁਟਿਆ।

ਦੀਵਾਨ ਉਪ੍ਰੰਤ ਸੰਤ ਸੰਤੋਖ ਸਿੰਘ ਮੰਡੀ (ਹਿਮਾਚਲ) ਵਲੋਂ ਅੱਜ ਦੇ ਲੰਗਰ ਵਿਚ ਕੜਾਹ ਪ੍ਰਸ਼ਾਦ ਦੇ ਵੀ ਭਰਪੂਰ ਗੱਫੇ ਸਨ ਅਤੇ ਸਤਿਗੁਰੂ ਜੀ ਜਦੋਂ ਆਪ ਵਰਤਾਣ ਦੀ ਕਿਰਪਾ ਕਰ ਰਹੇ ਹੋਣ ਤਾਂ ਪ੍ਰਸ਼ਾਦ ਦੀ-ਲੰਗਰ ਦੀ ਮਹਾਨਤਾ ਹੋਰ ਵੀ ਵਧ ਜਾਂਦੀ ਹੈ।

ਜਦੋਂ ਨੂੰ ਮੈਂ ਟਿੱਬੇ ਵਾਲੇ ਖੂਹ ਤੇ ਪੁੱਜਾ 9.30 ਵੱਜ ਚੁੱਕੇ ਸਨ। ਸ੍ਰੀ ਸਤਿਗੁਰੂ ਜੀ ਆਪਣੇ ਸਕੱਤਰ, ਸ. ਹਰੀ ਸਿੰਘ ਵਡਾਣੀਏ ਅਤੇ ਹੋਰ ਸਿੱਖਾਂ ਸੇਵਕਾਂ ਨਾਲ 10 ਵਜੇ ਏਥੇ ਪਧਾਰੇ। ਦੋ ਦਿਨ ਤਾਂ ਬੀਬੀ ਹਰਬੰਸ ਕੌਰ-(ਸੰਤ ਗੁਰਦਿਤ ਸਿੰਘ ਸਵਰਗਵਾਸੀ ਦੀ ਪਤਨੀ) ਢੋਟੀਆਂ ਦੇ ਪੁੱਤਰ ਬਲਦੇਵ ਸਿੰਘ ਦੇ ਫੋਰ ਵੀਲਰ ਨੇ ਗੁਰੂ ਕੀ ਹਾਜ਼ਰੀ ਭਰੀ ਅੱਜ ਦੂਜੀ ਗੱਡੀ ਇਕ ਜੀਪ ਸੀ, ਜਿਸ ਤੇ ਨਾਮਧਾਰੀ ਤੇ ਸ੍ਰੀ ਜੀਵਨ ਨਗਰ ਵਿਸ਼ੇਸ਼ ਤੌਰ ਤੇ ਲਿਖਵਾਇਆ ਗਿਆ ਸੀ।

ਸ੍ਰੀ ਸਤਿਗੁਰੂ ਜੀ ਆਪਣੇ ਕਮਰੇ ਦੇ ਚੁਬਗਲੇ ਪਾਸ ਖਲੋਤੇ ਸਕੱਤਰ ਤੇ ਹਰੀ ਸਿੰਘ ਵਡਾਣਾ ਨਾਲ ਬਚਨ ਕਰ ਰਹੇ ਸਨ ਕਿ ਮੈਨੂੰ ਵੀ ਬੁਲਾ ਲਿਆ ਗਿਆ। ਮੇਰੀ ਨਮਸਕਾਰ ਉਪ੍ਰੰਤ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਉਗ੍ਰਾਹੀ ਦੀ ਕਹਾਣੀ ਸੁਣਾਣ ਲਈ ਸਕੱਤਰ ਨੂੰ ਕਿਹਾ। ਉਸ ਨੇ ਦੱਸਿਆ ਕਿ ਮੈਨੂੰ ਸਭ ਪਤਾ ਹੈ।

ਮਹਾਰਾਜ ਜੀ ਦੇ ਲੰਗਰ ਪ੍ਰਤੀ ਵਤੀਰੇ ਬਾਬਤ ਜਿਕਰ ਕੀਤਾ: ਕੱਲ ਬੂੰਦੀ ਦਾ ਲੰਗਰ ਸੀ ਬੀਬੀ ਪ੍ਰਕਾਸ਼ ਕੌਰ ਵਲੋਂ। ਮਹਾਰਾਜ ਜੀ ਨੂੰ ਵੰਡਣ ਲਈ ਕਿਹਾ ਤਾਂ ਉਹ ਇਕ ਬਹਾਨਾ ਲਾਕੇ ਚਲੇ ਗਏ। ਅੱਜ ਸੰਤੋਖ ਸਿੰਘ ਮੰਡੀ ਵਲੋ ਬਣਿਆ ਕੜਾਹ ਪ੍ਰਸ਼ਾਦ ਵੰਡਣ ਲਈ ਕਿਹਾ ਤਾਂ ਵੀ ਆਖੇ ਨਹੀ ਲੱਗੇ ਪਰ ਇਹੋ ਪ੍ਰਸ਼ਾਦ ਜੀਵਨ ਨਗਰ ਜਾ ਵੰਡਿਆ। ਇਹ ਸਭ ਕੁਝ ਮਹਾਰਾਜ ਜੀ ਦੀ ਮਨੋ ਦਸ਼ਾ ਪਰਗਟ ਕਰਦੇ ਹਨ। ਮੈਂ ਮੇਲੇ ਦੇ ਅੰਤ ਉਤੇ ਕਹਿ ਦਿਆਂਗਾ ਕਿ ਅਸੀਂ ਤਾਂ ਦੋ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਇਸੇ ਨਿਵਾਜੇ ਹੋਏ ਟਿੱਬੇ ਤੇ ਇਹ ਤੀਜੀ ਵਾਰ ਜਪ ਤਪ ਸਮਾਗਮ ਕਰ ਰਹੇ ਸਾਂ, ਜੇ ਇਸ ਤੋਂ ਕਿਸੇ ਨੂੰ ਕਿਸੇ ਹੋਰ ਭਾਵਨਾ ਦੀ ਝਲਕ ਪਈ ਹੈ ਤਾਂ ਇਹ ਠੀਕ ਨਹੀਂ।

ਸਤਿਗੁਰੂ ਜੀ ਤੋਂ ਹੀ ਸੁਣੀ ਇਸ ਗੱਲ ਨਾਲ ਹੋਰ ਵੀ ਸਥਿਤੀ ਸਪਸ਼ਟ ਹੋ ਗਈ ਕਿ ਮਹਾਰਾਜ ਜੀ ਨੇ ਨਾ ਤਾਂ ਕੱਲ ਏਥੇ, ਆਖਣ ਦੇ ਬਾਵਜੂਦ ਬੂੰਦੀ ਵਰਤਾਈ ਤੇ ਨਾਹੀ ਅੱਜ ਕੜਾਹ ਪ੍ਰਸ਼ਾਦ। ਸਵੇਰੇ ਸਾਧ ਸੰਗਤ ਲਈ ਵਿਸ਼ੇਸ਼ ਵਸਤੂ ਬਣਕੇ ਆਉਂਦੀ ਹੈ। ਪਰ ਇਹੋ ਕੜਾਹ ਪ੍ਰਸ਼ਾਦ ਜੀਵਨ ਨਗਰ ਜਾ ਵਰਤਾਇਆ। ਜਪ ਤਪ ਸਮਾਗਮ ਦੇ ਦੀਵਾਨ ਵਿਚ ਆਉਣਾ ਵੀ ਉਨ੍ਹਾਂ ਦੀ ਮਜਬੂਰੀ ਜਾਪਦੀ ਹੈ।

ਸਤਿਗੁਰੂ ਜੀ ਨੂੰ ਮਹਾਰਾਜ ਜੀ ਦਾ ਅੜਿਕਾ ਪਾਊ ਵਤੀਰਾ ਚੰਗਾ ਨਹੀ ਲਗਦਾ,

ਪਰ ਉਹ ਨਾਲ ਰੱਖੀ ਰੱਖਣ ਲਈ ਆਪਣੇ ਅਧਿਕਾਰ ਵੀ ਤਿਆਗੀ ਜਾਂਦੇ ਹਨ।

ਸਤਿਗੁਰੂ ਜੀ ਨੇ ਹੀ ਮੈਨੂੰ ਦੱਸਿਆ ਕਿ, "ਮੈਂ ਮਹਾਰਾਜ ਜੀ ਨੂੰ ਕਿਹਾ ਕਿ ਲੋਕਾਂ ਨੇ ਟਿੱਬੇ ਵਾਲੇ ਖੂਹ ਦੇ ਦੁਆਲੇ ਦੇ ਖੇਤਾਂ ਵਿਚ ਕਿੱਕਰ ਬੀਜ ਦਿੱਤੇ ਹਨ। ਤਾਂ ਮਹਾਰਾਜ ਜੀ ਤੁਰੰਤ ਬੋਲੇ: ਸਾਨੂੰ ਤਾਂ ਤੁਸਾਂ ਹੀ ਰੋਕ ਦਿੱਤਾ ਨਹੀ ਤਾਂ ਹੁਣ ਤਕ ਕਿੱਕਰੋ ਕਿੱਕਰ ਹੋਇਆ ਪਿਆ ਹੋਣਾ ਸੀ। ਸਤਿਗੁਰੂ ਜੀ ਬਚਨ ਕੀਤਾ: ਮੈਂ ਏਥੇ ਬਾਗ਼ ਲਗਾਉਣ ਲਈ ਜਤਨ ਕਰ ਰਿਹਾ ਹਾਂ, ਮਹਾਰਾਜ ਜੀ ਕਿੱਕਰ ਬੀਜ ਕੇ ਦਾਖ ਬਿਜੌਰੀਆਂ ਦੀ ਕਲਪਣਾ ਕਰਦੇ ਹਨ।

ਸੇਵਕ ਸਤਨਾਮ ਸਿੰਘ ਜਲ ਦਾ ਗਲਾਸ ਲਿਆਇਆ। ਪ੍ਰਤੀਤ ਹੁੰਦਾ ਸੀ ਕਿ ਸੱਚੇ ਪਾਤਸ਼ਾਹ ਜੀ ਨੂੰ ਲਾਂਗਰੀ ਅਤੇ ਸੇਵਕ ਪ੍ਰਸ਼ਾਦ ਲਈ ਇਸ਼ਾਰੇ ਕਰ ਰਹੇ ਹਨ। ਤੇ ਫੇਰ ਸਾਇਰਨ ਬੱਜ ਪਿਆ, ਜਿਸ ਦਾ ਮਤਲਬ ਸੀ ਕਿ 'ਹੁਣ ਆ ਹੀ ਜਾਓ' ਸਤਿਗੁਰੂ ਜੀ ਹੱਸਦਿਆਂ ਇਹ ਕਹਿਕੇ ਕਨਾਤ ਦੇ ਉਹਲੇ ਹੋ ਗਏ ਕਿ ਚਲਨੇ ਆਂ ਭਾਈ ਹੁਣ ਤਾਂ ਸਾਇਰਨ ਵੀ ਵੱਜ ਗਿਆ।

ਪ੍ਰਸ਼ਾਦ ਪਾਣੀ ਛੱਕ ਕੇ ਥੋੜ੍ਹਾ ਆਰਾਮ ਕਰਨਾ ਹੈ ਹੁਣ ਸਤਿਗੁਰਾਂ ਨੇ।

1 ਵੱਜਿਆ ਤਾਂ ਨਿਤ ਵਾਂਗ ਪੰ: ਹਰਭਜਨ ਸਿੰਘ ਜੀ ਵੱਲੋਂ, ਭੁਪਿੰਦਰ ਸਿੰਘ ਦੇ ਪੜ੍ਹੇ ਗੁਰਪ੍ਰਤਾਪ ਸੂਰਜ ਦੀ ਕਥਾ ਦਾ ਆਰੰਭ ਹੋਇਆ। ਸ੍ਰੀ ਸਤਿਗੁਰੂ ਜੀ ਅੱਜ 1.30 ਵਜੇ ਹੀ ਦੀਵਾਨ ਵਿਚ ਜਾ ਬਿਰਾਜੇ। ਸੰਗਤ ਦਾ ਨਮਸਕਾਰ ਕਰਨ ਹਿਤ ਲਗਾ ਤਾਂਤਾ ਨਾਮ-ਸਿਮਰਨ ਸਮੇਂ ਦੇ ਅੱਧ ਤੱਕ ਜਾਰੀ ਰਹਿੰਦਾ ਹੈ। ਕਈ ਰੰਗੀਆਂ ਤੇ ਨੋਕਦਾਰ ਪੱਗਾਂ ਵਾਲੇ ਜਵਾਨ ਵੀ ਆਉਂਦੇ ਹਨ ਜੁ ਨਾਮਧਾਰੀ ਨਹੀ। ਇੰਜ ਹੀ ਬੀਬੀਆਂ ਵੀ ਰੰਗਦਾਰ ਕੱਪੜਿਆਂ ਵਾਲੀਆਂ ਇਸ ਕੁੰਭ ਵਿਚ ਸ਼ਾਮਲ ਹੁੰਦੀਆਂ ਹਨ, ਪਰ ਨਾਮਧਾਰੀ ਨਰ ਨਾਰ ਸਫੈਦ ਪਹਿਰਾਵੇ ਵਿਚ ਹੀ ਦੀਵਾਨ ਦੀ ਸ਼ੋਭਾ ਬਣਦੇ ਹਨ।

ਮੈਨੂੰ ਸਕੱਤਰ ਦੇ ਤੰਬੂ ਵਿਚ ਕਿਸੇ ਸਿੰਘ ਨਾਲ ਗੱਲ ਕਰਦਿਆਂ ਸੁਣ ਸੰਤ ਸੁਲੱਖਣ ਸਿੰਘ ਸੋਧੀ ਨੇ ਆ ਦਰਸ਼ਨ ਦਿੱਤੇ। ਉਸ ਤੋਂ ਪਤਾ ਲੱਗਾ ਕਿ ਇਸ ਜਪ ਤਪ ਵਾਲੇ ਜਿਥੇ ਟਾਟਾ ਨਗਰੋਂ ਅਜੀਤ ਸਿੰਘ, ਫਰੀਦਾਬਾਦੋਂ ਰਣਧੀਰ ਸਿੰਘ ਅਤੇ ਹੋਰ ਦੂਰ ਦਰਾਜ਼ ਤੋਂ ਸੱਜਣ ਸ਼ਾਮਲ ਹੋਏ-ਹੋਏ ਹਨ, ਓਥੇ ਦਿੱਲੀ ਵਾਲੇ ਵੀ 5-7 ਸਰੀਰਾਂ ਹਿਸਾ ਪਾਇਆ ਹੈ। ਦਿੱਲੀ ਦੇ ਪ੍ਰਮੁੱਖ ਸੇਵਕ ਸੰਤ ਕਰਤਾਰ ਸਿੰਘ ਕਾਣੀ ਰਾਜੌਰੀ ਗਾਰਡਨ, ਸੰਤ ਸਤਨਾਮ ਸਿੰਘ ਰਮੇਸ਼ ਨਗਰ, ਸੰਤ ਕਿਰਪਾਲ ਸਿੰਘ ਕੀਰਤੀ ਨਗਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ. ਸੁਰਿੰਦਰ ਸਿੰਘ ਮੱਲੂਵਾਲ ਰਮੇਸ਼ ਨਗਰੀਆ ਵੀ ਆ ਢੁੱਕੇ ਹਨ। ਲੁਧਿਆਣੇ ਦੇ ਸੰਤ ਰਾਇ ਸਿੰਘ, ਤੇ ਜੀਵਨ ਨਗਰ ਮਿੱਲ ਦੇ ਮੁੱਖੀ, ਸ. ਗਿਆਨ ਸਿੰਘ ਹੰਸਪਾਲ ਜੀ ਵੀ ਵਿਸ਼ੇਸ਼ ਵਿਅਕਤੀਆਂ ਵਿਚ ਬੈਠੇ ਹੁੰਦੇ ਹਨ।

ਮਾ: ਦਰਸ਼ਨ ਸਿੰਘ ਦੁਆਰਾ ਹੁਕਮਨਾਮਾ ਪਾਠ, ਕਥਾ ਸੰਤੋਖ ਸਿੰਘ ਜੀ ਦੇ

ਪੁਸਤਕ ਦੀ ਉਪ੍ਰੰਤ ਨਾਮ ਸਿਮਰਨ, ਅਤੇ ਫਿਰ ਨਿਤ ਵਾਂਗ ਕੀਰਤਨ। ਅੱਜ ਬੀਬੀ ਜਸਮੀਤ ਕੌਰ ਕਲਕੱਤਾ ਵੱਲੋਂ ਭੇਟ ਕੀਤੇ ਵਿਸ਼ੇਸ਼ ਹਰਮੋਨੀਅਮ ਨਾਲ ਸੰਤ ਸੁਜਾਨ ਸਿੰਘ ਨੇ ਭੀਮਪਲਾਸੀ ਵਿਚ ਕਵਲ ਨੈਨ ਮਧੁਰ ਬੈਨ" ਧਰੁਪਦ ਗੰਵਿਆਂ। ਅੱਜ ਸੰਤ ਖਜ਼ਾਨ ਸਿੰਘ ਨਾਭਾ ਵੀ ਆ ਪਹੁੰਚਾ ਤੇ ਕੀਰਤਨ ਵਿਚ ਉਸੇ ਦੁਆਰਾ ਤਬਲੇ ਦੀ ਥਾਂ ਮ੍ਰਿਦੰਗ ਗੂੰਜਿਆ।

ਫਿਰ ਪਰਮਾਨੈਂਟ ਕੀਰਤਨਕਾਰਾਂ ਵਲੋਂ ਮੁਲਤਾਨੀ ਵਿਹ "ਆਦਿ ਗੁਰ ਏ ਨਮਹਿ" ਦੇ ਆਰੰਭ ਨਾਲ ਸ੍ਰੀ ਸਤਿਗੁਰੂ ਜੀ ਵਲੋਂ ਗਾਇਨ ਅਤੇ ਮਹਾਰਾਜ ਜੀ ਵਲੋਂ ਮ੍ਰਿਦੰਗ ਵਾਦਨ ਨਾਲ ਆਨੰਦ ਬਣ ਗਿਆ। ਤਬਲੇ ਤੇ ਸੰਗਤ ਵੀ ਜਾਰੀ ਰਹੀ।

ਅੱਜ ਮਹਾਰਾਜ ਤਣਾਉ-ਮੁਕਤ ਸਨ। ਸਪੀਕਰ ਤੇ ਵੀ ਉਨ੍ਹਾਂ ਵਿਦਿਅਕ ਜਥੇ ਦੀ ਹੋਣ ਵਾਲੀ ਮੀਟਿੰਗ ਬਾਰੇ ਸੂਚਤ ਕੀਤਾ।

ਦੀਵਾਨ ਦੀ ਅਰਦਾਸ ਉਪ੍ਰੰਤ ਸੰਤ ਦਲੀਪ ਸਿੰਘ-ਸੰਤ ਅਜੀਤ ਸਿੰਘ ਲੁਧਿਆਣੇ ਵਾਲਿਆਂ ਦੀ ਸਰਦਾਰੀ ਹੇਠ ਮੀਟਿੰਗ ਹੋਈ।

ਅਤੇ ਫਿਰ ਸੰਤ ਸਾਧੂ ਸਿੰਘ ਕਿਸਾਨ, ਸੰਤ ਬਲੀ ਸਿੰਘ, ਸੰਤ ਤਰਨ ਸਿੰਘ ਵਹਿਮੀ ਦੇ ਪਰਵਾਰ ਤੇ ਕੁਝ ਹੋਰ ਸਿੰਘਾਂ ਦੁਆਰਾ ਟ੍ਰਾਲੀ ਤੇ ਲਿਆਂਦਾ ਜੀਵਨ ਨਗਰੋਂ ਲੰਗਰ, ਸਾਧ ਸੰਗਤ ਵਿਚ ਵਰਤਿਆ।

ਥੋੜ੍ਹੇ ਚਿਰ ਪਿਛੋਂ ਹੀ, ਜਦੋਂ ਦੂਰ ਦੇ ਰੁੱਖਾਂ ਉਹਲੇ, ਸੂਰਜ ਦੀ ਲਾਲ ਪਰਾਤ ਧਰਤੀ ਵੱਲ ਨੂੰ ਉਹਲਾ ਲੈ ਰਹੀ ਸੀ, ਧੂੜ ਦੇ ਬੱਦਲਾਂ ਵਿਚ ਟ੍ਰਕ ਟ੍ਰਾਲੀਆਂ ਤੇ ਪੈਦਲ ਪਿੰਡਾਂ ਵੱਲ ਨੂੰ ਜਾਣ ਲੱਗੇ।

ਸਤਿਗੁਰੂ ਜੀ ਦੇ ਨਿਵਾਸ ਪਾਸ ਮੈਨੂੰ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਪ੍ਰੈਸ, ਦਿੱਲੀ ਵਾਲੇ ਮਿਲੇ। ਉਨ੍ਹਾਂ ਪਾਸ ਤਿੰਨ ਪਿਪੇ ਘਿਉ ਦੇ ਸਨ। ਇਹ ਸਤਿਗੁਰੂ ਜੀ ਨੂੰ ਮੱਥਾ ਟੇਕਣੇ ਸਨ। ਇਕ ਦਿਨ ਦਾ ਸਾਧ ਸੰਗਤ ਦਾ ਲੰਗਰ ਕਰਵਾਣ ਦੀ ਇੱਛਾ ਹੈ।

## 22 ਅਕਤੂਬਰ 1985, ਮੰਗਲਵਾਰ
## ਟਿੱਬੇ ਵਾਲਾ ਖੂਹ, ਜੀਵਨ ਨਗਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਰੰਭ ਕੀਤੇ ਅੱਸੂ ਦੇ ਮੇਲੇ, ਅਰਥਾਤ ਜਪ ਤਪ ਸਮਾਗਮ ਨੂੰ ਅੱਜ 23 ਦਿਨ ਹੋ ਗਏ ਹਨ। ਅਤੇ ਸਵੇਰ ਦੇ ਨਿਤਨੇਮ-ਨਾਮ ਸਿਮਰਨ ਦੀ ਆਸਾ ਦੀ ਵਾਰ ਦੇ ਕੀਰਤਨ ਸਮੇਂ 4.00 ਵਜੇ ਸਮਾਪਤੀ ਕਰ ਦਿੱਤੀ ਗਈ। ਸਤਿਗੁਰੂ ਜੀ ਆਪਣੀ ਨਿੱਜੀ ਅਰਾਧਨਾ ਦੀ ਸਮਾਪਤੀ 24 ਤਾਰੀਖ ਨੂੰ ਕਰਨਗੇ। ਕੀਰਤਨ ਪਿਛੋਂ 6.30 ਵਜੇ ਪ੍ਰਸ਼ਾਦ ਪਾਣੀ ਛਕਾਣ ਉਪ੍ਰੰਤ

ਨੇੜੇ ਨਗਰਾਂ ਵਾਲੇ ਘਰੋ ਘਰੀ ਚਲੇ ਗਏ, ਦੁਪਹਿਰ ਦੇ ਦੀਵਾਨ ਸਮੇਂ ਫਿਰ ਆਉਣ ਲਈ।

9 ਵਜੇ, ਏਸੇ ਪਿੰਡਾਲ ਵਿਚ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਕਾਰਵਾਈ ਸ਼ੁਰੂ ਹੋਈ। ਜਥੇ ਦਾ ਪ੍ਰਧਾਨ ਸੰਤ ਦਲੀਪ ਸਿੰਘ ਤੇ ਸੰਤ ਅਜੀਤ ਸਿੰਘ, ਪ੍ਰਧਾਨ-ਸਕੱਤਰ ਦੀ ਬੇਨਤੀ ਕਾਰਨ ਦੀਨਾ ਨਾਥ ਜਥੇ ਦੇ ਸਮਾਗਮ ਦਾ ਉਦਘਾਟਨ ਕਰਨ ਹਿਤ ਨੌਜਵਾਨਾਂ ਦੇ ਸਮਾਗਮ ਵਿਚ ਪਧਾਰੇ। ਜੈਕਾਰੇ ਨਾਲ ਸੁਆਗਤ ਉਪ੍ਰੰਤ ਜਦੋਂ ਸੱਚੇ ਪਾਤਸ਼ਾਹ ਆਪਣੇ ਆਸਣ ਤੇ ਬਿਰਾਜਮਾਨ ਹੋਏ ਤਾਂ ਆਪ ਜੀ ਦੀ ਸੇਵਾ ਵਿਚ ਓਧਰੋਂ ਤਾਂ ਸੁਆਗਤਕਾਰੀਆਂ ਗਲੇ ਹਾਰ-ਚਾਨਣੀਆਂ ਤਾਰਾਂ ਵਾਲੇ-ਪਹਿਨਾਣੇ ਸ਼ੁਰੂ ਕੀਤੇ ਨਾਲ ਹੀ ਸੰਤ ਦਲੀਪ ਸਿੰਘ ਪ੍ਰਧਾਨ ਨੇ ਡੇਢ ਸਾਲ ਦੇ ਯਤਨਾਂ ਉਪ੍ਰੰਤ ਤਿਆਰ ਕੀਤਾ 6 ਸਫਿਆਂ ਦਾ ਪੰਜਾਬੀ ਅੰਗਰੇਜ਼ੀ ਪੱਤਰ 'ਨਾਮਧਾਰੀ ਦਰਪਣ' ਭੇਟ ਕੀਤਾ, ਜਿਸ ਤੇ ਭਾਵੇਂ ਮਿਤੀ ਤਾਂ ਕੋਈ ਨਹੀ ਸੀ ਤੇ ਨਾ ਹੀ ਪ੍ਰਕਾਸ਼ਤ ਹੋਣ ਦਾ ਬੱਝਵਾਂ ਸਮਾ ਦਰਜ ਸੀ, ਪਰ ਇਹ ਮਾਸਕ ਪੱਤਰ ਦਾ ਪਹਿਲਾ ਹੀ ਅੰਕ ਸੀ। ਸੁਆਗਤਕਾਰੀਆਂ ਵਿਚ ਪੰਥ ਰਤਨ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਮਾ: ਅਮਰੀਕ ਸਿੰਘ ਮੈਨੇਜਰ ਨਾਮਧਾਰੀ ਕਾਲਜ ਜੀਵਨ ਨਗਰ ਕਮੇਟੀ, ਸੰਤ ਦਲੀਪ ਸਿੰਘ ਪ੍ਰਧਾਨ, ਸੰਤ ਅਜੀਤ ਸਿੰਘ ਸਕੱਤਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਅਤੇ ਹੋਰ ਜਥਿਆਂ ਦੇ ਪ੍ਰਬੰਧਕਾਂ ਨੇ।

ਸੰਤ ਦਲੀਪ ਸਿੰਘ ਨੇ ਸਤਿਗੁਰੂ ਜੀ ਦੇ ਕੁਰਤੇ ਤੇ ਦਿਲ ਦੇ ਸਥਾਨ ਤੇ ਸਫੈਦ ਰਿਬਨ ਤੇ ਹਰੀਆਂ ਕਾਤਰਾਂ ਵਾਲਾ ਫੁੱਲ ਵੀ ਲਾਇਆ। ਇਸ ਸਮੇਂ ਮਹਾਰਾਜ ਬੀਰ ਸਿੰਘ ਜੀ, 40 ਕੁ ਦਰਸ਼ਕ ਹੋਰ ਤੇ 17-18 ਵਿਦਿਅਕ ਜਥਿਆਂ ਦੇ ਮੈਂਬਰ ਬੈਠੇ ਹੋਏ ਸਨ।

ਮੰਚ ਸਕੱਤਰੀ ਸੰਤ ਅਜੀਤ ਸਿੰਘ ਨੇ ਕੀਤੀ। ਸੁਆਗਤ ਕਰਨ ਹਿਤ ਖਲੋਤੇ ਮਾ: ਅਮਰੀਕ ਸਿੰਘ ਨੇ ਜੀਵਨ ਨਗਰ ਇਲਾਕੇ ਦੇ ਵਿਦਿਅਕ ਜਥਿਆਂ ਦੀ ਮੌਕੇ ਤੇ ਹਾਜ਼ਰ ਨ ਹੋ ਸਕਣ ਦੀ ਅਵੱਗਿਆ ਵਜੋਂ ਖਿਮਾ ਮੰਗਦਿਆਂ ਇਹ ਵੀ ਸਪਸ਼ਟ ਕੀਤਾ ਕਿ ਉਸ ਨੇ ਇਸ ਸੰਮੇਲਨ ਦੀ ਸਫਲਤਾ ਲਈ ਬਹੁਤ ਜਤਨ ਕੀਤਾ ਹੈ, ਪਰ ਮੌਕੇ ਤੇ ਇਕ ਵੀ ਮੈਂਬਰ ਦਾ ਹਾਜ਼ਰ ਨ ਹੋਣਾ ਸ਼ਰਮ ਸਾਰੀ ਦਿਲਾਂਦਾ ਹੈ। ਤਾਂ ਵੀ ਮਾ: ਜੀ ਕਿਹਾ, ਵਿਦਿਅਕ ਸਮੇਲਨ ਦਾ ਸੁਆਗਤ ਹੈ।

ਫਿਰ ਪ੍ਰਧਾਨ ਦਲੀਪ ਸਿੰਘ ਨੇ ਸੁਆਗਤੀ ਤਕਰੀਰ ਦੁਆਰਾ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦਾ ਧੰਨਵਾਦ ਕੀਤਾ ਕਿ ਹਜ਼ੂਰ ਨੇ ਬੇਨਤੀ ਪਰਵਾਨ ਕੀਤੀ ਹੈ ਤੇ ਨਾਲ ਹੀ ਉਸ ਨਿਰਾਸ਼ਾ ਦਾ ਜ਼ਿਕਰ ਵੀ ਕੀਤਾ ਜੋ ਉਨ੍ਹਾਂ ਨੂੰ ਨਾਮਧਾਰੀ ਕਾਲਜ ਦੇ 8-9 ਸੌ ਵਿਦਿਆਰਥੀਆਂ ਦੇ ਨਾ ਬੈਠੇ ਹੋਣ ਤੇ ਹੋਈ। ਫਿਰ ਦਲੀਪ ਸਿੰਘ ਨੇ ਵਿਦਿਅਕ ਜਥੇ ਦੇ 20 ਵੇਂ ਸਾਲ, ਜੁਬਲੀ ਸਾਲ, ਨਮਿਤ 20 ਕਰਵਾਏ ਗਏ ਸਧਾਰਨ ਪਾਠਾਂ, ਹਜ਼ਾਰ ਭਜਨ ਦੀਆਂ ਮਾਲਾਵਾਂ ਫੇਰਨ ਤੇ ਕੁਝ ਹੋਰ ਸਰਗਰਮੀਆਂ

ਗਿਣਾ ਕੇ ਸ੍ਰੀ ਸਤਿਗੁਰੂ ਜੀ ਨੂੰ ਅਸ਼ੀਰਵਾਦ ਦੇਣ ਦੀ ਬੇਨਤੀ ਕੀਤੀ।

ਵਿਦਿਅਕ ਜਥੇ ਦੀਆਂ ਕੁਝ ਹੋਰ ਸਰਗਰਮੀ ਦੱਸ ਕੇ ਸੰਤ ਅਜੀਤ ਸਿੰਘ ਸਕੱਤਰ ਵਿਦਿਅਕ ਜਥਾ ਨੇ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸ਼ੁਭ ਉਪਦੇਸ਼ ਦੇਣ ਦੀ ਪ੍ਰਾਰਥਨਾ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ। ਆਪ ਜੀ ਦੇ ਕਥਨ ਦਾ ਤੱਤ: "ਬੱਚਿਆਂ ਦੇ ਇੱਕਠ ਦੀ ਪਹਿਲਾਂ ਕੋਸ਼ਿਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ। ਆਪ ਜੀ ਨੇ ਪਹਿਲਾ ਜਤਨ ਬੈਂਕੋਕ ਵਿਚ ਕੀਤਾ। ਹਾਕੀ ਦੀ ਟੀਮ ਵਲੋਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲ ਹੀ ਸੀ। ਰਾਗ ਵਲੋਂ ਵੀ ਤੁਸੀ ਜਾਣਦੇ ਹੀ ਹੋ। ਦੇਸ਼ ਦੀ, ਸਮਾਜ ਦੀ ਵਾਗ ਡੋਰ ਜਵਾਨਾਂ ਹੱਥ ਹੀ ਰਹਿੰਦੀ ਹੈ। ਇਹ ਜਿਧਰ ਨੂੰ ਤੁਰ ਪੈਣ, ਓਧਰ ਨੂੰ ਹੀ ਇਕ ਮਨ ਹੋ ਕੇ ਜੁਟਦੇ ਹਨ। ਪੜ੍ਹਨ ਵਾਲੇ ਪਾਸੇ ਲੱਗਣ ਤਦ ਵੀ ਜ਼ਬਰਦਸਤ ਜੇ ਹੜਤਾਲਾਂ ਵਾਲੇ ਪਾਸੇ ਪੈ ਜਾਣ ਤਾਂ ਵੀ ਜ਼ੋਰਦਾਰ। ਅੱਜ ਅਸੀ ਜੋ ਕੁਝ ਕਰਦੇ ਹਾਂ ਉਹਦਾ ਪਤਾ ਅੱਗੇ ਜਾ ਕੇ ਲੱਗਣਾ ਹੈ। ਸਾਨੂੰ ਉਨੱਤੀ ਦੇ ਜਤਨ ਕਰਦੇ ਹੀਂ ਰਹਿਣਾ ਚਾਹੀਦਾ ਹੈ।

"ਜੋ ਕੁਝ ਹੋ ਰਿਹਾ ਹੈ ਇਹ ਵੀ ਬੜਾ ਕੁਝ ਹੋ ਰਿਹਾ ਹੈ, ਪਰ ਮੈਂ ਸਤਿਗੁਰਾਂ ਦੀ ਕਿਰਪਾ ਨਾਲ ਇਹ ਸੋਚਦਾ ਹਾਂ, ਹਰ ਜ਼ਿਲ੍ਹੇ ਵਿਚ ਇਸ ਤਰ੍ਹਾਂ ਦੇ ਦੋ ਦੋ ਮੁੰਡੇ ਹੋਣ ਜਿਨ੍ਹਾਂ ਨੂੰ ਵਿਦਿਅਕ ਜਥਿਆਂ ਦੀ ਵਾਗ ਡੋਰ ਫੜਾ ਦੇਈਏ ਉਹ ਅੱਗੇ ਤੁਰ ਪੈਣ, ਹੁਣ ਤਾਂ ਇਹ (ਦਲੀਪ ਸਿੰਘ ਅਤੇ ਅਜੀਤ ਸਿੰਘ ਲੁਧਿਆਣਾ) ਦੋ ਕੁ ਹੀ ਭਜ ਨਠ ਕਰ ਰਹੇ ਹਨ। ਇਹਨਾਂ ਦੀ ਕੋਈ ਗੱਲ ਮੰਨਦਾ ਹੈ ਕੋਈ ਨਹੀ। ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਬੱਚਿਆਂ ਨੂੰ ਪ੍ਰੇਰਣ ਕਿ ਉਹ ਸਹਿਨਸ਼ੀਲਤਾ ਨਾਲ, ਆਪਣੇ ਧਾਰਮਿਕ ਜੀਵਨ ਵਿਚ ਰਹਿੰਦੇ ਹੋਇਆਂ ਆਪਣੇ ਪਰਵਾਰ ਨੂੰ ਆਪਣੇ ਇਲਾਕੇ ਨੂੰ, ਆਪਣੀ ਸੰਸਥਾ ਨੂੰ ਚਲਾਉਣ ਦੇ ਯੋਗ ਹੋ ਸਕਣ। ਇਹ ਤਿਆਰੀ ਜ਼ਰੂਰ ਹੋਣੀ ਚਾਹੀਦੀ ਹੈ ਤਾਂ ਕਿ ਅਗੋਂ ਬੀ ਉਗਦਾ ਰਹੇ। ਇਸ ਨਾਲ ਸਾਰਾ ਕੰਮ ਬੜਾ ਸੌਖਾ ਹੋ ਜਾਂਦਾ ਹੈ। ਮੈਂ ਸਮਝਦਾ ਹਾਂ ਮੇਰਾ ਕੰਮ ਬੜਾ ਸੌਖਾ ਹੋ ਜਾਵੇ ਜਿਵੇਂ ਇਹ ਨੌਜਵਾਨ ਕੰਮ ਕਰਦੇ ਹਨ, ਮਹਾਰਾਜ ਜੀ ਕਿਰਪਾ ਕਰਦੇ ਹਨ-ਕੀਤਾ ਜਾਵੇ। ਜੇ ਇਹ ਭਾਵਨਾ ਉਠ ਤੁਰੇ ਕਿ ਦਲੀਪ ਸਿੰਘ ਨਹੀ ਰਹਿਣ ਦੇਣਾ ਅਜੀਤ ਸਿੰਘ ਨਹੀਂ ਰਹਿਣ ਦੇਣਾ। ਇਹ ਤਾਂ ਹੋ ਜਾਏਗਾ ਪਰ ਕੰਮ ਅਣ ਕੀਤਾ ਹੀ ਪਿਆ ਰਹੇਗਾ। ਭਾਵਨਾ ਕੰਮ ਕਰਨ ਦੀ ਹੋਣੀ ਚਾਹੀਦੀ ਹੈ।

"ਸਾਡੇ ਪਾਸ ਦਸਮ ਦੇ ਪਾਠੀ ਹੋਣ ਆਦਿ ਦੇ ਪਾਠੀ ਹੋਣ। ਜੇ ਅਸੀ ਬਾਣੀ ਪੜ੍ਹਾਂਗੇ ਤਾਂ ਸਾਨੂੰ ਸਿੱਖੀ ਦੀ ਮਰਿਆਦਾ ਦਾ ਪਤਾ ਲਗੇਗਾ। ਅੱਜ ਕਲ ਦੇ ਪ੍ਰਭਾਵ ਹੇਠਾਂ, ਮੈਂ ਇਹ ਸੁਣਿਐ ਕਿ ਪੈਰਾਂ ਨੂੰ ਹੱਥ ਨਹੀ ਲਾਉਣਾ ਚਾਹੀਦਾ। ਇਹ ਮਾੜੀ ਗੱਲ ਹੈ, ਪਰ ਗੁਰਬਾਣੀ ਦੁਆਰਾ ਜਾਂ ਭਾਈ ਗੁਰਦਾਸ ਜੀ ਦੁਆਰਾ ਤਾਂ ਪੈਰੀ ਪੈਣਾ ਜਗ ਵਰਤਾਇਆ ਹੀ ਦੱਸਿਆ ਗਿਆ ਹੈ। ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ" ਪੈਰਾਂ ਨੂੰ ਤਰਜੀਹ ਦਿੱਤੀ ਗਈ ਹੈ।

"ਜਿਵੇਂ ਮੈਂ ਪਹਿਲਾਂ ਕਿਹਾ ਹੈ ਸਾਰੇ ਜ਼ਿਲ੍ਹਿਆਂ ਵਿਚ ਐਸੇ ਜਵਾਨ ਚਾਹੀਦੇ ਹਨ ਜਿਨ੍ਹਾਂ ਨੂੰ ਜਦੋਂ ਕਹੀਏ ਸਾਰੇ ਕੰਮ ਕਾਜ ਨੂੰ ਚਲਾ ਸਕਣ। ਕੰਮ ਕਰਨ ਦਾ ਮੌਕਾ ਹਰੇਕ ਨੂੰ ਮਹੀਨਾ ਦੋ ਮਹੀਨੇ ਮਿਲਣਾ ਚਾਹੀਦਾ ਹੈ। ਤਾਂਕਿ ਉਹਦੀ ਸਮਰਥਾ ਦਾ ਪਤਾ ਲਗ ਸਕੇ। ਚੰਗੀ ਨੀਤ ਨਾਲ ਕੰਮ ਕਰਨ ਵਾਲਾ ਕੁਝ ਨ ਕੁਝ ਸਿੱਖ ਹੀ ਲੈਂਦਾ ਹੈ।

"ਅੱਗੇ ਹੀ ਤੁਸਾਂ ਬਹੁਤ ਸੋਹਣੇ ਨਿਯਮ ਬਣਾਏ ਹਨ ਸਵੇਰੇ ਉਠਣਾ, ਇਸ਼ਨਾਨ ਪਾਣੀ ਕਰਨਾ, ਭਜਨ ਬਾਣੀ ਕਰਨਾ। ਐਸ ਵੇਲੇ ਸਹਿਨਸ਼ੀਲਤਾ ਦੀ ਬਹੁਤ ਘਾਟ ਹੈ। ਪਿਛਲੇ ਦਿਨੀ ਏਥੇ ਜਗਜੀਤ ਸਿੰਘ ਅਨੰਦ ਹੁਰੀਂ ਆਏ ਹੋਏ ਸਨ। ਮੈਂ ਉਨ੍ਹਾਂ ਨੂੰ ਆਖਿਆ ਕਿ ਐਸ ਵੇਲੇ ਲੋਕਾਂ ਦੇ ਮਨਾਂ ਵਿਚ ਕਰੜਾਈ ਬਹੁਤ ਫੈਲੀ ਹੋਈ ਹੈ। ਇਹ ਹਾਈਡਰੋਜਨ ਬੰਬ ਰਾਹੀ ਨਹੀ ਆਈ ਹੌਲੀ ਹੌਲੀ ਹਰ ਘਰ ਵਿਚ ਪਰਵਿਰਤੀ ਕਰ ਗਈ ਹੈ। ਹਰ ਸੰਗਤ, ਹਰ ਸੁਸਾਇਟੀ ਵਿਚਦੀ ਹੋਕੇ ਸਾਰੀ ਦੁਨੀਆਂ ਵਿਚ ਫੈਲ ਗਈ ਹੈ। ਦੁਬਿਧਾ ਬਣ ਜਾਂਦੀ ਹੈ। ਝਗੜਾ ਹੁੰਦਾ ਹੈ ਦੂਜੇ ਦੀ ਚੀਜ਼ ਖੋਹ ਖੜਨ ਤੇ ਜੀ ਕਰਦਾ ਹੈ, ਇਹ ਚੀਜ਼ ਬੰਦ ਹੋਣੀ ਚਾਹੀਦੀ ਹੈ। ਸਾਨੂੰ ਆਪਣੇ ਵਿਚੋਂ ਇਸ ਗੱਲ ਲਈ ਕੁਝ ਇਲਾਕਾ ਸਾਫ਼ ਕਰਨਾ ਚਾਹੀਦਾ ਹੈ।

"ਇਹ ਨ ਸਮਝੋ ਕਿ ਅਸੀ ਬੜੇ ਥੋੜ੍ਹੇ ਆਦਮੀ ਹਾਂ। ਗੁਰੂ ਰਾਮ ਸਿੰਘ ਜੀ ਨੇ 'ਨਾਮਿਲਵਰਤਣ ਦਾ ਹਥਿਆਰ ਸਾਡੀ ਥੋੜ੍ਹੀ ਜਿਹੀ ਸੰਸਥਾ ਵਿਚੋਂ ਪੈਦਾ ਕੀਤਾ ਜਿਹੜਾ ਹੁਣ ਸਾਰੀ ਦਨੀਆਂ ਵਿਚ ਫੈਲਿਆ ਹੋਇਆ ਹੈ। ਸਾਦਾ ਵਿਆਹਾਂ ਦੀ ਰਸਮ ਵੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੇ ਇਸੇ ਨਿੱਕੀ ਜਿਹੀ ਸੰਸਥਾ ਵਿਚ ਜਾਰੀ ਕੀਤੀ ਸੀ ਉਹ ਵੀ ਸਾਰੀ ਦੁਨੀਆਂ ਉਤੇ ਫੈਲਦੀ ਚਲੀ ਜਾ ਰਹੀ ਹੈ।

"ਇਸ ਫੈਲਾਉ ਦਾ ਮਾਧਿਅਮ ਸਾਡਾ ਭਜਨ ਬਾਣੀ ਹੀ ਹੈ। ਇਸ ਨਾਲ ਹੀ ਅਸੀ ਦੁਨੀਆਂ ਨੂੰ ਆਪਣੀ ਗੱਲ ਸੁਣਾ ਸਕਦੇ ਹਾਂ।"

ਸੱਚੇ ਪਾਤਸ਼ਾਹ ਏਨੇ ਕੁ ਬਚਨ ਕਰਕੇ ਜੀਵਨ ਨਗਰ ਜਾਂ ਮਸਤਾਨਗੜ੍ਹ ਲਈ ਨਿਕਟੀ ਸਿੱਖਾਂ ਨਾਲ ਕਾਰਾਂ ਤੇ ਪਧਾਰ ਗਏ। ਪਿੱਛੋਂ 5-7 ਮਿੰਟ ਬਾਅਦ ਮਹਾਰਾਜ ਜੀ ਵੀ ਚਲੇ ਗਏ।

ਵਿਦਿਅਕ ਜਥੇ ਦੀ ਥੋੜ੍ਹੀ ਜਿਹੀ ਹਾਜ਼ਰੀ ਤੇ ਕੁਝ ਦਰਸ਼ਕਾਂ ਦੇ ਰੂਬਰੂ ਇੰਜ ਚਲੀ

ਫਗਵਾੜਾ: ਸੰਤ ਜਸਬੀਰ ਸਿੰਘ ਬੋਲਿਆ ਮਾਈਕ ਤੇ ਆ ਕੇ—ਹਾਲਾਤ ਨੇ ਭਾਵੇਂ ਸਾਨੂੰ ਵਧੇਰੇ ਗਿਣਤੀ ਵਿਚ ਜੁੜਨ ਨਹੀ ਦਿੱਤਾ ਪਰ ਸਾਡੇ ਜਥੇ ਦੀਆਂ ਮੀਟਿੰਗਾਂ ਨਿਰੰਤਰ ਹੁੰਦੀਆਂ ਰਹੀਆਂ। ਇਕ ਦਿਨਾ ਸਮਾਗਮ ਵੀ ਅਸੀ ਕਰਨਾ ਚਾਹੁੰਦੇ ਸਾਂ ਪਰ ਪੰਜਾਬ ਦੇ ਗੜਬੜ ਵਾਲੇ ਹਾਲਾਤ ਨੇ ਪੇਸ਼ ਨਹੀ ਸੀ ਜਾਣ ਦਿੱਤੀ।

ਮੰਡੀ ਹਿਮਾਚਲ: ਪ੍ਰਧਾਨ ਰਛਪਾਲ ਸਿੰਘ–ਅਸਾਂ ਜਦੋਂ ਪਹਿਲੀ ਵਾਰ ਸਰਬ ਹਿੰਦ ਸੰਮੇਲਨ ਮੰਡੀ ਵਿਚ ਕਰਨ ਦੀ ਮੰਗ ਕੀਤੀ, ਪੰਜਾਬ ਦੇ ਹਾਲਾਤ ਵਧੇਰੇ ਖਰਾਬ ਹੋ ਗਏ। ਸਤਿਗੁਰੂ ਜੀ ਨੇ ਸੰਮੇਲਨ ਆਗਿਆ ਕਰਕੇ, ਰੋਕ ਦਿੱਤਾ ਪਰ ਅਸਾਂ ਉਸ ਦੀ ਨਿਰਵਿਘਨਤਾ ਲਈ 6 ਪਾਠ ਅਤੇ 3000 ਮਾਲਾਵਾਂ ਭਜਨ ਦੀਆਂ ਕੀਤੀਆਂ ਕੁਝ ਦਸਮ ਦੇ ਪਾਠ ਵੀ ਕੀਤੇ। 40 ਚੌਪਈ ਦੀਆਂ ਵਰਨੀਆਂ ਵੀ ਕੀਤੀਆਂ। ਵਿਦਿਅਕ ਜਥੇ ਨੇ ਬਸੰਤ ਪਰਬ ਨੂੰ ਹੀ ਜਥੇ ਦੀਆਂ ਸਰਗਰਮੀਆਂ ਦਾ ਕੇਂਦਰ ਬਣਾ ਲਿਆ, ਤਕਰੀਰਾਂ, ਲੇਖ ਤੇ ਖੇਡਾਂ ਦੇ ਮੁਕਾਬਲੇ ਕੀਤੇ ਕਰਵਾਏ।

ਦੂਜੀ ਵਾਰ ਸੰਮੇਲਨ ਵਾਸਤੇ ਫੇਰ 40 ਦਿਨ ਨਿਰੰਤਰ ਭਜਨ ਵਰਨੀ ਕੀਤੀ। ਇਕ ਘੰਟਾ ਨਾਮ ਸਿਮਰਨ ਵੀ ਸਮੂਹਕ ਰੂਪ ਵਿਚ ਨਿਤ ਕੀਤਾ ਗਿਆ। ਹਾਲਾਤ ਦੀ ਗੰਭੀਰਤਾ ਨੂੰ ਵੇਖ ਸੱਚੇ ਪਾਤਸ਼ਾਹ ਜੀ ਨੇ ਇਹ ਸਮਾਗਮ ਵੀ ਰੋਕ ਦਿੱਤਾ।

ਤਾਂ ਵੀ ਅਸੀਂ ਮਿੰਨੀ ਪ੍ਰਗੋਰਾਮ ਕੀਤਾ। ਇਕ ਦਿਨ ਮੰਡੀ ਹਿਮਾਚਲ ਦੇ ਸਾਰੇ ਜਵਾਨਾਂ ਦਾ, ਦੂਜੇ ਦਿਨ ਬੀਬੀਆਂ ਦਾ ਇਸ ਸੰਮੇਲਨ ਤੇ ਠਾਕਰ ਜੀ ਵੀ ਮੌਜੂਦ ਸਨ।

ਠਾਕਰ ਜੀ ਨੇ ਕਿਲਾ ਕਮਲਾਗੜ੍ਹ ਦਾ ਇਤਿਹਾਸ ਜਾਣਨ ਲਈ ਵਿਦਿਅਕ ਜਥੇ ਨੂੰ ਕਿਹਾ। ਕਮਲਾਗੜ੍ਹ ਸਰਕਾਘਾਟ ਦੇ ਨੇੜੇ ਪੈਂਦਾ ਹੈ। ਨੌਜਵਾਨਾਂ ਦਾ ਇਕ ਜਥਾਂ ਪਹਿਲਾਂ ਜੀਪ ਤੇ ਫਿਰ ਕਿਲੇ ਤਕ 6 ਕਿਲੋ ਮੀਟਰ ਪੈਦਲ ਚਲ ਕੇ ਸਥਾਨ ਹੀ ਵੇਖਿਆ। ਇਤਿਹਾਸ ਵਜੋਂ ਏਨਾ ਕੁ ਪਤਾ ਲਗਾ ਕਿ 1814 ਦੇ ਲਾਗੇ ਚਾਗੇ 12-14 ਦਿਨ ਇਸ ਤੇ ਸਿੱਖਾਂ ਦਾ ਕਬਜ਼ਾ ਰਿਹਾ।

ਸਕੱਤਰ ਦੀ ਲਿਖਤੀ ਰਿਪੋਰਟ ਦੀ ਥੁੜੋਂ ਵਿਚ ਹੀ ਪ੍ਰਧਾਨ ਰਛਪਾਲ ਸਿੰਘ ਨੇ ਯੋਗਤਾ ਨਾਲ ਇਕ ਲੰਮੀ ਰਿਪੋਰਟ ਦੇ ਦਿੱਤੀ।

ਲੁਧਿਆਣਾ: ਸਕੱਤਰ ਇਕਬਾਲ ਸਿੰਘ–

1. ਇਸਦਾ ਸੁਭਾਗ ਕੇਵਲ ਲੁਧਿਆਣਾ ਜਥਾ ਨੂੰ ਪ੍ਰਾਪਤ ਹੈ ਕਿ ਉਹ ਹਰ ਐਤਵਾਰ ਭੈਣੀ ਸਾਹਿਬ ਜਾ ਕੇ ਸੇਵਾ ਕਰਦਾ ਰਿਹਾ ਹੈ।

2. ਸੰਤ ਲੌਂਗੋਵਾਲ ਦੇ ਸਸਕਾਰ ਸਮੇਂ ਸਾਡੇ ਜਥੇ ਨੇ ਵੱਡੀ ਗਿਣਤੀ ਵਿਚ ਨਾਮਧਾਰੀਆਂ ਦੀ ਸ਼ਮੂਲੀਅਤ ਕਰਵਾਈ।

3. ਬਸੰਤ ਪੰਚਮੀ, ਲੁਧਿਆਣੇ ਦੇ ਸ਼ਹੀਦਾਂ ਤੇ ਰਾਇਕੋਟ ਦੇ ਮੇਲੇ ਸਾਡਾ ਜਥਾ ਹੀ ਉਗ੍ਰਾਹੀਆਂ ਕਰ ਕਰਵਾ ਕੇ, ਨੇਪਰੇ ਚਾੜ੍ਹਦਾ ਹੈ।

4. ਅੰਮ੍ਰਿਤਸਰ ਵਿਖੇ ਹੋਈ ਕਾਰ ਸੇਵਾ ਸਮੇਂ 1000 ਵਿਅਕਤੀਆਂ ਨਾਲ ਨਾਮਧਾਰੀਆਂ ਵਲੋਂ ਭੋਗ ਪਾਇਆ।

5. ਅਸਾਂ ਸਤਿਗੁਰੂ ਜੀ ਦੇ ਬਚਨਾਂ ਤੇ ਫੁਲ ਚਾੜ੍ਹਕੇ ਆਏ ਜਥੇ ਦਾ ਮਨੋਰਥ ਰੱਖਿਆ ਹੈ।

ਸੰਤ ਅਜੀਤ ਸਿੰਘ ਸਕੱਤਰ ਨੇ ਵਾਧਾ ਕੀਤਾ ਕਿ ਲੁਧਿਆਣਾ ਜਥੇ ਨੇ ਦੋ ਮਿੰਨੀ ਸਮਾਗਮ ਵੀ ਕਰਵਾਏ। ਇਸ ਜਥੇ ਨੇ ਪ੍ਰਣ ਪੱਤਰ ਭਰਵਾ ਕੇ ਚਾਹ, ਕੋਕਾ ਕੋਲਾ ਆਦਿ ਬਾਜ਼ਾਰੀ ਚੀਜ਼ਾਂ ਦੀ ਵਰਤੋਂ ਤੋਂ ਪਰਹੇਜ਼ ਕਰਵਾਇਆ।

ਫਰੀਦਾਬਾਦ: ਸੰਤ ਰਣਧੀਰ ਸਿੰਘ(ਮੈਂਬਰ)—ਸਾਡੇ ਜਥੇ ਦੇ ਪ੍ਰਧਾਨ ਅਤੇ ਸਕੱਤਰ ਹੀ ਨਹੀ ਆਏ। ਮੈਂਬਰਾਂ ਵਿਚ ਕੁਝ ਤਫ਼ਰਕਾ ਹੈ। ਕੇਂਦਰ ਨੂੰ ਕਈ ਵਾਰ ਲਿਖਤੀ ਬੇਨਤੀਆਂ ਕੀਤੀਆਂ, ਪਰ ਇਸ ਦਖਲ ਨਹੀਂ ਦਿੱਤਾ। ਸਾਡੇ ਤਜ਼ਾਦ ਵਧਦੇ ਗਏ। ਹੁਣ ਸੰਗਤ ਵੀ ਇਕੱਤਰ ਨਹੀਂ ਹੁੰਦੀ। ਸਾਡਾ ਜਥਾ ਟੁੱਟ ਚੁੱਕਾ ਹੈ। ਇਸ ਨੂੰ ਮੁੜ ਜੋੜਨ ਦੀ ਕਿਰਪਾ ਕੀਤੀ ਜਾਏ।

ਮੰਚ ਸਕੱਤਰ: ਇਹਨਾਂ ਦੇ ਪਹਿਲੇ ਪ੍ਰਧਾਨ ਸਕੱਤਰ ਸੁਚੇਤ ਸਨ। ਇਹ ਲੋਕਾਂ ਨੂੰ ਵੀ ਛੋਟੇ ਛੋਟੇ ਗ਼ਲਤ ਕੰਮ ਨਹੀਂ ਸਨ ਕਰਨ ਦਿੰਦੇ। ਇਹਨਾਂ ਉਗ੍ਰਾਹੀ ਕਰਕੇ ਸੈਂਟਰ ਦੇ ਮਿਥੇ ਟੀਚੇ ਵੀ ਪੂਰੇ ਕੀਤੇ।

ਐਲਨਾਬਾਦ: ਮਾ: ਚਤਰ ਸਿੰਘ ਪ੍ਰਧਾਨ-ਇਕ ਆਸਾ ਦੀ ਵਾਰ ਲੁਆਈ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਈ ਦਿਨ ਰਾਤੋ ਰਾਤ ਐਲਨਾਬਾਦ ਦੀਆਂ ਸੜਕਾਂ ਸਾਫ਼ ਕੀਤੀਆਂ।

ਅਜੀਤ ਸਿੰਘ ਸਕੱਤਰ: ਲੁਧਿਆਣੇ ਦੇ ਜਥੇ ਨੇ ਵੀ ਇਕ ਵਾਰ ਐਸੀ ਸੇਵਾ ਕੀਤੀ ਸੀ।

ਜੀਵਨ ਨਗਰ: ਮਾਸਟਰ ਅਮਰੀਕ ਸਿੰਘ—ਜੀਵਨ ਨਗਰ ਇਲਾਕੇ ਦੇ ਵਿਦਿਅਕ ਜਥੇ ਨੇ ਕਦੇ ਮੀਟਿੰਗ ਨਹੀ ਕੀਤੀ। ਕੋਈ ਕੰਮ ਨਹੀ ਕੀਤਾ। ਸਾਡੇ ਸਕੱਤਰਾਂ ਦਾ ਵੀ ਰੌਲਾ ਹੈ। ਪਤਾ ਨਹੀਂ ਕਿਹੜਾ ਸਕੱਤਰ ਹੈ ਮਨਸਾ ਸਿੰਘ ਕਿ ਸੁਰਜੀਤ ਸਿੰਘ ਅਪ੍ਰੈਲ ਫੂਲ ਵਾਂਗ, ਤੁਸੀ ਘਰ ਆਏ ਹੋ, ਪਰ ਏਥੇ ਸਾਡਾ ਇਕ ਵੀ ਮੈਂਬਰ ਨਹੀਂ।

ਸਕੱਤਰ ਅਜੀਤ ਸਿੰਘ: ਅਮਲੋਹ ਤੋਂ ਆਇਆ ਪੂਰਾ ਜਥਾ ਹੀ ਨਦਾਰਦ ਹੈ।

ਕੇਂਦਰੀ ਰਿਪੋਰਟ: 20ਵਾਂ ਸਾਲ ਹੈ ਵਿਦਿਅਕ ਜਥੇ ਨੂੰ ਅਸੀ 25 ਜਥੇ ਹੁਣ ਤਕ ਬਣਾਏ ਹਨ। ਪ੍ਰਾਂਤਾਂ ਵਿਚ ਵੀ ਪਹੁੰਚ ਕੀਤੀ ਹੈ। ਥਾਈਲੈਂਡ ਵੀ ਜਥਾ ਬਣਾਇਆ ਹੈ। ਉਹ ਇਕ ਸੰਮੇਲਨ ਵੀ ਕਰਨਗੇ।

ਅਸਾਂ ਲੁਧਿਆਣੇ ਵਿਚ 15 ਅਗਸਤ ਦਾ ਦਿਹਾੜਾ ਮਨਾਇਆ ਹੈ, ਹੰਸਪਾਲ ਜੀ ਐਮ.ਪੀ. ਤੋਂ 4 ਥਾਈ ਝੰਡੇ ਝੁਲਵਾਏ ਹਨ।

'ਨਾਮਧਾਰੀ ਦਰਪਨ" ਸਾਡੀ ਡੇਢ ਸਾਲ ਦੀ ਨਿਰੰਤਰ ਮਿਹਨਤ ਦਾ ਸਿੱਟਾ ਹੈ। ਮਾਸਕ ਪਤ੍ਰ ਹਿੰਦੀ ਪੰਜਾਬੀ ਅੰਗ੍ਰੇਜ਼ੀ ਵਿਚ ਸੰਮਿਲਤ ਪਰਚਾ ਬਣ ਕੇ ਆਏਗਾ।

ਸਾਡਾ ਟੀਚਾ 2000 ਮੈਂਬਰ ਬਣਾਉਣ ਦਾ ਸੀ ਪਰ ਅਸੀ ਕੇਵਲ 1000 ਮੈਂਬਰ ਹੀ ਬਣਾ ਸਕੇ ਹਾਂ।

ਡੇਢ ਸਾਲ ਵਿਚ 6 ਇਕ ਦਿਨਾਂ ਸੰਮੇਲਨ ਕੀਤੇ ਹਨ: 2 ਮੰਡੀ, 2 ਲੁਧਿਆਣੇ, 1 ਜਲੰਧਰ 1 ਜਮਨਾ ਨਗਰ। ਫਗਵਾੜੇ ਵਾਲਾ ਹੋ ਨਹੀ ਸਕਿਆ।

ਰਜਿਸਟ੍ਰੇਸ਼ਨ ਕਰਵਾਓ ਨਵੇਂ ਵੀ ਤੇ ਪੁਰਾਣੇ ਵੀ ਸਾਲਾਨਾ ਚੰਦਾ 10/- ਹੈ। ਏਸੇ ਵਿਚ ਹੀ ਨਾਮਧਾਰੀ ਦਰਪਣ ਮਿਲਦਾ ਰਹੇਗਾ।

50 ਸਰਕੂਲਰ ਸਾਨੂੰ ਵਾਪਸ ਆਉਂਦੇ ਰਹੇ ਹਨ, ਉਹ ਲੋਕ ਵੀ ਆਪਣੇ ਪਤੇ ਠੀਕ ਕਰਵਾਣ ਤੇ ਚੰਦਾ ਦੇਣ। 10.00 ਵੱਜਣ ਨਾਲ, ਸ਼ਾਮੀ 5.30 ਵਜੇ ਤੋਂ ਮਿਲ ਵਿਚ ਅਗਲਾ ਸੈਸ਼ਨ ਦੱਸਕੇ ਸਭਾ ਬਰਖਾਸਤ ਹੋ ਗਈ।

ਵਿਦਿਅਕ ਸਮੇਲਨ ਵਿਚੋਂ ਉਠਦਿਆਂ ਹੀ ਮੇਰੀ ਨਜ਼ਰ ਥਰਾਜੀਏ ਸ. ਸੋਹਣ ਸਿੰਘ ਜੀਵਨ ਨਗਰ ਅਤੇ ਇੱਕ ਭਾਰੀ ਭਰਕਮ ਸਰੀਰ ਵਾਲੇ ਦਰਮਿਆਨੇ ਕੱਦ ਦੇ ਟੇਢੀ ਪਗੜੀ ਵਾਲੇ ਸਰਦਾਰ ਤੇ ਪਈ। ਇਹ ਦੋਵੇਂ ਸ੍ਰੀ ਸਤਿਗੁਰੂ ਜੀ ਦੇ ਡੇਰੇ ਵਲ ਪਹੁੰਚੇ। ਜਦੋਂ ਨੂੰ ਸਤਿਗੁਰੂ ਜੀ ਅੰਦਰੋਂ ਬਾਹਰ ਆਏ ਅਤੇ ਟਾਹਲੀ ਹੇਠ ਰੱਖੇ ਵੱਡੇ ਤਖਤਪੋਸ਼ ਨਾਲ ਢਾਸਣਾ ਲਾ ਕੇ ਖਲੋਤੇ, ਮੈਂ ਵੀ ਪਹੁੰਚ ਗਿਆ। ਦੋਹਾਂ ਨੇ ਵਾਰੀ ਵਾਰੀ ਚਰਨੀ ਹੱਥ ਲਾ ਕੇ ਨਮਸਕਾਰ ਕੀਤੀ।

ਮੇਰਾ ਧਿਆਨ ਭਾਰੀ ਭਰਕਮ ਜਵਾਨ ਵੱਲ ਦੁਆ ਕੇ ਸ੍ਰੀ ਹਜ਼ੂਰ ਨੇ ਫਰਮਾਇਆ: ਇਹ ਸਰਦਾਰ ਅਨੂਪ ਸਿੰਘ (ਰਾਜਾ ਜੰਗ) ਦਾ ਲੜਕਾ ਗੁਰਚਰਨ ਸਿੰਘ ਹੈ। ਐਮਰਜੈਂਸੀ ਪਿਛੋਂ ਜਨਤਾ ਪਾਰਟੀ ਦੀ ਸਰਕਾਰ ਸਮੇਂ ਡੀ.ਆਈ. ਜੀ ਪ੍ਰੀਤਮ ਸਿੰਘ ਨਾਲ ਇਸ ਤੇ ਵੀ ਬੜਾ ਜ਼ੋਰ ਚੜ੍ਹਿਆ ਸੀ। ਇਹ ਵੀ ਹੁਣ ਡੀ.ਆਈ.ਜੀ. ਰੈਂਕ ਦਾ ਹੈ। ਬਹੁਤ ਬੀਬਾ ਹੈ। ਪਿਛਲੇ ਦਿਨੀ ਇਹ ਆਇਆ ਤਾਂ ਲੰਗਰ ਚੋਂ ਪ੍ਰਸ਼ਾਦ ਲੈਂਦੇ ਸਾਧਾਰਨ ਵਿਅਕਤੀਆਂ ਵਾਂਗ ਹੀ ਖਲੋ ਕੇ ਛਕਦਾ ਰਿਹਾ। ਕਿਸੇ ਨੂੰ ਪਤਾ ਨਹੀ ਸੀ ਕਿ ਕਿਸ ਅਧਿਕਾਰ ਦਾ ਮਾਲਕ ਹੈ।

ਫਿਰ ਸੱਚੇ ਪਾਤਸ਼ਾਹ ਜੀ ਨੇ ਉਸ ਨਾਲ ਕੁਝ ਘਰੇਲੂ ਤੇ ਕੁਝ ਕਾਰੋਬਾਰੀ ਬਚਨ ਕੀਤੇ। ਸ. ਗੁਰਚਰਨ ਸਿੰਘ ਨੇ ਦੱਸਿਆ ਕਿ ਉਹ ਕੋਇਲਾ ਮਨਿਸਟਰੀ ਵਿਚ 5 ਸਾਲ ਵਾਸਤੇ ਡੈਪੂਟੇਸ਼ਨ ਉਤੇ ਹੈ। ਢਾਈ ਸਾਲ ਬੀਤ ਗਏ ਹਨ। ਇਹ ਸਿਰਫ਼ ਕੋਲੇ ਦੀਆਂ ਕਿਸਮਾਂ, ਉਹਨਾਂ ਦੇ ਭੰਡਾਰ ਤੇ ਪ੍ਰਗਤੀ ਆਦਿ ਦਾ ਪਤਾ ਰੱਖਦਾ ਹੈ। ਇਕ ਵਾਰ 10 ਦਿਨ ਲਈ ਥਾਈਲੈਂਡ ਵਿਚ ਇਕ ਕਾਨਫਰੰਸ ਵਿਚ ਹੋ ਕੇ ਆਇਆ ਤੇ ਹੁਣ ਹਾਂਗ ਕਾਂਗ, ਜਾਪਾਨ, ਚੀਨ, ਸਿਓਲ ਤੇ ਸਿੰਘਾਪੁਰ ਦੇ ਟੂਰ ਤੇ ਜਾ ਰਿਹਾ ਹੈ। ਸ. ਗੁਰਚਰਨ ਸਿੰਘ ਨੇ ਦੱਸਿਆ ਕਿ ਬੈਂਕੋਕ ਦੇ ਚਾਵਲਾ ਪਰਵਾਰ ਤੇ ਸੰਤ ਪਿਆਰਾ ਸਿੰਘ ਹੁਰਾਂ ਨੇ ਓਦੋਂ ਮਿਲਤ ਗਿਲਤ ਕੀਤੀ ਸੀ ਜਦੋਂ ਉਹ ਥਾਈਲੈਂਡ ਗਿਆ ਸੀ।

ਸਤਿਗੁਰੂ ਜੀ ਨੇ ਸ. ਦਲੀਪ ਸਿੰਘ (ਸ. ਅਨੂਪ ਸਿੰਘ ਦੇ ਛੋਟੇ ਭਾਈ) ਬਾਰੇ ਵੀ ਕਾਫ਼ੀ ਬਚਨ ਕੀਤੇ ਕਿ ਉਸਦੀ ਪ੍ਰਗਤੀ ਵਿਚ ਉਨ੍ਹਾਂ ਕਿੰਨੇ ਜਤਨ ਕੀਤੇ ਪਰ ਉਸ ਦੀ ਮਰਜ਼ੀ ਮੁਤਾਬਕ ਕੀਤੀ ਇਕ ਮਾਸਟਰਾਣੀ ਨਾਲ ਸ਼ਾਦੀ ਨੇ ਉਸ ਦੇ ਪਰਵਾਰ ਨੂੰ ਗੁਰੂ ਘਰੋਂ ਦੂਰ ਕਰ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ

ਬਚਨ ਕੀਤਾ ਸੀ ਕਿ ਇਹ ਸ਼ਾਦੀ ਦਲੀਪ ਸਿੰਘ ਦੇ ਪਰਵਾਰ ਵਿਚ ਸਿੱਖੀ ਮਰਿਆਦਾ ਨਾਲ ਬਾਬਸਤਗੀ ਦਾ ਭੋਗ ਪਾ ਦੇਵੇਗੀ। ਬਚਨ ਪੂਰਾ ਹੋ ਗਿਆ ਹੈ।

20 ਕੁ ਮਿੰਟ ਸਤਿਗੁਰੂ ਜੀ ਨੇ ਦਰਸ਼ਨ ਦਿਤੇ ਫਿਰ ਆਪ ਜੀ ਜਾਣ ਲੱਗੇ ਤਾਂ ਸ. ਗੁਰਚਰਨ ਸਿੰਘ ਫੇਰ ਗਹਿਰੀ ਅਕੀਦਤ ਨਾਲ ਮੱਥਾ ਟੇਕਿਆ।

ਮੈਂ ਸਤਿਗੁਰੂ ਜੀ ਦੇ ਸਕਤਰ ਦੇ ਤੰਬੂ ਵਿਚ ਆਇਆ ਤਾਂ ਪਤਾ ਲੱਗਾ ਉਹ ਇਕ ਜੀਪ ਲੈ ਕੇ ਇਕ ਸੱਪ ਨੂੰ ਕਿਧਰੇ ਦੂਰ ਛੱਡਣ ਗਏ ਹਨ। ਇਹ ਸੱਪ ਸੰਤ ਦਿਆਲ ਸਿੰਘ ਫਗਵਾੜਾ ਨੇ ਦੋ ਵਾਰ ਦਾਤਣ ਸਮਝ ਚੁੱਕਿਆ। ਜਦੋਂ ਤਰਸੇਮ ਸਿੰਘ ਆਇਆ ਤਾਂ ਉਸ ਦੱਸਿਆ ਕਿ ਅਜਿਹੇ 3 ਸੱਪ ਹੋਰ ਵੀ ਏਥੋਂ ਨਿਕਲੇ ਸਨ। ਇਕ ਤਾਂ ਵਿਹਰ ਗਿਆ ਸੀ ਬਹੁਤ ਲੋਕਾਂ ਤੋਂ। ਇਹ ਸੱਪ ਫਨੀਅਰ ਅਤੇ ਬੜੇ ਜ਼ਹਿਰੀਲੇ ਹਨ ਜੁ ਕਹਿੰਦੇ ਹਨ 'ਪਰ੍ਹਾਂ ਹੋ ਕੇ ਡਿੰਗ।' ਇਸ ਖੂਹੀ ਵਿਚੋਂ, ਮਹਾਂ ਭਿਆਨਕ ਸਰਪ ਪਹਿਲਾਂ ਸੰਤ ਗੁਰਮੁਖ ਸਿੰਘ ਸੰਤ ਨਗਰ ਨੇ ਕੱਢੇ ਸਨ ਸਤਿਗੁਰੂ ਜੀ ਦੇ ਬਚਨ ਨਾਲ। ਉਹ ਸੱਪਾਂ ਦੀ ਮਾਰ ਤੋਂ ਤਾਂ ਬਚ ਗਿਆ ਪਰ ਉਸ ਦੀ ਕਜ਼ਾ ਆਈ ਹੋਈ ਸੀ, ਚਾਰ ਦਿਨ ਪਿਛੋਂ ਬਿਜਲੀ ਦੀ ਸ਼ਾਟ ਨਾਲ ਆਪਣੇ ਖੇਤਾਂ ਵਿਚ ਕਾਲ ਵਸ ਹੋ ਗਿਆ।

ਝੋਨੇ ਦੀ ਉਗਰਾਹੀ ਦਾ ਵਾਦ ਵਿਵਾਦ ਦੱਸਦਿਆਂ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਤਾਂ ਉਗ੍ਰਾਹੀ ਤੋਂ ਇਨਕਾਰੀ ਹੀ ਹਨ, ਪਰ ਸੰਤ ਬਲਦੇਵ ਸਿੰਘ ਫਰਾਂਸੀਆ ਕਰੀਵਾਲਾ ਤੇ ਸੰਤ ਹਰਬੰਸ ਸਿੰਘ ਚੁੱਪ ਕਰੀਵਾਲਾ ਆਪਣਾ 5-5 ਹਜ਼ਾਰ ਰੁਪੈਆ ਗੁਰੂ ਕੇ ਲੰਗਰ ਵਿਚ ਪਾਉਣਾ ਹੀ ਚਾਹੁੰਦੇ ਹਨ। ਉਹ ਕਹਿੰਦੇ ਹਨ "ਅਸਾਂ ਇਹ ਰਕਮ ਗੁਰੂ ਘਰ ਲਈ ਸੰਕਲਪ ਕਰ ਲਈ ਹੈ—ਇਹ ਸਾਡੇ ਘਰ ਨਹੀ, ਗੁਰੂ ਘਰ ਹੀ ਜਾਵੇਗੀ। ਪਰ ਸੱਚੇ ਪਾਤਸ਼ਾਹ ਅਜੇ ਇਹ ਪਰਵਾਨ ਨਹੀ ਕਰ ਰਹੇ।

ਸੰਤ ਤਰਸੇਮ ਸਿੰਘ ਦੇ ਤੰਬੂ ਵਿਚੋਂ ਮੈਨੂੰ ਇਕ ਕਾਪੀ ਮਿਲੀ ਹੈ ਜਿਸ ਵਿਚ ਇਸ ਜਪ ਪ੍ਰਯੋਗ ਵਿਚ ਸ਼ਾਮਲ ਵਿਅਕਤੀਆਂ ਦੇ ਨਾਮ ਹਨ। ਮੈਨੂੰ ਜਾਪਿਆ ਹੈ ਜਿਵੇਂ ਸੰਤ ਇਕਬਾਲ ਸਿੰਘ ਸੰਤ ਨਗਰ ਨੇ ਇਸ ਕਾਪੀ ਉਤੇ ਜਪ ਸਮਾਗਮ ਵਿਚ ਸ਼ਾਮਲ ਬੰਦਿਆਂ ਦੇ ਨਾਮ ਲਿਖੇ ਹਨ। ਮੈਂ ਇਹ ਆਪਣੀ ਨੋਟ ਬੁਕ ਵਿਚ ਦਰਜ ਕਰਦਾ ਹਾਂ ਤਾਂਕਿ ਇਤਿਹਾਸ ਦਾ ਹਿੱਸਾ ਬਣੇ ਰਹਿਣ। ਅੱਗੇ ਉਹ ਫਹਿਰਿਸਤ ਹੈ:

1. ਸੰਤ ਇਕਬਾਲ ਸਿੰਘ, ਸੰਤ ਨਗਰ, ਜ਼ਿਲਾ ਸਰਸਾ, ਹਰਿਆਣਾ
2. ਸੰਤ ਮਲਕੀਅਤ ਸਿੰਘ, ਸ੍ਰੀ ਭੈਣੀ ਸਾਹਿਬ,
3. ਸੰਤ ਸੰਤੋਖ ਸਿੰਘ ਮੰਡੀ, ਹਿਮਾਚਲ
4. ਸੰਤ ਸੁਖਚੈਨ ਸਿੰਘ, ਨਾਮਧਾਰੀ ਫਾਰਮ, ਯੂ.ਪੀ.
5. ਸੰਤ ਗਿਆਨ ਸਿੰਘ, ਜੀਵਨ ਨਗਰ ਜਿ: ਸਰਸਾ ਹਰਿਆਣਾ
6. ਸੰਤ ਗੁਰਬਚਨ ਸਿੰਘ, ਰਾਣੀਆਂ ਜਿ: ਸਰਸਾ ਹਰਿਆਣਾ

7. ਸੰਤ ਮੋਹਣ ਸਿੰਘ, ਸ੍ਰੀ ਭੈਣੀ ਸਾਹਿਬ
8. ਸੰਤ ਦਲੀਪ ਸਿੰਘ, ਸੰਤ ਨਗਰ ਜ਼ਿ: ਸਰਸਾ ਹਰਿਆਣਾ
9. ਸੰਤ ਨੱਥਾ ਸਿੰਘ, ਤੇਪਲਾ ਜ਼ਿ: ਅੰਮ੍ਰਿਤਸਰ
10. ਸੰਤ ਰਣਧੀਰ ਸਿੰਘ, ਫਰੀਦਾਬਾਦ
11. ਸੰਤ ਸੂਬਾ ਸਿੰਘ, ਚੱਕ ਰਾਣੀਆਂ
12. ਸੰਤ ਹਰੀ ਸਿੰਘ ਖਾਰਾ, ਪਿੰਡ ਸੰਤ ਨਗਰ,
13. ਠਾਕਰ ਕਰਮ ਸਿੰਘ ਸੰਤ ਨਗਰ
14. ਸੰਤ ਮਲੂਕ ਸਿੰਘ ਸੰਤ ਨਗਰ
15. ਸੰਤ ਇੰਦਰ ਸਿੰਘ ਬੋਲਾ, ਦਿੱਲੀ
16. ਸੰਤ ਹਜ਼ਾਰਾ ਸਿੰਘ, ਮੁਕਤਾ, ਸੰਤ ਨਗਰ
17. ਸੰਤ ਬਸੰਤ ਸਿੰਘ ਬਾਜਵਾ ਸੰਤ ਨਗਰ
18. ਨੰਬਰਦਾਰ ਗੁਰਬਖਸ਼ ਸਿੰਘ
19. ਸ. ਗਿਆਨ ਸਿੰਘ ਹੰਸਪਾਲ ਨਾਮਧਾਰੀ ਕਾਟਨ ਮਿਲਜ਼
20. ਸੰਤ ਦਲੀਪ ਸਿੰਘ ਵਰਨ ਸੰਤ ਨਗਰ
21. ਸੰਤ ਦਿਆਲ ਸਿੰਘ ਗੁਝਾ ਪੀਰ, ਅੰਮ੍ਰਿਤਸਰ
22. ਸੰਤ ਹਰਬੰਸ ਸਿੰਘ ਨਕੌੜਾ, ਜ਼ਿ: ਸਰਸਾ
23. ਸੰਤ ਖਿਉਣ ਸਿੰਘ ਹਰੀਪੁਰ ਜ਼ਿ: ਸਰਸਾ
24. ਜਥੇਦਾਰ ਇੰਦਰ ਸਿੰਘ ਜ਼ਿ: ਗੁਰਦਾਸ ਪੁਰ
25. ਸੰਤ ਸੰਤੋਖ ਸਿੰਘ ਜੀਵਨ ਨਗਰ
26. ਸੰਤ ਹਰਬੰਸ ਸਿੰਘ ਡੇਰੇ ਵਾਲੇ ਸੰਤ ਨਗਰ
27. ਸੰਤ ਸੁਖਦੇਵ ਸਿੰਘ, ਪਿੰਡ ਨੌਰਾ ਜ਼ਿ: ਜਲੰਧਰ
28. ਸੰਤ ਲਾਲ ਸਿੰਘ, ਬਰਨਾਲਾ ਜ਼ਿ: ਸੰਗਰੂਰ
29. ਸੰਤ ਜੱਗਰ ਸਿੰਘ ਬਰਨਾਲਾ ਜ਼ਿ: ਸੰਗਰੂਰ
30. ਸੰਤ ਪਿਆਰਾ ਸਿੰਘ ਯੂ.ਪੀ.
31. ਸੰਤ ਕੇਹਰ ਸਿੰਘ, ਕਰੀਵਾਲਾ ਜ਼ਿ: ਸਰਸਾ
32. ਸੰਤ ਮੱਘਰ ਸਿੰਘ ਜੀਵਨ ਨਗਰ
33. ਜਥੇਦਾਰ ਅਰੂੜ ਸਿੰਘ ਸੰਤ ਨਗਰ
34. ਸੰਤ ਵਿਰਸਾ ਸਿੰਘ
35. ਸੰਤ ਕਰਤਾਰ ਸਿੰਘ ਮੰਡੀ, ਹਿਮਾਚਲ
36. ਸੰਤ ਦਿਆਲ ਸਿੰਘ ਫਗਵਾੜਾ
37. ਸੰਤ ਗੁਰਮੁਖ ਸਿੰਘ ਲੁਹਾਰਾਂ ਜ਼ਿ: ਜਲੰਧਰ
38. ਸੰਤ ਗੁਰਦਿਆਲ ਸਿੰਘ ਸੰਤ ਨਗਰ
39. ਸੰਤ ਹਰਪਾਲ ਸਿੰਘ ਭੈ: ਸਾ:

40. ਸੰਤ ਮੋਹਣ ਸਿੰਘ ਦਿੱਲੀ
41. ਸੰਤ ਵਿਰਸਾ ਸਿੰਘ ਖੱਤਰੀ
42. ਸੰਤ ਜਗੀਰ ਸਿੰਘ ਖੱਤਰੀ
43. ਸੰਤ ਵਰਿਆਮ ਸਿੰਘ ਪਿਪਲ ਥੇਹ
44. ਸੰਤ ਜਸਵੰਤ ਸਿੰਘ ਰੱਲ੍ਹਾ ਭੈ: ਸਾ:
45. ਸੰਤ ਫੌਜਾ ਸਿੰਘ ਸੰਤ ਨਗਰ, ਜ਼ਿ: ਸਰਸਾ
46. ਸੰਤ ਹਰਨਾਮ ਸਿੰਘ ਦਿੱਲੀ
47. ਪੰਥ ਰਤਨ ਮਾ: ਨਿਹਾਲ ਸਿੰਘ ਜੀ ਦਿੱਲੀ
48. ਮਸਤਾਨਾ ਆਤਮਾ ਸਿੰਘ ਭੈ: ਸਾ:
49. ਸੰਤ ਕਰਤਾਰ ਸਿੰਘ ਕਾਣੀ ਵਾਲੇ ਦਿੱਲੀ
50. ਸੰਤ ਮੰਗਲ ਸਿੰਘ ਕਰੀਵਾਲਾ
51. ਸੰਤ ਹਰਦਿਆਲ ਸਿੰਘ ਪਿੰਡ ਝੱਲ, (ਸੰਗਰੂਰ)
52. ਸੰਤ ਸੇਵਾ ਸਿੰਘ ਪਾਲਮ, ਦਿੱਲੀ
53. ਸੰਤ ਅਵਤਾਰ ਸਿੰਘ, ਪਿੰ: ਸਿਆਹੜ੍ਹ ਜ਼ਿ: ਲੁਧਿਆਣਾ
54. ਸੰਤ ਮੰਗਲ ਸਿੰਘ ਫਤਿਹਾਬਾਦ ਜ਼ਿ: ਸਰਸਾ
55. ਸੰਤ ਦਲੀਪ ਸਿੰਘ ਯੂ.ਪੀ.
56. ਸੰਤ ਸਾਧੂ ਸਿੰਘ ਓਟੂ ਜ਼ਿ: ਸਰਸਾ
57. ਸੰਤ ਗੁਰਦਿਆਲ ਸਿੰਘ ਰਾਇਸਰੀ ਭੈ: ਸਾ:
58. ਸੰਤ ਅਜੀਤ ਸਿੰਘ ਟਾਟਾ ਨਗਰ, (ਉੜੀਸਾ)
59. ਸੰਤ ਚਤਰ ਸਿੰਘ ਚੁੱਪ
60. ਜਥੇਦਾਰ ਸਵਿੰਦਰ ਸਿੰਘ ਗਵਾਲੀਅਰ
61. ਸੰਤ ਅਮਰ ਸਿੰਘ ਗਵਾਲੀਅਰ
62. ਸੰਤ ਮਹਿੰਦਰ ਸਿੰਘ, ਬਹਾਦਰਗੜ੍ਹ, ਹਰਿਆਣਾ
63. ਸੰਤ ਗੁਰਮੁਖ ਸਿੰਘ ਸਿਆਮੀਆਂ
64. ਸੰਤ ਦੀਦਾਰ ਸਿੰਘ ਭੈਣੀ ਸਾਹਿਬ
65. ਸੰਤ ਪੂਰਨ ਸਿੰਘ ਅੰਮ੍ਰਿਤਸਰ ਕਲਾਂ
66. ਸੰਤ ਸੁੱਚਾ ਸਿੰਘ ਕੋਟਲੀ
67. ਸੰਤ ਹਰਬੀਸ ਸਿੰਘ ਮੈਂਬਰ ਸੰਤ ਨਗਰ
68. ਸੰਤ ਆਤਮਾ ਸਿੰਘ ਸਨਖਤਰਾ
69. ਸੰਤ ਬਹਾਦਰ ਸਿੰਘ ਮਾਨ ਢਾਡਾ ਕਲਾਂ
70. ਸੰਤ ਭੁਪਿੰਦਰ ਸਿੰਘ ਪਿੰਡ ਝੱਲਾਂ
71. ਸੰਤ ਜਰਨੈਲ ਸਿੰਘ ਪਿੰਡ ਝੱਲਾਂ
72. ਸੰਤ ਗੁਰਬਚਨ ਸਿੰਘ ਛਿਹਰਟਾ (ਅੰਮ੍ਰਿਤਸਰ)

73. ਸੰਤ ਬਖਸ਼ੀਸ਼ ਸਿੰਘ ਖਾਪਰ ਖੇੜੀ
74. ਸੰਤ ਸੁਰਜੀਤ ਸਿੰਘ ਰਮੇਸ਼ ਨਗਰ ਦਿੱਲੀ
75. ਸੰਤ ਸੁਲੱਖਣ ਸਿੰਘ ਦਿੱਲੀ
76. ਸੰਤ ਬਲਵੰਤ ਸਿੰਘ ਜੌੜਕੀਆਂ

ਕਥਾ, ਹੁਕਮ ਨਾਮਾ ਪਾਠ, ਫੇਰ ਕਥਾ ਅਤੇ ਨਾਮ ਸਿਮਰਨ ਉਪਰੰਤ ਹੀ ਮੈਨੂੰ ਦੀਵਾਨ ਵਿਚ ਜਾਣ ਦਾ ਅਵਸਰ ਮਿਲਿਆ। ਅੱਜ ਠਾਕਰ ਉਦੈ ਸਿੰਘ ਜੀ ਵੀ ਮਹਾਰਾਜ ਜੀ ਅਤੇ ਸ. ਜਗਤਾਰ ਸਿੰਘ ਜੀ ਪਨਿਹਾਰੀ ਨਾਲ ਸ੍ਰੀ ਸਤਿਗੁਰੂ ਜੀ ਦੇ ਪਿਛੇ ਬੈਠੇ ਹੋਏ ਸਨ। ਉਹ ਅੱਜ ਬੈਂਗਲੋਰ ਵਲੋਂ ਆਏ ਹਨ।

ਚੰਦ੍ਰਹਾਂਸ ਜੀ ਦੇ ਸ਼ਾਗਿਰਦਾਂ ਨੇ ਕੀਰਤਨ ਆਰੰਭ ਕੀਤਾ: ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ। ਫਿਰ ਕੀਰਤਨਕਾਰਾਂ ਨੇ ਸਤਿਗੁਰੂ ਜੀ ਦੀ ਅਗਵਾਈ ਤੇ ਮਹਾਰਾਜ ਜੀ ਦੇ ਮ੍ਰਿਦੰਗ ਨਾਲ "ਸਖੀ ਨਾਲਿ ਵਸਾ ਅਪੁ ਨੇ ਨਾਹ ਪਿਆਰੇ" ਤਿਹਾਈਆਂ ਆਦਿ ਲਾ ਕੇ ਆਲੰਕ੍ਰਿਤ ਕੀਤਾ। ਮਹਾਰਾਜ ਜੀ ਦੀ ਅਨਾਉਂਸਮੈਂਟ ਸੀ ਕਿ ਨਾਮਧਾਰੀ ਡਾਇਰੀ ਮੁਤਾਬਿਕ ਅੱਜ ਦੁਸਹਿਰਾ ਹੈ। ਦੁਸਹਿਰੇ ਦੇ ਸ਼ਬਦ ਸੁਣੇ। ਮਾ: ਦਰਸ਼ਨ ਸਿੰਘ ਨੇ ਵੀ ਕੁਝ ਵਿਆਖਿਆ ਦਿੱਤੀ। ਰਾਗੀ ਸਿੰਘ ਗੂੰਜ ਉਠੇ:

ਸੂਰ ਬੀਰਾ ਸਜੇ ਘੋਰ ਬਾਜੇ ਬਜੇ
ਭਾਜ ਕੰਤਾ ਸੁਣੇ ਰਾਮ ਆਏ।

ਅੱਜ ਕੱਲ ਦੀਵਾਨ ਵਿਚ ਇਕ 12 ਕੁ ਸਾਲ ਦਾ ਬੱਚਾ, ਗੁਰਲਾਲ ਸਿੰਘ ਸੁਹਣੀ ਦਸਤਾਰ ਸਜਾਈ, ਨਾਮਧਾਰੀ ਪਹਿਰਾਵੇ ਵਿਚ ਸਤਿਗੁਰੂ ਜੀ ਦੇ ਪਾਸ ਦੀਵਾਨ ਸਮੇਂ ਬੈਠਦਾ ਹੈ। ਪਿਛਲੇ ਦਿਨੀ ਏਥੇ ਖੂਹ ਵਿਚੋਂ ਅਨੇਕਾਂ ਸੱਪ ਕੱਢਣ ਵਾਲੇ ਸੰਤ ਗੁਰਮੁਖ ਸਿੰਘ ਦਾ ਲੜਕਾ ਹੈ, ਜੋ ਆਪਣੇ ਖੇਤਾਂ ਵਿਚ ਬਿਜਲੀ ਦੀ ਸ਼ਾਟ ਲਗਣ ਕਾਰਨ ਪੂਰਾ ਹੋ ਗਿਆ। ਪਿਆਰ ਵਜੋਂ ਬੱਚੇ ਨੂੰ ਕੋਲ ਬੈਠਣ ਦਾ ਮਾਣ ਬਖਸ਼ਿਆ ਜਾਂਦਾ ਹੈ।

5 ਵਜੇ ਦੀਵਾਨ ਸਮਾਪਤੀ ਉਪਰੰਤ ਨਿਤ ਵਾਂਗ ਸਭ ਨੇ ਗੁਰੂ ਕੇ ਲੰਗਰ ਤੋਂ ਤ੍ਰਿਪਤੀ ਕੀਤੀ। ਸੰਤ ਨਗਰ ਦੇ ਗੁਰਮੁਖ ਸਿੰਘ ਖਾਰਾ, ਸੰਤ ਗੁਰਬਖਸ਼ ਸਿੰਘ ਹਰਸ਼ੈ ਅਤੇ ਸੰਤ ਤਰਨ ਸਿੰਘ ਪਰਵਾਰ ਟ੍ਰਾਲੀ ਵਿਚੋਂ ਵਰਤਾਵਿਆਂ ਨੂੰ ਦਾਲਾ ਪਰਸ਼ਾਦਾ ਵੰਡ ਰਹੇ ਸਨ।

ਪਿੰਡ ਸੰਤ ਨਗਰ ਵਿਚ ਸਫਾਈ ਤੇ ਸੁਹਜ ਦੇ ਪੱਖੋਂ ਸਿਰਮੌਰ ਸੰਤ ਰਣਜੀਤ ਸਿੰਘ ਬਾਜਵਾ ਦਾ ਘਰ ਜਾਣਿਆ ਜਾਂਦਾ ਹੈ। ਖੁਲ੍ਹੇ ਵਿਹੜੇ ਵਿਚ ਨਿੰਮਾਂ-ਰੁੱਖਾਂ ਦਾ ਘੇਰਾ, ਗਲੀ ਵਾਲੇ ਪਾਸੇ ਫੁਲ ਕਿਆਰੀਆਂ ਹੱਥ ਧੋਣ ਨੂੰ ਟੂਟੀਆਂ ਵਾਲੇ ਡ੍ਰੰਮ ਵਿਚ ਪਾਣੀ, ਵਿਹੜੇ ਦੇ ਇਕ ਪਾਸੇ ਸੁਹਣੀ ਛੋਟੀ ਜਿਹੀ ਖੂਹੀ, ਕੋਲ ਹੀ ਖੁਲ੍ਹੀ ਤੇ ਬੰਦ ਰਸੋਈ, ਸੁਹਣੀ ਤਜਵੀਜ਼ ਦੇ ਬਣੇ, ਆਪਣੇ ਵਿਚ ਸੁਆਹ ਸੰਭਾਲਣ

ਵਾਲੇ ਧੁਲੇ। ਚਹੁੰ ਜੀਆਂ ਦੇ ਟੱਬਰ ਲਈ 8 ਕਮਰੇ। ਕਮਰਿਆਂ ਵਿਚ ਸੁੰਦਰ ਤੇ ਫਬਵੀਆਂ ਤਸਵੀਰਾਂ, ਬਰਤਨ। ਇਕ ਸਾਈਜ਼ ਦੇ ਦਰਜਨ ਭਰ ਮੰਜੇ, ਦਿਨ ਚੜ੍ਹੇ ਸਭ ਪਾਸੇ ਸਫਾਈ ਦਾ ਪ੍ਰਭਾਵ। ਘਰ ਦੀਆਂ ਸੁਆਣੀਆਂ, ਬੀਬੀ ਮਹਿੰਦਰ ਅਤੇ ਇਸਦੀ ਨੂੰਹ ਸੁਖਵਿੰਦਰ, ਇਕ ਦੂਜੇ ਦੇ ਧਿਆਨ ਵਿਚ ਬਿਨਾਂ ਅੱਕਣ ਤੋਂ ਕੰਮ ਕਰਦੀਆਂ, ਥਕ ਥਕ ਕੇ ਮੁੜ ਡਟਦੀਆਂ ਹਨ। ਇਹਨਾਂ ਜਿਹੀ ਲਿੰਬਾ ਪੋਚੀ ਤੇ ਤਜਵੀਜ਼ ਕਿਧਰੇ ਹੋਰ ਦਿਸਦੀ ਨਹੀ। ਦੂਜੇ ਪਾਸਿਓਂ ਘਰ ਵਿਚ ਗ਼ਰੀਬੀ ਹੈ। ਭਾਵੇਂ 16 1/2 ਏਕੜ ਜ਼ਮੀਨ ਹੈ ਪਰ ਉਸ ਵਿਚ ਚਾਰ ਵਾਰ ਨਾਕਾਮ ਹੋਏ ਬੋਰ ਨੇ ਆਰਥਕਤਾ ਤਬਾਹ ਕਰ ਦਿੱਤੀ ਹੈ। ਸੰਤ ਰਣਜੀਤ ਸਿੰਘ ਬਿਰਧ ਹੋ ਚੁੱਕਾ ਹੈ। ਪੁੱਤਰ ਨਰਿੰਦਰ ਸਿੰਘ ਨੂੰ ਅਫੀਮ ਲੈ ਰਖੀ ਹੈ, ਪੋਤਰਾ ਪਰਗਟ ਸਿੰਘ ਅਜੇ ਵਿਦਿਆਰਥੀ ਹੈ 15 ਸਾਲ ਉਮਰ ਦਾ। ਦੋ ਸੁਹਣੀਆਂ ਤੇ ਸਾਊ, ਸਿਆਣੀਆਂ ਤੇ ਉਦਮੀ ਪੋਤਰੀਆਂ ਵਿਆਹੀਆਂ ਵਰ੍ਹੀਆਂ ਆਪਣੇ ਘਰ ਹਨ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਗਰੀਬ ਪਰਵਾਰ ਦੇ ਕਾਰਜ ਰਾਸ ਹੁੰਦੇ ਹਨ।

ਇਸ ਪਰਵਾਰ ਦੇ ਸੁਹਜ ਸਫਾਈ ਤੇ ਸਲੀਕੇ ਨੇ ਮੈਨੂੰ ਮੋਹ ਲਿਆ ਤੇ ਜਦੋਂ ਕਦੀ ਇਸ ਇਲਾਕੇ ਵਿਚ ਆਵਾਂ, ਆਪਣੇ ਸਾਂਝਦਾਰਾਂ ਤੋਂ ਵੀ ਇਸ ਘਰ ਨੂੰ ਤਰਜੀਹ ਮਿਲ ਜਾਂਦੀ ਹੈ। ਅੱਜ ਵੀ ਇਹਨਾਂ ਗੱਲਾਂ ਦਾ ਬਹਾਨਾ ਮਿਲ ਗਿਆ ਸਤਿਗੁਰਾਂ ਕਾਰਨ।

ਮੇਰੇ ਦਿੱਲੀ ਦੇ ਪ੍ਰੇਮੀ ਜਵਾਨ ਹਰਭਜਨ ਸਿੰਘ ਸਿਤਾਰ ਅਤੇ ਗੁਰਦੇਵ ਸਿੰਘ ਸਰੋਦ ਅੱਜ ਹੀ ਦਿੱਲੀਓਂ ਆਏ ਹਨ। ਸਬੱਬ ਨਾਲ ਠਾਕਰ ਉਦੈ ਸਿੰਘ ਜੀ ਨਾਲ ਸਫਰ ਸਾਂਝਾ ਹੋ ਗਿਆ ਸੀ। ਇਸ ਕਾਰਨ ਸੁਖਾਵੇਂ ਮੂਡ ਵਿਚ ਸਮਾਂ ਨਿਕਲਿਆ। ਇਹ ਦੋਵੇਂ ਮੈਨੂੰ ਮਿਲਣ ਆਏ; ਛਕਣ-ਛਕਾਣ ਚਲ ਰਿਹਾ ਸੀ ਕਿ ਅਚਾਨਕ ਬਾਹਰਲਾ ਫਾਟਕ ਖੜਕਿਆ। ਰਾਤੀ 6.45 ਦੋ ਤਿੰਨ ਗੱਡੀਆਂ ਦੀਆਂ ਬੱਤੀਆਂ ਫਾਟਕ ਕੋਲ ਆ ਬੁਝ ਗਈਆਂ। ਇਕ ਸਿੰਘ ਅੰਦਰ ਆ ਗਿਆ: ਛੇਤੀ ਕਰੋ, ਛੇਤੀ ਕਰੋ, ਮੰਜਾ ਵਿਛਾਓ, ਸਤਿਗੁਰੂ ਜੀ ਆ ਰਹੇ ਹਨ।

ਘਰ ਵਾਲੇ ਕਪੜਾ ਲੀੜਾ ਹੀ ਲੱਭ ਰਹੇ ਸਨ ਸੱਚੇ ਪਾਤਸ਼ਾਹ ਦਰਜਨ ਭਰ ਸਿੱਖ ਸੇਵਕਾਂ ਵਿਚ ਘਿਰੇ, ਸਮੇਤ ਠਾਕਰ ਉਦੈ ਸਿੰਘ ਜੀ ਦੇ ਵਿਹੜੇ ਵਿਚ ਆ ਗਏ। ਮੰਜਾ ਵਿਛ ਚੁੱਕਾ ਸੀ। ਅਸੀ ਭੀ ਸਾਰੇ ਹਜ਼ੂਰ ਦੇ ਸੁਆਗਤ ਲਈ ਅੱਗੇ ਵਧੇ। ਮੈਨੂੰ ਪਤਾ ਸੀ ਕਿ ਸੱਚੇ ਪਾਤਸ਼ਾਹ ਆਪਣੇ ਸਰੋਦੀਏ ਗੁਰਦੇਵ ਸਿੰਘ ਨੂੰ ਪਿਆਰ ਤੇ ਮਾਣ ਦੇਣ ਲਈ ਆਏ ਹਨ। ਸਾਡੀ ਨਮਸਕਾਰ ਪਰਵਾਨ ਕਰਦਿਆਂ ਸਤਿਗੁਰੂ ਜੀ ਬਚਨ ਕੀਤਾ: ਮੈਂ ਕਵੀ ਜੀ ਵਾਸਤੇ ਨਹੀ ਆਇਆ। ਮੈ ਤਾਂ ਗੁਰਦੇਵ ਸਿੰਘ ਵਾਸਤੇ ਆਇਆ ਹਾਂ। ਇਸ ਦਾ ਸੁਆਗਤ ਦਿੱਲੀ ਜਾ ਕੇ ਕਰਨਾ ਸੀ। ਦਿੱਲੀ ਤਾਂ ਜਾਇਆ ਨਹੀ ਗਿਆ, ਮੈ ਕਿਹਾ ਚਲੋ ਏਥੇ ਹੀ ਜਾ ਕੇ ਮਿਲ ਆਉਂਦੇ ਹਾਂ। ਅਸੀ ਸਤਿਗੁਰੂ ਜੀ ਦੀ ਉੱਚਤਾ ਨੂੰ ਕੀ ਜਾਣ ਸਕਦੇ ਹਾਂ। ਗੁਰਦੇਵ ਸਿੰਘ ਨੂੰ ਉਹਦੀ ਸ਼ੋਭਾ ਦਾ ਮੰਡਲ ਦੇਣਾ ਹੈ। ਸਤਿਗੁਰੂ ਆਪਣੇ ਹੋਰ

ਅਨੇਕਾਂ ਰੁਝੇਵਿਆਂ ਵਿਚੋਂ ਵੀ ਗੁਰਦੇਵ ਹਰਭਜਨ ਵਾਸਤੇ ਵਕਤ ਕਢਕੇ ਆਏ ਹਨ।

ਗੁਰਦੇਵ ਸਿੰਘ ਨੇ ਨਮਸਕਾਰ ਕੀਤੀ ਹੈ। ਬੋਲਿਆ ਨਹੀ ਗਿਆ। ਗੱਚ ਭਰ ਆਇਆ ਹੈ। ਉਹਨਾਂ ਦੀ ਮਿਹਰਬਾਨੀ ਦਾ ਧਿਆਨ ਆਉਂਦਾ ਹੈ। ਦੁਨੀਆਂ ਉਹਨਾਂ ਦੇ ਚਰਨ ਪਰਸਣ ਆਉਂਦੀ ਹੈ, ਤਰਲਿਆਂ ਨਾਲ ਘਰ ਚਰਨ ਪੁਆਉਂਦੀ ਹੈ, ਏਥੇ ਕਿਰਪਾ ਕਰਕੇ ਉਹਨੂੰ ਦਰਸ਼ਨ ਦੇਣ ਆਏ ਹਨ। ਭਾਵੇਂ ਸੱਚੇ ਪਾਤਸ਼ਾਹ ਜੀ 10 ਮਿੰਟ ਖਲੇ ਖਲੋਤੇ ਬਚਨ ਕਰਦੇ ਰਹੇ ਹਨ ਤੇ ਏਨੇ ਚਿਰ ਵਿਚ ਉਸਦਾ ਪੇਕਾ ਸਹੁਰਾ ਪਰਵਾਰ ਵੀ ਏਥੇ ਭੱਜਾ ਆਇਆ ਹੈ ਕਿਉਂਕਿ ਉਸਦੇ ਸਹੁਰੇ ਘਰੋਂ ਵੀ ਸਤਿਗੁਰੂ ਜੀ ਆਪ ਪਤਾ ਕਰਕੇ ਆਏ ਹਨ।

ਅਸੀਂ ਸਤਿਗੁਰੂ ਜੀ ਦੀ ਇਸ ਨਿਵਾਜ਼ਸ਼ ਦਾ ਕੀ ਬਦਲਾ ਦੇ ਸਕਦੇ ਹਾਂ। ਚਾਣਚਕ ਇਸ ਵਿਹੜੇ ਖੁਸ਼ਬੂਆਂ ਤੇ ਬਹਾਰ ਦਾ ਦ੍ਰਿਸ਼ ਪਰਗਟ ਹੋ ਗਿਆ ਸੀ। ਸੱਚੇ ਪਾਤਸ਼ਾਹ ਬਚਨ ਬਿਲਾਸ ਕਰਦੇ ਓਸੇ ਰਉਂ ਵਿਚ ਵਿਦਾ ਹੋ ਗਏ ਹਨ। ਮੈਂ ਗੁਰਦੇਵ ਨੂੰ ਜੱਫੀ ਵਿਚ ਲੈਂਦਾ ਹਾਂ: ਲੈ ਅਹਿ ਗਲਵਕੜੀ ਵੀ ਸਤਿਗੁਰਾਂ ਦੀ ਹੈ। ਮੈਂ ਸਤਿਗੁਰੂ ਜੀ ਦਾ ਗਰੀਬ ਰੂਪ ਹਾਂ, ਆਮ ਦੁਨੀਆਂ ਵਿਚ ਵਿਚਾਰਣ ਵਾਲਾ। ਗੁਰਦੇਵ ਦੀਆਂ ਅੱਖਾਂ ਸੇਜਲ ਹੋ ਗਈਆਂ ਹਨ।

## 23 ਅਕਤੂਬਰ 1985, ਬੁਧਵਾਰ
## ਟਿੱਬੇ ਵਾਲਾ ਖੂਹ, ਜੀਵਨ ਨਗਰ

ਸਪੀਕਰ ਰਾਹੀ ਸੰਤ ਨਗਰ ਵਿਚ ਪਹੁੰਚੀ ਆਵਾਜ਼ ਤੋਂ ਪਤਾ ਲੱਗਾ ਕਿ ਕੀਰਤਨਕਾਰਾਂ ਵਿਚ ਉਸਤਾਦ ਹਰਭਜਨ ਸਿੰਘ ਵੀ ਸ਼ਾਮਲ ਹੈ, ਹੋ ਸਕਦਾ ਹੈ ਗੁਰਦੇਵ ਸਿੰਘ ਸਰੋਦ ਵੀ ਨਾਲ ਹੋਵੇ।

ਮੈਂ 9.05 ਵਜੇ ਟਿੱਬੇ ਵਾਲੇ ਖੂਹ ਤੇ ਪੁੱਜਾ। ਸਤਿਗੁਰੂ ਜੀ ਦੇ ਨਿਵਾਸ ਨੇੜੇ ਪੁੱਜਦਿਆਂ ਮੇਰੇ ਕੰਨੀ ਮਧੁਰ ਸੰਗੀਤ ਦੀਆਂ ਸੁਰਾਂ ਪਈਆਂ। ਅਤੇ ਬਿਨਾਂ ਪਹਿਰੇਦਾਰਾਂ ਦੀ ਪਰਵਾਹ ਕੀਤਿਆਂ ਮੈਂ ਉਸ ਵਲਗਣ ਵਿਚ ਪਹੁੰਚ ਗਿਆ ਜਿਥੇ ਸ੍ਰੀ ਸਤਿਗੁਰੂ ਜੀ ਇਕ ਸਫ ਉਤੇ ਵਿਛੇ ਆਸਣ ਤੇ ਬੈਠੇ, ਸੂਰਜ ਵਲ ਕਮਰ ਕਰੀ ਕਲਾਕਾਰਾਂ ਤੋਂ ਸ਼ਬਦ ਸੁਣ ਰਹੇ ਸਨ। ਧੁੱਪ ਨੇ ਆਪ ਨੂੰ ਵੀ ਤੇ ਗਾਇਕਾਂ ਨੂੰ ਵੀ ਭਾਵੇਂ ਨਿੱਘ ਦਿੱਤਾ ਹੋਇਆ ਸੀ ਪਰ ਚਿਲਕੋਰ ਨੇ ਅੱਖੀਆਂ ਨੂੰ ਪਰੇਸ਼ਾਨ ਕਰ ਹੀ ਰੱਖਿਆ ਸੀ। ਸ੍ਰੀ ਸਤਿਗੁਰੂ ਜੀ ਦੇ ਸੱਜੇ ਪਾਸੇ ਜੰਮੂ ਵਾਲਾ ਸਤਿਪਾਲ ਸਿੰਘ ਬੈਠਾ ਹੋਇਆ ਸੀ, ਸ਼ਾਇਦ ਬੰਸਰੀ ਵੀ ਹੱਥ ਵਿਚ ਹੋਵੇ। ਸਾਹਵੀ ਸਫ਼ ਤੇ ਉਸਤਾਦ ਹਰਭਜਨ ਸਿੰਘ, ਗੁਰਦੇਵ ਸਿੰਘ ਸਰੋਦ ਸੁਰਜੀਤ ਸਿੰਘ, ਬਲਜੀਤ

ਸਿੰਘ, ਹਰਬੰਸ ਸਿੰਘ ਘੁੱਲਾ, ਸੁਖਦੇਵ ਸਿੰਘ, ਹਰਭਜਨ ਗੁਰਦੇਵ ਸਿੰਘ ਦੇ ਲੜਕੇ ਅੰਮ੍ਰਿਤਪਾਲ ਤੇ ਜਤਿੰਦਰ ਸਿੰਘ ਵੀ ਬੈਠੇ ਸਨ। ਦੋ ਬੱਚੇ ਜਲੰਧਰੋਂ, ਤਿੰਨ ਸੰਤ ਨਗਰ ਦੇ। ਇਹਨਾਂ ਵਿਚ ਸਤਿਗੁਰਾਂ ਦੇ ਬਚਨ ਨਾਲ ਉਗੀ ਦਾੜ੍ਹੀ ਵਾਲਾ ਬਲਦੇਵ ਸਿੰਘ ਰਾਣੀਆਂ ਵੀ ਸੀ।

ਇਹ ਸੰਗੀਤ ਸਭਾ ਗੁਰਦੇਵ ਸਿੰਘ ਦੇ ਮੂਡ ਦਾ ਜਾਇਜ਼ਾ ਲੈਣ ਤੇ ਉਸਨੂੰ ਦਰੁਸਤ ਕਰਨ ਲਈ ਸੀ ਤੇ ਏਸ ਲਈ ਵੀ ਸੀ ਕਿ ਸੱਚੇ ਪਾਤਸ਼ਾਹ ਪਾਸ ਏਨੇ ਕਲਾਕਾਰ ਅੱਜ ਹੀ ਸਨ ਤੇ ਇਹਨਾਂ ਦੇ ਬਹਾਨੇ ਸੰਗੀਤ ਵਾਲੀ ਪੁਰਾਣੀ ਕਾਪੀ ਨੂੰ ਹਸਤ ਕੰਵਲਾਂ ਵਿਚ ਲਈ ਪਿਛਲੀਆਂ ਚੀਜ਼ਾਂ ਦੁਹਰਾਈਆਂ ਜਾ ਰਹੀਆਂ ਸਨ। ਰਾਗਾਂ ਦਾ ਨਿਰਣਾ ਕਰਨ ਲਈ ਮਾਰਫੁਨ ਨਗ਼ਮਾਤ ਦੀਆਂ ਦੋਵੇਂ ਜਿਲਦਾਂ ਵੀ ਸਨ। ਸਤਿਗੁਰੂ ਜੀ ਨੇ ਮੈਨੂੰ ਵੀ ਆਪਣੇ ਖੱਬੇ ਪਾਸੇ ਬੈਠਣ ਦਾ ਮਾਣ ਦਿੱਤਾ।

ਵਿਚੋਂ ਵਿਚੋਂ ਗੁਰਦੇਵ ਸਿਘ ਨਾਲ ਛੇੜ ਛਾੜ ਵੀ ਹੋ ਜਾਂਦੀ ਸੀ। ਰਾਤ ਦਾ ਭਾਵੇਂ ਦਰਸ਼ਨ ਕਰਕੇ ਉਹ ਨਾਰਮਲ ਹੋ ਗਿਆ ਸੀ, ਫੇਰ ਵੀ ਅਜੇ ਵੱਟ ਬਾਕੀ ਹਨ। ਉਹ ਚੁੱਪ ਸੀ। ਸਤਿਗੁਰੂ ਜੀ ਕੋਈ ਨ ਕੋਈ ਢੰਗ ਪੈਦਾ ਕਰ ਹੀ ਲੈਂਦੇ ਸਨ ਬੁਲਾਣ ਦਾ, ਮੇਰੇ ਗਿਆਂ ਗੁਰਦੇਵ ਸਿੰਘ ਨੂੰ ਸੱਜੇ ਕੋਲ ਬੈਠਾ ਲਿਆ। ਕਦੇ ਉਹਦੀ ਠੋਡੀ ਨੂੰ ਹੱਥ ਲਾ, ਕਦੇ ਉਸ ਦੀਆਂ ਅੱਖੀਆਂ ਨੂੰ ਕਰ ਕਮਲਾਂ ਨਾਲ ਘੋਲ, ਉਸਨੂੰ ਪਿਆਰਦੇ ਰਹੇ। ਆਪ ਜੀ ਨੇ ਉਸ ਮੇਮ ਦੀ ਕਹਾਣੀ ਵੀ ਸੁਣਾਈ ਜਿਸ ਨੇ ਆਪਣੇ ਸ੍ਰੀ ਮਾਨ ਦੀ ਕੰਡ ਪਲੋਸ ਪਲੋਸ ਕੇ ਜਹਾਜ਼ ਵਿਚ ਉਸਨੂੰ ਸੁਆ ਦਿੱਤਾ ਸੀ। ਹੌਲੀ ਹੌਲੀ ਗੁਰਦੇਵ ਸਿੰਘ ਬੋਲ ਚਾਲ ਵਿਚ ਆ ਗਿਆ।

ਏਥੇ ਵੀ ਕਿਸੇ ਨੇ ਲਤੀਫਾ ਨੁਮਾ ਗੱਲ ਸੁਣਾ ਦਿੱਤੀ। ਸ. ਹਰੀ ਸਿੰਘ ਵਡਾਣੀਆਂ ਨੂੰ ਕਿਸੇ ਗ਼ੈਰ ਨਾਮਧਾਰੀ ਨੇ ਬੜਾ ਗਹਿ ਕੇ ਪੁੱਛ ਲਿਆ ਕਿ ਨਾਮਧਾਰੀ ਕੰਨ ਵਿਚ ਭਜਨ ਕਿਉਂ ਦੱਸਦੇ ਹਨ। ਉਸ ਨੇ ਸਹਿਜ ਭਾ ਜਵਾਬ ਦੇ ਦਿੱਤਾ: ਜਦੋ ਹੋਰ ਕੋਈ ਏਹੋ ਜਿਹੀ ਥਾਂ ਹੀ ਨਹੀ ਤਾਂ ਹੋਰ ਕਿਥੇ ਦੇਣ!

9.25 ਬਲਦੇਵ ਸਿੰਘ ਸੇਵਕ ਨੇ ਬਾਹਰੋਂ ਆ ਹਜ਼ੂਰ ਦੇ ਕੰਨ ਵਿਚ ਅਰਜ਼ ਕੀਤੀ: ਮਹਾਰਾਜ ਜੀ ਨੇ ਗੱਡੀ ਭੇਜੀ ਹੈ, ਕਹਿੰਦੇ ਹਨ, ਦਰਸ਼ਨ ਦਿਓ। ਅੱਜ ਨਾਮਧਾਰੀ ਜਿਨਿੰਗ ਮਿੱਲ ਦੇ ਕੰਪਾਊਂਡ ਵਿਚ ਨਾਮਧਾਰੀ ਵਿਦਿਅਕ ਜਥੇ ਵਾਲੇ ਲਿਖਤੀ ਮੁਕਾਬਲੇ ਕਰਵਾ ਰਹੇ ਹਨ ਆਪਣੇ ਮੈਂਬਰਾਂ ਵਿਚ। ਹੋ ਸਕਦਾ ਹੈ ਸਤਿਗੁਰੂ ਜੀ ਦੇ ਦਰਸ਼ਨ ਓਥੇ ਚਾਹੇ ਗਏ ਹੋਣ।

ਸ੍ਰੀ ਸਤਿਗੁਰੂ ਜੀ ਹੱਥ ਰਾਗਾਂ ਦੀਆਂ ਬੰਦਸ਼ਾਂ ਵਾਲੀ ਕਾਪੀ ਵੇਖ ਕੇ ਮੈਂ ਅਰਜ਼ ਕੀਤੀ: ਆਪ ਜੀ ਕ੍ਰਿਪਾ ਕਰੋ। ਇਹ ਸਾਰੀਆਂ ਬੰਦਸਾਂ ਗਉਕੇ ਰਿਕਾਰਡ ਕਰਵਾ ਲਓ ਤੇ ਇਸ ਕਾਪੀ ਦੀ ਇਕ ਨਕਲ ਮੈਨੂੰ ਵੀ ਬਖ਼ਸ਼ ਦਿਓ। ਮੈ ਵੀ ਕਦੇ ਆਪ ਜੀ ਨੂੰ ਕੋਈ ਬੰਦਸ਼ ਸੁਣਾਵਾਂਗਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ: ਮਹਾਰਾਜ

ਜੀ ਭਾਵੇਂ ਮੇਰੇ ਘੱਟ ਤੋਂ ਘੱਟ ਆਖੇ ਲਗਦੇ ਹਨ, ਪਰ ਕਿਸੇ ਨ ਕਿਸੇ ਤਰ੍ਹਾਂ ਮਨਾਕੇ ਅਸੀ ਦੋਵੇਂ ਭਰਾ ਰਲ ਕੇ ਗਾ ਕੇ ਰਿਕਾਰਡ ਕਰਵਾਵਾਂਗੇ।

ਬਲਜੀਤ ਸਿੰਘ ਨੂੰ ਆਗਿਆ ਕੀਤੀ: ਕੁਝ ਪੁਰਾਣੀਆਂ ਬੰਦਸ਼ਾਂ ਲੈ ਕੇ ਉਨ੍ਹਾਂ ਤੇ ਸ਼ਬਦ ਸੁਰ-ਬੰਦ ਕਰੋ। ਅਤੇ ਉਸੇ ਵੇਲੇ ਗੰਵੀ ਜਾ ਰਹੀ ਇਕ ਬੰਦਸ਼ "ਧੰਨ ਧੰਨ ਤੇਰੋ ਨਾਮ" ਜੋ ਉਸਤਾਦ ਊਧੋ ਖਾਂ ਰਾਮਪੁਰੀ ਤੋਂ ਸਿੱਖੀ ਸੀ, ਉਸ ਉੱਤੇ "ਧੰਨਿ ਧੰਨਿ ਓ ਰਾਮ ਬੇਨੁ ਬਾਜੈ। ਮਧੁਰ ਮਧੁਰ ਧੁਨਿ ਅਨਹਦ ਗਾਜੈ" ਸ਼ਬਦ ਜੋੜਨ ਦਾ ਸੁਝਾਉ ਦਿੱਤਾ ਅਤੇ ਨਾਲ ਹੀ ਆਪ ਗਉਂ ਕੇ ਉਸਦਾ ਸੰਬੰਧਨ ਕਰ ਦਿੱਤਾ। ਰਾਗ ਜੌਨਪੁਰੀ, ਤਾਲ ਚਾਰ।

ਉਹ ਬੰਦਸ਼ ਜਿਸਤੇ ਉਪ੍ਰੋਕਤ ਸ਼ਬਦ ਸੁਰ-ਬੱਧ ਕੀਤਾ ਗਿਆ:

ਧੰਨ ਧੰਨ ਤੇਰੋ ਨਾਮ ਧਿਆਵੇ ਸ਼ੇਸ਼, ਰਟਤ ਸੁਰੇਸ਼ ਕਰੇਂ ਤੇਰੇ ਨਾਮ ਕੋ ਪਰਣਾਮ।
ਬਿਆਸਪਾਲ ਰਟੇਂ ਨਿਸ ਬਾਸੁਰ ਮੀਰਾਂ ਬਾਈ ਸਧਨਾ ਕਸਾਈ, ਤੇਰੋ ਹੀ
ਧਿਆਨ ਲਗਾਵੇਂ ਕਰੇਂ ਤੇਰੇ ਚਰਨੋਂ ਮੇਂ ਬਿਸਰਾਮ।
ਚਰਨ ਪਾਤਾਲ, ਸੀਸ ਆਕਾਸ, ਬ੍ਰਹਮਾ ਨਾਰਦ ਪੜ੍ਹ ਪੜ੍ਹ ਗਾਵੇਂ
ਸਿਵ ਸਨਕਾਦਿਕ ਅੰਤ ਨ ਪਾਵੇਂ, ਹੇ ਈਸ਼ਵਰ ਸੁਖ ਧਾਮ।
ਮੇਹਰ ਕੀ ਨਜ਼ਰ ਅਬ ਕਰੀਓ, ਬਾਜੂ ਕੇ ਸਿਰ ਪਰ ਹਾਥ ਧਰੀਓ
ਹਮ ਪਰ ਫ਼ਜ਼ਲ ਆਪਨਾ ਕਰੀਓ, ਬਖਸ਼ਿਸ਼ ਕਰੀਓ ਆਪਣਾ ਨਾਮ।

ਸ੍ਰੀ ਸਤਿਗੁਰੂ ਜੀ ਨੇ ਕਲਾਕਾਰਾਂ ਨੂੰ ਛੁੱਟੀ ਦੇ ਦਿੱਤੀ। ਸੱਚੇ ਪਾਤਸ਼ਾਹ ਆਪ ਵਿਦਿਅਕ ਸੰਮੇਲਨ ਵਿਖੇ ਦਰਸ਼ਨ ਦੇਣ ਲਈ ਪਧਾਰੇ। ਨੌਜਵਾਨ ਕਲਾਕਾਰਾਂ ਨੇ ਏਥੇ ਸਥਿਤ ਤੰਬੂ ਲੰਗਰ ਵਿਚ ਪ੍ਰਸ਼ਾਦ ਜਾ ਛਕਿਆ—ਪ੍ਰਸ਼ਾਦਾ, ਦਾਲਾ, ਘਿਉ, ਅਚਾਰ ਕੀ ਕੁਝ ਨਹੀ ਸੀ ਏਥੇ।

ਹਰਭਜਨ-ਗੁਰਦੇਵ ਕੇ ਗਰੁਪ ਨਾਲ ਮੈਂ ਵੀ ਦੋਬਾਰਾ ਸੰਤ ਨਗਰ ਨੂੰ ਜਾਣ ਦਾ ਮਨ ਬਣਾ ਲਿਆ। ਸਿੱਧੀ ਉੱਚੀ ਕੀਤੀ ਗਈ ਸੜਕ ਭਾਵੇਂ ਕੱਚੀ ਤੇ ਘੱਟੇ ਮਿੱਟੀ ਵਾਲੀ ਹੀ ਸੀ ਪਰ ਸੰਤ ਨਗਰ 20 ਮਿੰਟ ਤਕ ਪਹੁੰਚਿਆ ਜਾ ਸਕਦਾ ਸੀ।

ਮੈਂ ਇਸ ਗਰੁਪ ਨਾਲ ਗੱਲੀ ਬਾਤੀ ਪਿਆ ਸੰਤ ਸਰਦੂਲ ਸਿੰਘ, ਗੁਰਦੇਵ ਸਿੰਘ ਦੇ ਸਹੁਰੇ ਸੰਤ ਨਗਰ ਪਹੁੰਚ ਗਿਆ। ਇਸ ਨੂੰ ਜੋਤਸ਼ੀਆਂ ਦਾ ਘਰ ਕਿਹਾ ਜਾਂਦਾ ਹੈ। ਖੂਹੀ ਕੋਲ ਰੁੱਖਾਂ ਦੀ ਛਾਵੇਂ ਮੰਜੀਆਂ ਡੱਠ ਗਈਆਂ ਕਿ ਮੇਰੇ ਪਾਸ ਹੌਲੀ ਹੌਲੀ ਤੁਰਦਾ ਇਕ ਬਜ਼ੁਰਗ ਆਇਆ। ਉਹਦੀਆਂ ਅੱਖਾਂ ਤੇ ਬੜੀ ਪੁਰਾਣੀ ਐਨਕ ਸੀ, ਜਿਸਦੀ ਖੱਬੀ ਅੱਖ ਦਾ ਸ਼ੀਸ਼ਾ ਨਦਾਰਦ, ਪਰ ਨੱਕ ਦੀ ਘੋੜੀ ਕੋਲੋਂ ਇੱਕ ਰੱਸੀ ਨਾਲ ਐਨਕ ਸੰਭਾਲੀ ਹੋਈ ਸੀ। ਬਾਬਾ ਜੀ ਦੇ ਦੰਦ, ਕੰਨ, ਅੱਖਾਂ ਠੀਕ ਤਰ੍ਹਾਂ ਕੰਮ ਕਰ ਰਹੀਆਂ ਸਨ ਅਤੇ ਨਵੀਂ ਐਨਕ ਸ਼ਹਿਰ ਬਣਨੇ ਗਈ ਹੋਈ ਸੀ। ਇਹ ਬਜ਼ੁਰਗ ਇਸ ਘਰ ਦਾ ਬਾਨੀ ਸੀ ਸੰਤ ਵਿਰਸਾ ਸਿੰਘ ਜੋਤਸ਼ੀ।

ਸ਼ਾਇਦ ਬਾਬਾ ਵਿਰਸਾ ਸਿੰਘ ਜਿਸਦੀ ਉਮਰ ਹੁਣ 96 ਵਰ੍ਹੇ ਸੀ, ਜੋ ਉਸ

ਮੈਨੂੰ ਦੇਸੀ ਸਾਲ ਮੁਤਾਬਕ ਦੱਸੀ! ਜਨਮ ਤਾਰੀਖ਼ ਬਿ: 1956 ਹੈ. ਨੇ ਮੇਰੇ ਲਿਖਣ ਦੀ ਮਹੱਤਤਾ ਨੂੰ ਸਮਝਿਆ ਹੋਇਆ ਸੀ. ਮੇਰੇ ਪਾਸ ਬਹਿੰਦਿਆਂ ਹੀ ਗੱਲ ਸ਼ੁਰੂ ਕੀਤੀ:

ਕਵੀ ਜੀ, ਮੈ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਬੜੇ ਹੋਸ਼ ਹਵਾਸ ਵਿਚ ਕੀਤੇ ਹੋਏ ਨੇ। ਸੰਮਤ 1960 ਵਿਚ ਪੰਜਾਬ ਵਿਚ ਤਾਊਨ ਦੀ ਬਿਮਾਰੀ ਝੁਲ ਗਈ। ਪੱਟਾਂ ਦੇ ਸੰਨ ਵਿਚ ਫੋੜੀ ਨਿਕਲਣੀ ਤੇ ਬੰਦੇ ਨੇ ਉਸ ਦੀ ਤਾਬ ਨ ਝਲਦਿਆਂ ਪ੍ਰਾਣ ਦੇ ਦੇਣੇ। ਅਤੇ ਲੋਕ ਮੱਖੀਆਂ ਵਾਂਗ ਮਰਨ ਲੱਗੇ। ਮੇਰਾ ਤੇ ਹਰਨਾਮ ਸਿੰਘ ਧੱਕੋਸ਼ਾਹੀਏ ਦਾ ਤਾਏ ਚਾਚੇ ਦੇ ਪੁਤ ਭਰਾਵਾਂ ਦਾ ਸਾਕ ਹੈ। ਸਾਡਾ ਦਾਦਾ ਇਕੋ ਸੀ। ਸਾਡਾ ਪਿਛਲਾ ਪਿੰਡ ਵਰਨ ਜ਼ਿਲਾ ਸ਼ੇਖੂਪੁਰ ਹੈ। ਸਾਡੇ ਘਰ ਵਿਚ ਤਾਊਨ ਦਾ ਏਨਾ ਜ਼ੋਰ ਪਿਆ ਕਿ ਮੇਰੇ ਪਿਤਾ ਉੱਤਮ ਸਿੰਘ, ਹਰਨਾਮ ਸਿੰਘ ਧੱਕੋਸ਼ਾਹੀਏ ਦਾ ਪਿਤਾ ਮਈਆ ਸਿੰਘ, ਮੇਰੇ ਦੋ ਵੱਡੇ ਭਰਾ ਹਾਕਮ ਸਿੰਘ ਤੇ ਸ਼ਰਮ ਸਿੰਘ ਤੇ ਧੱਕੋਸ਼ਾਹੀਏ ਦੇ ਵੱਡੇ ਭਰਾ ਇੰਦਰ ਸਿੰਘ ਤੇ ਕਰਤਾਰ ਸਿੰਘ ਦਿਨਾਂ ਵਿਚ ਹੀ ਫੋੜੀ ਨਾਲ ਗੁਜ਼ਰ ਗਏ। ਲਗ ਭਗ ਏਹੋ ਹਾਲ ਦੇਸ ਦੇ ਹਰ ਘਰ ਦਾ ਸੀ। ਉਸ ਵੇਲੇ ਦੇ ਰਿਵਾਜ ਅਨੁਸਾਰ ਚਾਚੀ ਮਤਾਬ ਕੌਰ, ਇਸਦਾ ਛੋਟਾ ਪੁੱਤਰ ਹਰਨਾਮ ਸਿੰਘ ਤੇ ਮੈਂ ਫੁੱਲ ਗੰਗਾ ਪਰਵਾਹੁਣ ਹਰਦੁਆਰ ਗਏ। ਉਸ ਵੇਲੇ ਮੈ 16 ਸਾਲ ਦਾ ਸਾਂ ਤੇ ਮੇਰਾ ਹੀ ਹਾਣ ਪਰਮਾਣ ਧੱਕੋਸ਼ਾਹੀਆ। ਅਸੀਂ ਗੰਗਾ ਫੁਲ ਪਰਵਾਹ ਕੇ ਸ੍ਰੀ ਭੈਣੀ ਸਾਹਿਬ ਆਏ।

"ਸਤਿਗੁਰੂ ਹਰੀ ਸਿੰਘ ਜੀ ਆਪਣੇ ਭਜਨ ਕਰਨ ਵਾਲੇ ਚੁਬਾਰੇ ਤੋਂ ਸੱਜੇ ਹੱਥ ਗੱਲੇ ਦੀ ਛੱਤ ਤੇ ਇਸ਼ਨਾਨ ਕਰਨ ਲਈ ਚੌਕੀ ਤੇ ਬਰਾਜਮਾਨ ਸਨ। ਕੋਲ ਮਾਤਾ ਜੀਉਣ ਕੌਰ ਜੀ ਦਹੀ ਦਾ ਕੌਲਾ ਲੈ ਕੇ ਖਲੋਤੇ ਹੋਏ ਸਨ। ਸੇਵਕ ਜਲ ਦਾ ਗੜਵਾ ਲਈ ਖਲਾ ਸੀ ਕਿ ਮੇਰੀ ਚਾਚੀ ਜੀ ਦੀਆਂ ਗੁਰੂ ਜੀ ਦਾ ਦਰਸ਼ਨ ਕਰਕੇ ਭੁੱਬਾਂ ਨਿਕਲ ਗਈਆਂ। ਘਰ ਮਰਦਾਂ ਬਿਨਾ ਖਾਲੀ ਹੋ ਗਿਆ ਸੀ। ਸੱਚੇ ਪਾਤਸ਼ਾਹ ਜੀ ਦੇ ਵੀ ਦੇਹ ਕਰਕੇ ਨੇਤਰ ਬੰਦ ਹੋਇਆਂ ਡੇਢ ਸਾਲ ਹੋ ਗਿਆ ਸੀ। ਐਸੀ ਕਰੁਣਾ ਛਾਈ ਕਿ ਸਤਿਗੁਰੂ ਜੀ ਨੇ ਇਸ਼ਨਾਨ ਰੋਕ ਕੇ ਸਾਡੀ ਚਾਚੀ ਦੀ ਵਿਥਿਆ ਸੁਣੀ ਤੇ ਘਰ ਵਿਚ ਰਹਿ ਗਏ ਅਸਾਂ ਦੋਹਾਂ ਬਾਰੇ ਵੀ ਜਾਣਿਆ। ਸਤਿਗੁਰਾਂ ਬਖਸ਼ਸ਼ ਕੀਤੀ—ਮਤਾਬ ਕੁਰੇ ਘਬਰਾ ਨਾ। ਸਤਿਗੁਰੂ ਕਿਰਪਾ ਕਰਨਗੇ। ਇਹ ਬੱਚੇ ਹਰੀ ਕਾਇਮ ਰਹਿ ਕੇ ਆਯੂ ਭੋਗਣਗੇ। ਅਤੇ ਇਹ ਜਿਸ ਕੰਮ ਨੂੰ ਵੀ ਹੱਥ ਪਾਉਣਗੇ, ਉਹ ਇਹਨਾਂ ਨੂੰ ਰਾਸ ਆਵੇਗਾ।

"ਇਹ ਸਤਿਗੁਰਾਂ ਦੀ ਹੀ ਕਿਰਪਾ ਹੈ ਕਿ ਮੈ ਅਜੇ ਤਕ ਸੁਚੇਤ ਜੀਉ ਰਿਹਾ ਹਾਂ। ਅਤੇ ਸਚਮੁਚ ਹੀ ਜੋ ਕੰਮ ਵੀ ਸ਼ੁਰੂ ਕੀਤਾ ਹੈ। ਉਸ ਵਿਚੋਂ ਕਦੇ ਘਾਟਾ ਨਹੀ ਪਿਆ। ਮੈ ਖੋਜੀ ਦੇ ਤੌਰ ਤੇ ਪ੍ਰਸਿੱਧ ਸਾਂ, ਜੋਤਸ਼ੀ ਵੀ ਇਸੇ ਲਈ ਕਿਹਾ ਜਾਣ ਲੱਗਿਆ ਕਿ ਜਿਸਦਾ ਖੁਰਾ ਮੈ ਨੱਪਿਆ, ਉਹ ਬਚ ਨਹੀ ਸਕਿਆ। ਇਕ ਵਾਰ ਇਕ ਗਰੀਬ ਔਰਤ ਦੀ ਮੱਝ ਚੋਰੀ ਹੋ ਗਈ। ਇਹੋ ਉਹਦੀ ਪੂੰਜੀ

ਸੀ। ਉਹ ਮੇਰੇ ਪਾਸ ਰੋਂਦੀ ਧੋਂਦੀ ਆਈ। ਮੈਂ ਉਸ ਨੂੰ ਆਪਣੀ ਇਕ ਦੁਧੈਲ ਮਹਿੰ ਖੋਲ੍ਹ ਦਿੱਤੀ: ਜਦ ਤਕ ਤੇਰੀ ਨਹੀ ਮਿਲਦੀ, ਇਸਨੂੰ ਆਪਣੀ ਸਮਝ ਕੇ ਵਰਤ।

ਸਾਡੇ ਘਰ ਦੀ ਅੱਜ ਵਾਲੀ ਅਵਸਥਾ ਵੀ ਸਤਿਗੁਰੂ ਹਰੀ ਸਿੰਘ ਜੀ ਦੇ ਬਚਨਾਂ ਦੁਆਰਾ ਹੀ ਕਾਇਮ ਹੈ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੱਜ ਟਿੱਬੇ ਵਾਲੇ ਖੂਹ ਤੇ ਆਖਰੀ ਦੀਵਾਨ ਹੈ। ਸੋ ਇਕ ਵਜੇ ਤੋਂ ਕਥਾ ਦੇ ਆਰੰਭ ਤੋਂ ਹੀ ਸੰਗਤ ਦੂਰ ਨੇੜੇ ਦੇ ਨਗਰਾਂ 'ਚੋਂ ਆਉਣ ਲੱਗੀ ਤੇ 4 ਵਜੇ ਕੀਰਤਨ ਵੇਲੇ ਤਕ ਆ-ਆ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਝੁਕਾਕੇ, ਭੇਟਾ ਧਰਕੇ ਨਿਸਚਿਤ ਥਾਵਾਂ ਤੇ ਬੈਠਦੀ ਰਹੀ।

ਅੱਜ ਦੇ ਕੀਰਤਨ ਦਾ ਆਰੰਭ ਰਾਗ ਹਿੰਡੋਲ ਦੇ ਸ਼ਬਦ ਹੇ ਗੋਬਿੰਦ ਹੇ ਗੋਪਾਲ ਨਾਲ ਸੰਤ ਸੁਜਾਨ ਸਿੰਘ ਨੇ ਕੀਤਾ। ਫੇਰ ਉਸਤਾਦ ਹਰਭਜਨ ਸਿੰਘ ਰਾਗੀ ਤੇ ਕਲਾਕਾਰ ਜਥੇ ਨੇ ਸ੍ਰੀ ਸਤਿਗੁਰੂ ਜੀ ਦੇ ਸੁਝਾਏ ਤੇ ਅਗਵਾਈ ਦਿਤੇ ਰਾਗ ਬਿਹਾਗ ਨਾਲ "ਕਬ ਲਾਗੈ ਰੇ ਮਸਤਕ ਚਰਨ ਰਜ" ਭਾਈ ਗੁਰਦਾਸ ਜੀ ਦਾ ਕਬਿਤ ਗੰਵਿਆ ਗਿਆ। ਇਸ ਧਰੁਪਦ ਨਾਲ ਮਹਾਰਾਜ ਜੀ ਦਾ ਮ੍ਰਿਦੰਗ ਖਜ਼ਾਨ ਸਿੰਘ ਦਾ ਤਬਲਾ ਗੂੰਜਦੇ ਰਹੇ। ਅੱਜ ਦਿੱਲੀ ਦਾ ਬਲਬੀਰ ਸਿੰਘ ਸਪੁਤ੍ਰ ਸੰਤ ਪਿਆਰਾ ਸਿੰਘ ਰਮੇਸ਼ ਨਗਰ ਵੀ ਸਾਥ ਦਿੰਦਾ ਰਿਹਾ। ਦੂਜਾ ਸ਼ਬਦ ਤੁਮ ਹੋ ਸਭ ਰਾਜਨ ਕੇ ਰਾਜਾ।

ਜਦੋਂ ਦਾ ਅੱਸੂ ਦੇ ਮੇਲੇ ਦਾ ਆਰੰਭ ਹੋਇਆ ਹੈ ਤਦ ਤੋਂ ਹੀ ਸੰਤ ਗੁਰਮੁਖ ਸਿੰਘ ਲੁਹਾਰਾਂ ਵੀਡੀਓਗ੍ਰਾਫ਼ੀ, ਟੇਪ ਭਾਸ਼ਣਾਂ ਦੀ ਜ਼ਿੰਮੇਵਾਰੀ ਨਿਬਾਹੁੰਦਾ ਰਿਹਾ ਹੈ। ਇਸਦਾ ਹੋਰ ਸਹਾਇਕ ਹੈ ਹਰਪਾਲ ਸਿੰਘ ਭੈਣੀ ਸਾਹਿਬ।

ਵਿਸ਼ੇਸ਼ ਵਿਅਕਤੀਆਂ ਵਿਚ ਸੰਤ ਬਾਬਾ ਛਿੰਦਾ ਸਿੰਘ, ਗਿਆਨੀ ਗੁਰਚਰਨ ਸਿੰਘ ਪੰਛੀ, ਸੰਤ ਅਜੀਤ ਸਿੰਘ ਹੈਰਤ, ਸ੍ਰੀ ਰਾਮ ਨਿਵਾਸ ਮੈਨੇਜਰ ਸਟੇਟ ਬੈਂਕ ਰਾਣੀਆਂ, ਸ. ਅਮੀਰ ਸਿੰਘ ਵਕੀਲ, ਸ. ਗੁਰਦੇਵ ਸਿੰਘ ਕੂਕਾ, ਵਕੀਲ ਹੋਰ ਵੀ ਜਿਨ੍ਹਾਂ ਨੂੰ ਮੈਂ ਜਾਣਦਾ ਨਹੀ।

ਦੀਵਾਨ ਦੀ ਸਮਾਪਤੀ ਤੇ ਮਹਾਰਾਜ ਜੀ ਨੇ ਵਿਦਿਅਕ ਜਥੇ ਦੇ ਪ੍ਰੋਗਰਾਮਾਂ ਦੀ ਰੋਚਕਤਾ ਦਰਸਾਣ ਲਈ ਆਪ ਅਨਾਊਂਸਮੈਂਟ ਕੀਤੀ।

ਇਹ ਵੀ ਐਲਾਨ ਕੀਤਾ ਕਿ ਕੱਲ੍ਹ ਆਸਾ ਦੀ ਵਾਰ ਪਿੱਛੋਂ ਮੇਲੇ ਦਾ ਸਾਰਾ ਪ੍ਰੋਗਰਾਮ ਸ੍ਰੀ ਜੀਵਨ ਨਗਰ ਹੋਇਆ ਕਰੇਗਾ।

ਵਿਦਿਅਕ ਜਥਿਆਂ ਦੇ ਪ੍ਰਧਾਨ ਸੰਤ ਦਲੀਪ ਸਿੰਘ ਨੇ ਅੱਜ ਦੀਵਾਨ ਵਿਚ 6 ਮਾਸਕ ਪੱਤਰ ਨਿਰੀਖਿਅਕ ਦੀਆਂ ਕਾਪੀਆਂ ਵੰਡਵਾਣ ਦੇ ਨਾਲ ਨਾਲ ਸਾਧ ਸੰਗਤ ਨੂੰ ਨਾਮਧਾਰੀ ਜਿੰਨਿੰਗ ਮਿਲ ਵਿਚ ਵਿਦਿਅਕ ਜਥਿਆਂ ਦੇ ਚਲਦੇ ਪ੍ਰੋਗਰਾਮ ਬਾਰੇ ਵੀ ਦੱਸਿਆ। ਅੱਜ 41 ਮੈਂਬਰਾਂ ਨੇ ਲਿਖਤੀ ਮੁਕਾਬਲੇ ਵਿਚ ਭਾਗ ਲਿਆ।

15 ਮਿੰਟਾਂ ਵਿਚ 35 ਸਵਾਲਾਂ ਦੇ ਜਵਾਬ ਦੇਣੇ ਸਨ। ਇਹਨਾਂ ਵਿਚੋਂ 12 ਵਿਅਕਤੀਆਂ ਨੂੰ ਹੀ ਕਾਮਯਾਬੀ ਮਿਲੀ।

ਪ੍ਰਧਾਨ ਨੇ ਉਨ੍ਹਾਂ ਦੀਆਂ ਉਦਾਹਰਣਾਂ ਵੀ ਸੰਗਤ ਨੂੰ ਸੁਣਾਦੀਆਂ ਜਿਨ੍ਹਾਂ ਨੇ ਰੱਜ ਕੇ ਗ਼ਲਤ ਜਵਾਬ ਦਿੱਤੇ ਸਨ।

ਸਾਧ ਸੰਗਤ ਨੇ ਪੰਡਾਲ ਵਿਚੋਂ ਉਠ ਕੇ ਲੰਗਰ ਵਾਲੇ ਖੇਤਾਂ ਵਿਚ ਪੰਗਤਾਂ ਲਾਈਆਂ। ਲੰਗਰ ਬਾਰੇ ਇਕ ਗੱਲ ਕਹਿਣੀ ਜ਼ਰੂਰੀ ਹੈ ਕਿ ਇਸ ਮੇਲੇ ਸਮੇਂ ਪ੍ਰਸ਼ਾਦੇ ਬਹੁਤ ਵਧੀਆ ਪੱਕੇ ਤੇ ਚੁਪੜੀਚੇ ਹਨ। ਕੇਵਲ ਪ੍ਰਸ਼ਾਦਾ ਵੀ ਦੁਧ ਦਾ ਸੁਆਦ ਦਿੰਦਾ ਹੈ। ਮਹਾਂ ਦਾ ਦਾਲਾ ਵੀ ਸਦਾ ਵਧੀਆ ਤੇ ਸੁਆਦਲਾ ਰਿਹਾ ਹੈ। ਪ੍ਰਬੰਧਕ ਜੀਵਨ ਨਗਰੋਂ ਦੋ ਵੇਲੇ ਲਿਆ ਕੇ ਸਾਧ ਸੰਗਤ ਨੂੰ ਸੰਤੁਸ਼ਟ ਕਰਦੇ ਹਨ। ਇਹੋ ਲੰਗਰ ਟਿੱਬੇ ਵਾਲੇ ਖੂਹ ਤੇ ਰਹਿਣ ਵਾਲੇ ਇਕ ਵੱਖਰੇ ਤੰਬੂ ਵਿਚ ਸੋਧੀ ਸਿੰਘ ਹੋਣ ਕਰਕੇ ਛਕਦੇ ਹਨ—ਖੁਲ੍ਹੇ ਸਿੰਘ ਵੀ ਜ਼ਿੰਮੇਵਾਰੀ ਦੇ ਪੱਖੋਂ ਏਥੇ ਹੀ ਭੋਜਨ ਹਨ। ਸ੍ਰੀ ਸਤਿਗੁਰੂ ਜੀ ਨੇ ਵੀ ਸਦਾ ਲੰਗਰ ਦਾ ਹੀ ਦਾਲਾ ਪ੍ਰਸ਼ਾਦਾ ਛਕਿਆ ਹੈ ਭਾਵੇਂ ਸਾਗ ਪਾਤ ਕੁਝ ਹੋਰ ਵੀ ਤਿਆਰ ਹੋ ਜਾਂਦਾ ਰਿਹਾ।

ਬੇਬੇ ਦਲੀਪ ਕੌਰ, ਮਹਾਰਾਜ ਜੀ ਦੇ ਘਰੋਂ, ਲੰਗਰ ਦੀ ਦੇਖ ਰੇਖ ਕਰਦੇ ਰਹੇ ਹਨ। ਉਹ ਆਸਾ ਦੀ ਵਾਰ ਵੇਲੇ ਹੀ ਦੀਵਾਨ ਵਿਚ ਜਾਂਦੇ ਰਹੇ ਹਨ। ਦੁਪਹਿਰ ਬਾਦ ਦਾ ਦੀਵਾਨ ਉਹਨਾਂ ਦੇ ਨਸੀਬ ਨਹੀ ਹੋਇਆ। ਮਾਤਾ ਜੀ ਸਿਹਤ ਕਾਰਨ ਕੁਝ ਢਿੱਲੇ-ਮਾਂਦੇ ਹੋਣ ਕਰਕੇ ਅੱਜ ਕੱਲ ਭੈਣੀ ਸਾਹਿਬ ਹੀ ਹਨ—ਪਰ ਗਏ ਜੀਵਨ ਨਗਰੋਂ ਹੀ ਹਨ 3-4 ਦਿਨ ਤੋਂ।

6.20 ਸ਼ਾਮੀ ਪ੍ਰਸ਼ਾਦ ਛਕ ਕੇ ਵਿਹਲਾ ਹੋਇਆ ਹੀ ਸਾਂ ਕਿ ਮੈਨੂੰ ਘੁਸਮੁਸੇ ਵਿਚ ਸੰਤ ਤਰਸੇਮ ਸਿੰਘ ਮਿਲਿਆ। ਉਹ ਕਾਫ਼ੀ ਪਰੇਸ਼ਾਨ ਸੀ। ਕਿਸੇ ਉਸ ਆਦਮੀ ਦੀ ਉਸਨੂੰ ਤਲਾਸ਼ ਸੀ ਜੁ ਉਸਦੀ ਭਾਵਨਾ ਅਤੇ ਪਰੇਸ਼ਾਨੀ ਦਾ ਮੌਜੂ ਨ ਉਡਾਏ, ਠੀਕ ਤਰ੍ਹਾਂ ਉਸਦੇ ਦਿਲ ਦੇ ਉਬਾਲ ਨੂੰ ਗ੍ਰਹਿਣ ਕਰੇ ਅਤੇ ਉਸਨੂੰ ਆਪੇ ਵਿਚ ਜਜ਼ਬ ਕਰ ਲਏ। ਮੈਂ ਹੀ ਉਸਨੂੰ ਮਾਕੂਲ ਜਾਪਿਆ। 10 ਮਿੰਟ ਤੱਕ ਦੀ ਗੱਲ ਬਾਤ ਦਾ ਨਚੋੜ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਕਹੇ ਜਾਂਦੇ ਬੰਦੇ ਸੰਤ ਅਵਤਾਰ ਸਿੰਘ ਘੁੰਮਣ ਅਤੇ ਕਰਨੈਲ ਸਿੰਘ ਵੀ ਇਸ ਗੱਲ ਦਾ ਅੰਦਰ ਖਾਤੇ ਪਰਚਾਰ ਕਰ ਰਹੇ ਹਨ ਕਿ ਤਰਸੇਮ ਸਿੰਘ ਮਹਾਰਾਜ ਜੀ ਨੂੰ ਗੁਰੂ ਪਰਵਾਰ ਦਾ ਮੈਂਬਰ ਸਮਝ ਕੇ ਉਨ੍ਹਾਂ ਵਲ ਨਰਮ ਰੁਖ ਨਹੀ ਕਰਦਾ। ਤਰਸੇਮ ਸਿੰਘ ਸਤਿਗੁਰੂ ਜੀ ਦਾ ਨਿਜੀ ਸਕੱਤਰ ਹੋਣ ਕਰਕੇ ਤੇ ਉਨ੍ਹਾਂ ਨੂੰ ਸਰੋਵਪਰ ਸਮਝ ਕੇ ਸ੍ਰੀ ਹਜ਼ੂਰ ਦੇ ਵਿਚਾਰਾਂ ਨੂੰ ਅਹਿਮੀਅਤ ਦਿੰਦਾ ਹੈ ਪਰ ਸੱਚੇ ਪਾਤਸ਼ਾਹ ਜੀ ਵੀ ਕਈ ਵਾਰ ਅਜਿਹੇ ਦੋ ਰੁਖਿਆਂ ਦੇ ਕਹੇ ਨੂੰ ਥਾਂ ਦੇ ਕੇ ਇਸਨੂੰ ਠਿੱਠ ਕਰ ਛਡਦੇ ਹਨ ਤੇ ਇਸਨੂੰ ਆਪਣੇ ਹੇਠੋਂ ਧਰਤੀ ਖਿਸਕਦੀ ਜਾਪਦੀ ਹੈ। ਇਹ ਕੀ ਕਰੇ, ਕੀ ਨਾ ਕਰੇ। ਸਤਿਗੁਰੂ ਜੀ ਤੋਂ ਛੁੱਟੀ ਕਿਵੇਂ ਲਵੇ ਤੇ ਹੁਣ ਜਾ ਕੇ ਕਿਧਰੇ ਕੀ ਕਰੇ!

ਮੈਂ ਤਰਸੇਮ ਸਿੰਘ ਨੂੰ ਇਕ ਸਲਾਹ ਦਿੱਤੀ ਕਿ ਉਹ ਕੁਝ ਸਮਾਂ ਲੈ ਕੇ ਮਨ ਦੀ ਵਿਥਿਆ ਉਨ੍ਹਾਂ ਪਾਸ ਹੀ ਕਹਿ ਸੁਣਾਏ।

6.35 ਵਜੇ ਮੈਂ ਨਾਮਧਾਰੀ ਜਿੰਨਿੰਗ ਮਿਲ ਵਿਚ ਪਹੁੰਚ ਗਿਆ। ਏਥੇ ਏਸ ਘੜੀ 40 ਵਿਦਿਅਕ ਜਥੇ ਵਾਲੇ ਤੇ ਏਨੇ ਕੁ ਹੀ ਹੋਰ ਦਰਸ਼ਕ ਸਨ। ਇਸ ਮੌਕੇ ਭਾਸ਼ਣ ਮੁਕਾਬਲਾ ਜਾਰੀ ਹੋਇਆ। ਵਿਸ਼ਾ ਸੀ, ਸਿੱਖੀ ਪਰੰਪਰਾ ਦੇ ਪ੍ਰਤੀਕ ਨਾਮਧਾਰੀ।

ਇਸ ਦੇ ਜੱਜ ਸਨ: 1. ਮਾ: ਅਮਰੀਕ ਸਿੰਘ, 2. ਸੰਤ ਆਤਮਾ ਸਿੰਘ ਸਨਖਤਰਾ, 3. ਸ. ਤਾਰਾ ਸਿੰਘ ਅਨਜਾਣ ਦਿੱਲੀ ਅਤੇ 4. ਸੰਤ ਅਜੀਤ ਸਿੰਘ ਸਕੱਤਰ ਸਰਬਹਿੰਦ ਨਾਮਧਾਰੀ ਵਿਦਿਅਕ ਜੱਥਾ। ਸ਼ੈਲੀ, ਲਚਕ, ਵਿਸ਼ਾ ਅਤੇ ਪ੍ਰਮਾਣਾਂ ਤੇ ਨੰਬਰ ਦਿੱਤੇ ਜਾਣੇ ਸਨ। ਟਾਈਮ 6 ਮਿੰਟ।

ਹੇਠ ਲਿਖੇ ਵਿਅਕਤੀਆਂ ਨੇ ਤਕਰੀਰਾਂ ਕੀਤੀਆਂ:

1. ਮਾ: ਸੁਰਜੀਤ ਸਿੰਘ ਗੋਰਾਇਆ
2. ਜਥੇਦਾਰ ਗੁਰਦੀਪ ਸਿੰਘ ਭੈ: ਸਾ:
3. ਸ੍ਰੀ ਪ੍ਰੀਤਮ ਸਿੰਘ, ਮੰਡੀ, ਹਿਮਾਚਲ
4. ਸ੍ਰੀ ਗੁਰਦੀਪ ਸਿੰਘ ਸੰਤ ਨਗਰ
5. ਸ੍ਰੀ ਹਰਪਾਲ ਸਿੰਘ ਭੈਣੀ ਸਾਹਿਬ
6. ਸ੍ਰੀ ਜੁਗਿੰਦਰ ਸਿੰਘ ਮੁਕਤਾ
7. ਸੰਤ ਬਸੰਤ ਸਿੰਘ ਐਲਨਾਬਾਦ
8. ਸੰਤ ਸਰਬਜੀਤ ਸਿੰਘ ਗਵਾਲੀਅਰ
9. ਸ੍ਰੀ ਸੁਵਿੰਦਰ ਸਿੰਘ ਲੁਧਿਆਣਾ
10. ਸ੍ਰੀ ਰਘੁਬੀਰ ਸਿੰਘ ਰਾਣੀਆਂ

ਤਕਰੀਰਾਂ ਟੂ ਦੀ ਪੁਆਇੰਟ ਨਾ ਹੋਣ ਦਾ ਅਜ਼ਹਾਰ ਉਠਕੇ ਮਾ: ਅਮਰੀਕ ਸਿੰਘ ਨੇ ਵੀ ਕੀਤਾ ਜੋ ਜੱਜ ਸਨ। ਵਿਸ਼ੇਸ਼ ਸਰੋਤਿਆਂ ਵਿਚੋਂ ਗਿਆਨੀ ਗੁਰਚਰਨ ਸਿੰਘ 'ਪੰਛੀ' ਨੇ ਵੀ ਖਲੋ ਕੇ ਦੱਸਿਆ: ਬੁਲਾਰਿਆਂ ਪੜ੍ਹਿਆ ਕੁਝ ਨਹੀ ਲਗਦਾ। ਸੰਤ ਅਜੀਤ ਸਿੰਘ ਫਾਰਸੀ ਵਿਦਵਾਨ, ਤੱਖਲਸ ਹੈਰਤ ਨੇ ਤਾਂ ਉਰਦੂ ਜ਼ਬਾਨ ਦੁਆਰਾ ਆਪਣੀ ਪਹਿਚਾਨ ਹੀ ਕਰਵਾਈ ਵਕਤ ਦੀ ਨੌਈਅਤ ਨੂੰ ਵੇਖਕੇ। 7.40 ਤੇ ਸ੍ਰੀ ਸਤਿਗੁਰੂ ਜੀ ਨੇ ਸਮਾਗਮ ਨੂੰ ਰੌਣਕ ਬਖਸ਼ੀ। ਇਸ ਵੇਲੇ ਤਾਂ ਸ੍ਰੋਤੇ ਅਤੇ ਮੈਂਬਰ 200 ਦੇ ਕਰੀਬ ਹੋ ਗਏ। ਸਬੱਬ ਨਾਲ ਪਹਿਲਾਂ ਸ. ਜਗਦੀਸ਼ ਸਿੰਘ ਆਫ਼ ਵਰਿਆਮ, ਫੇਰ ਸ. ਹਰਵਿੰਦਰ ਸਿੰਘ ਹੰਸਪਾਲ ਜੀ ਅਤੇ ਸ. ਸੁਖਦੇਵ ਸਿੰਘ ਬਾਲੀ ਨਗਰ ਸਕੱਤਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵੀ ਪਹੁੰਚ ਗਏ। ਇਹਨਾਂ ਦੀ ਪਹੁੰਚ ਸਤਿਗੁਰਾਂ ਤੋਂ ਪਹਿਲਾਂ ਸੀ। ਪ੍ਰਧਾਨ ਸੰਤ ਦਲੀਪ ਸਿੰਘ ਨੇ ਕਾਰਵਾਈ ਤੇ ਨੋਟਿਸ ਲਿਆ ਤੇ ਹੰਸਪਾਲ ਜੀ ਨੂੰ ਕੁਝ ਕਹਿਣ ਲਈ ਆਖਿਆ। ਹੰਸਪਾਲ ਜੀ ਨੇ ਇਸ ਉਦਮ ਦੀ ਸ਼ਲਾਘਾ ਕਰਕੇ ਸੁਝਾਊ ਦਿੱਤਾ

ਕਿ ਪੇਪਰ ਘਰੋਂ ਤਿਆਰ ਕਰਕੇ ਵਿਦਿਆਰਥੀ ਲਿਆਇਆ ਕਰਨ। ਸਤਿਗੁਰੂ ਜੀ 7 ਕੁ ਮਿੰਟ ਬਾਅਦ ਚਲੇ ਗਏ।

ਭਾਵੇਂ ਜੱਜ ਲੋਕਾਂ ਨੇ ਨੰਬਰਾਂ ਅਨੁਸਾਰ ਕਿਸੇ ਵਿਅਕਤੀ ਨੂੰ ਵੀ ਇਨਾਮ ਯੋਗ ਨਹੀ ਜਾਤਾ ਪਰ ਮੈਨੂੰ ਮਾ: ਸੁਰਜੀਤ ਸਿੰਘ ਅਤੇ ਸ੍ਰੀ ਹਰਪਾਲ ਸਿੰਘ ਵਧੇਰੇ ਠੀਕ ਲੱਗੇ। ਹਰਪਾਲ ਸਿੰਘ ਨੇ ਲੀਕ ਨਾਲੋਂ ਹਟਕੇ 6 ਮਿੰਟ ਵਿਚ ਬਹੁਤ ਕੁਝ ਆਖ ਦਿੱਤਾ ਜੁ ਪਰੰਪਰਾ ਨਾਲ ਸੰਬੰਧਤ ਹੀ ਸੀ।

8 ਵਜੇ ਸਮਾਗਮ ਸਮਾਪਤ ਹੋ ਗਿਆ।

ਸੰਤ ਦਲੀਪ ਸਿੰਘ ਨੇ ਐਲਾਨ ਕੀਤਾ ਕਿ ਗੁਰਮੁਖ ਸਿੰਘ ਲੁਹਾਰਾਂ ਇਕ ਵੀਡੀਓ ਟੇਪ-ਆਸਾ ਦੀ ਵਾਰ ਦਾ ਨਮੂਨਾ ਵਖਾ ਰਹੇ ਹਨ ਜੁ ਦਿੱਲੀ ਹੋਲੇ ਸਮੇਂ ਤਿਆਰ ਕੀਤੀ ਗਈ। ਇਹ ਕੈਸੇਟਾਂ ਵਿਕਰੀ ਲਈ ਮੌਜੂਦ ਹਨ। ਤਿੰਨ ਘੰਟੇ ਦੀ 250/- ਵਿਚ, ਹਰ ਕੋਈ ਖਰੀਦ ਕੇ ਲੈ ਜਾਵੇ।

ਮੈਂ ਤਾਂ 8.15 ਤਕ ਚਲਦੇ ਪ੍ਰੋਗਰਾਮ ਨੂੰ ਛੱਡ ਕੇ ਆ ਗਿਆ। ਪਿਛੋਂ ਵੀਡੀਓ ਕੈਸੇਟਾਂ ਦੁਆਰਾ ਕੁਝ ਬੀਤੇ ਦਿਨਾਂ ਦੀਆਂ ਯਾਦਾਂ ਸਾਂਝੀਆਂ ਕੀਤੀਆਂ ਗਈਆਂ।

## 24 ਅਕਤੂਬਰ 1985, ਵੀਰਵਾਰ
## ਟਿੱਬੇ ਵਾਲਾ ਖੂਹ, ਜੀਵਨ ਨਗਰ

ਕਈ ਸਾਲਾਂ ਤੋਂ ਮੈਂ ਚਾਹ ਰਿਹਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੀ ਨਿੱਜੀ ਜਪ-ਤਪ ਸਮੇਂ ਮੈਂ ਇਕ ਫੋਟੋ ਲਵਾਂ। ਪਰ ਏਨਾ ਸਵਖਤੇ ਉੱਦਮ ਵੀ ਨਹੀ ਕੀਤਾ ਗਿਆ ਅਤੇ ਆਗਿਆ ਵੀ ਪ੍ਰਾਪਤ ਨਹੀ ਕੀਤੀ ਗਈ। ਐਤਕਾਂ ਸਕੱਤਰ ਸਾਹਿਬ ਨਾਲ ਪੱਕੀ ਪਕਾਈ ਸੀ ਕਿ ਅਖੀਰਲੇ ਦਿਨ ਅੰਮ੍ਰਿਤ ਵੇਲੇ ਹੀ ਸਹੀ ਇਕ ਫੋਟੋਗ੍ਰਾਫ਼ ਜ਼ਰੂਰ ਹੋ ਜਾਵੇ! ਪਰ ਸਕੱਤਰ ਸਾਹਿਬ ਦੀ ਮਾਨਸਿਕ ਦਸ਼ਾ ਪੂਰੇ ਰਉ ਵਿਚ ਨਹੀ ਸੀ, ਅੱਜ ਸਵੇਰੇ ਕਿਉਂਕਿ ਅੰਤਰ ਦ੍ਵੰਦ ਨੇ ਜੀਵਨ-ਮਰਨ ਦੇ ਗੇੜ ਵਿਚ ਪਾਇਆ ਹੋਣੈ। ਰਾਤੋ ਰਾਤ ਸਥਿਤੀ ਵਿਚ ਅਚਾਨਕ ਤਬਦੀਲੀ ਸ਼ਾਇਦ ਨਾ ਹੋਈ ਹੋਵੇ।

ਮੈਨੂੰ ਰਾਤੀ ਗੁਰਦੇਵ-ਹਰਭਜਨ ਸਿੰਘ ਦਾ ਸੁਨੇਹਾ ਮਿਲ ਗਿਆ ਸੀ ਕਿ ਮੈਂ ਅੰਮ੍ਰਿਤ ਵੇਲੇ 4 ਵਜੇ ਤਿਆਰ ਰਹਾਂ, ਜੀਪ ਆਵੇਗੀ ਤੇ ਸਾਨੂੰ ਲੈ ਜਾਵੇਗੀ—ਮੈਂ ਵੀ ਅੱਜ ਉਨ੍ਹਾਂ ਨਾਲ ਸੰਤ ਹਜ਼ਾਰਾ ਸਿੰਘ ਮਾੜੀ ਨੂੰ ਮਿਲਣ ਜਾਣਾ ਸੀ ਪਿੰਡ ਮੋਰੀ ਵਾਲੇ।

ਮੈਂ 3 ਵਜੇ ਉਠ ਕੇ 4 ਵਜੇ ਤਕ ਨਹਾ ਧੋ ਕੇ ਐਨ ਟਿਚਨ ਹੋ ਗਿਆ ਪਰ 4.30 ਤਕ ਕੋਈ ਨ ਆਇਆ ਤਾਂ ਮੈਂ ਗੁਰਦੇਵ ਸਿੰਘ ਕੇ ਮਾਪਿਆਂ ਦੇ ਘਰ

ਚਲਾ ਗਿਆ। ਅਜੇ ਸਾਰਾ ਪਰਵਾਰ ਤਿਆਰੀਆਂ ਵਿਚ ਸੀ। ਪਰ 5.30 ਤਕ ਵੀ ਕੋਈ ਸਵਾਰੀ ਨ ਆਈ ਤਾਂ ਅਸੀ ਪੈਦਲ ਚਲ ਪਏ।

ਟਿੱਬੇ ਵਾਲੇ ਖੂਹ ਤੇ ਵਿਸ਼ਾਲ ਪਿੰਡਾਲ ਆਸਾ ਦੀ ਵਾਰ ਦੇ ਪ੍ਰੇਮੀ ਸ੍ਰੋਤਿਆਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਭੌਰਿਆਂ ਨੇ ਰਾਗੀ ਸਿੰਘਾਂ ਤੋਂ ਆਨੰਦ ਪੂਰਵਕ ਸੁਣੀ। ਸਤਿਗੁਰੂ ਜੀ ਨੇ ਹਰਭਜਨ ਸਿੰਘ ਹੁਰਾਂ ਲਈ ਜੀਪ ਤਾਂ ਭੇਜੀ ਪਰ ਅਸੀਂ ਤਾਂ ਪਹੁੰਚ ਚੁੱਕੇ ਸਾਂ।

ਸੱਚੇ ਪਾਤਸ਼ਾਹ ਜੀ ਨੇ ਅੱਜ ਆਪਣੇ ਨਿਤਨੇਮ ਅਰਥਾਤ ਜਪ ਤਪ ਦੀ ਸਮਾਪਤੀ ਕਰ ਦਿੱਤੀ ਹੈ। ਮੈਂ ਤਾਂ ਏਨੇ ਦਿਨਾਂ ਵਿਚ ਅੱਜ ਹੀ ਸਵੇਰ ਦੇ ਅਲਾਹੀ ਸਮਾਗਮ ਵਿਚ ਪਹੁੰਚਾ ਸਾਂ। ਡੇਢ ਹਜ਼ਾਰ ਇਸਤਰੀ ਪੁਰਸ਼ਾਂ ਦਾ ਏਨੀ ਦੂਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਸੁਣਨ ਆਉਣਾ, ਸਤਿਗੁਰੂ ਜੀ ਦੇ ਦਰਸ਼ਨਾਂ ਦੀ ਹੀ ਕਰਾਮਾਤ ਹੈ।

6.45 ਵਜੇ ਪੂਰਬਾ ਦੁਆਰਾ ਅਰਦਾਸ ਨਾਲ ਟਿੱਬੇ ਵਾਲੇ ਖੂਹ ਤੇ ਜਪ ਤਪ ਮੇਲੇ ਦੀ ਸਮਾਪਤੀ ਹੋ ਗਈ। ਬਾਕੀ ਦਿਨ ਜੀਵਨ ਨਗਰ ਵਿਚ ਮੇਲਾ ਹੋਵੇਗਾ।

ਸੰਤ ਦਲੀਪ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥੇ ਨੇ ਕੁਝ ਰਿਪੋਰਟ ਕੀਤਾ ਜਿਸ 'ਚੋਂ ਵਿਦਿਆਰਥੀਆਂ ਦੀ ਨਿਘਰਦੀ ਪਹੁੰਚ ਦਾ ਹੀ ਪਤਾ ਲਗਦਾ ਸੀ।

7 ਵਜੇ ਮਹਾਰਾਜ ਨੇ ਸੂਚਨਾ ਐਲਾਨ ਕੀਤੀ ਕਿ ਕਲ੍ਹ ਸਵੇਰੇ ਜੀਵਨ ਨਗਰ ਵਿਖੇ ਆਸਾ ਦੀ ਵਾਰ ਦਾ ਕੀਰਤਨ ਵਾਰਾ ਢੰਗ ਨਾਲ ਹੋਵੇਗਾ ਅਤੇ ਇਸ ਵਿਚ ਵਾਰਾ ਜਥਿਆਂ ਦੇ ਕੀਰਤਨ ਮੁਕਾਬਲੇ ਹੋਣਗੇ, 45 ਮਿੰਟ ਵਿਚ 6 ਸਲੋਕਾਂ ਦਾ ਪੜ੍ਹਨਾ ਜ਼ਰੂਰੀ ਹੋਵੇਗਾ। ਹੇਠ ਲਿਖਿਆਂ ਜਥਿਆਂ ਦੇ 7-7 ਸੱਜਣ ਮੁਕਾਬਲੇ ਵਿਚ ਸ਼ਾਮਲ ਹੋਣਗੇ। ਮੁਖੀਆਂ ਦੇ ਨਾਮ:

1. ਸੰਤ ਸਾਧੂ ਸਿੰਘ ਠੇਕੇਦਾਰ ਜੀਵਨ ਨਗਰ। ਇਸਨੂੰ ਲਾਸਟ ਸਟੇਜ ਦਾ ਕੈਂਸਰ ਸੀ। ਸਤਿਗੁਰੂ ਜੀ ਨੇ ਦਿੱਲੀ ਭੇਜ ਕੇ ਡਾ: ਮੂਸਾ ਤੋਂ ਇਸ ਦਾ ਇਲਾਜ ਕਰਵਾਇਆ। ਰੋਗ ਮੁਕਤ ਹੋ ਕੇ ਹੁਣ ਇਹ ਮੁਕਾਬਲੇ ਵਿਚ ਭਾਗ ਲੈ ਰਿਹਾ ਹੈ।

2. ਡਾ: ਸਾਧਾ ਸਿੰਘ ਕਰੀਵਾਲਾ (ਸਰਸਾ)

3. ਸ੍ਰੀ ਹਰਭਜਨ ਸਿੰਘ ਪਰਵਾਨਾ ਸੰਤ ਨਗਰ

4. ਸੰਤ ਗੁਰਮੁਖ ਸਿੰਘ ਖਾਰਾ ਤੇ ਦਰਸ਼ਨ ਸਿੰਘ

9 ਵਜੇ ਤਕ ਮਹਾਰਾਜ ਜੀ ਨੇ ਜਥਿਆਂ ਵਿਚ ਸ਼ਾਮਲ ਹੋਣ ਵਾਲੇ 7-7 ਵਿਅਕਤੀਆਂ ਦੇ ਨਾਮ ਮੰਗੇ।

ਸ੍ਰੀ ਸਤਿਗੁਰੂ ਜੀ ਦੀਵਾਨ ਦੇ ਅੰਤ ਤਕ ਦਰਸ਼ਨ ਦਿੰਦੇ ਰਹੇ। ਭਰਪੂਰ ਹਾਜ਼ਰੀ ਨੇ ਜੀਵਨ ਨਗਰੋਂ ਆਇਆ ਲੰਗਰ ਛਕਿਆ।

ਹੁਣੇ ਹੀ ਪਿੰਡਾਲ ਉਖਾੜ ਕੇ ਜੀਵਨ ਨਗਰ ਲੈ ਜਾਇਆ ਤੇ ਲਗਾਇਆ ਜਾਵੇਗਾ। ਤੰਬੂ ਵੀ ਉਠਾਏ ਜਾਣਗੇ। ਸੁਣਨ ਵਿਚ ਆਇਆ ਹੈ ਸ੍ਰੀ ਸਤਿਗੁਰੂ

ਜੀ ਦਾ ਨਿਵਾਸ ਟਿਬੇ ਵਾਲੇ ਖੂਹ ਤੇ ਰਹੇਗਾ। ਸੇਵਾਦਾਰਾਂ ਤੇ ਰਾਗੀਆਂ ਦੇ ਤੰਬੂ ਵੀ ਏਥੇ ਰਹਿਣਗੇ, ਬਾਕੀ ਦੇ ਜੀਵਨ ਨਗਰ ਲਜਾਏ ਲਗਾਏ ਜਾਣਗੇ। ਇਲਾਕੇ ਦੇ ਸਿੰਘ ਇਮਦਾਦੀ ਹੋਣਗੇ। ਪੰਥ ਰਤਨ ਮਾ: ਨਿਹਾਲ ਸਿੰਘ ਜੀ ਦੇ ਛੋਟੇ ਲੜਕੇ ਚਰਨਜੀਤ ਸਿੰਘ ਦੀ ਦੇਖ ਰੇਖ ਵਿਚ ਤੰਬੂਆਂ ਤੇ ਪੰਡਾਲ ਦਾ ਕਾਰਜ ਹੋਵੇਗਾ।

ਸ਼ੁਰੂ ਵਿਚ ਸ੍ਰੀ ਭੈਣੀ ਸਾਹਿਬ ਵਿਚ ਜਵਾਨ ਹੋ ਕੇ, ਵਿਆਹੇ ਵਰ੍ਹੇ ਜਾ ਕੇ ਸੇਵਾ ਕਰਨ ਵਾਲੇ ਸੰਤ ਹਜ਼ਾਰਾ ਸਿੰਘ ਮਾਫ਼ੀ ਹਨ। ਆਪਣੀ ਸੁਪਤਨੀ ਬੀਬੀ ਈਸ਼ਰ ਕੌਰ ਨਾਲ ਭੈਣੀ ਸਾਹਿਬ ਨਿਵਾਸ ਹੁੰਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿੱਜੀ ਸੇਵਕ ਭਾਈ ਵਜ਼ੀਰ ਸਿੰਘ ਨਾਲ ਇਨ੍ਹਾਂ ਦਾ ਕਾਫ਼ੀ ਜੋੜ ਸੀ। ਰੰਗੋਂ ਰੂਪੋਂ ਵੀ ਸਤਿਗੁਰੂ ਨੇ ਭਾਗ ਲਾਏ ਹੋਏ ਸਨ। ਇਹਨਾਂ ਦੇ ਨਰ ਸੰਤਾਨ ਨਹੀ ਸੀ, ਦੋ ਬੀਬੀਆਂ ਹੀ ਸਨ। ਇਕ ਵੱਡੀ ਲੜਕੀ, ਹਰਸ਼ਰਨ ਕੌਰ ਸ. ਗੁਰਮੇਲ ਸਿੰਘ ਚੀਮਾ ਨਾਲ ਮਹੇੜੂ ਵਿਖੇ ਮਾ: ਅਜੀਤ ਸਿੰਘ ਚੀਮਾ ਦੇ ਭਾਈ ਨਾਲ ਵਿਆਹੀ ਹੋਈ ਸੀ। ਦੂਜੀ ਲੜਕੀ ਸ. ਰਵੇਲ ਸਿੰਘ ਚੌਂਕ ਨੰ: 109 ਹੁਣ ਮੋਰੀ ਵਾਲੇ ਦੀ ਛੋਟੀ ਨੂੰਹ ਸੀ। ਸ. ਅਮਰਜੀਤ ਸਿੰਘ ਪਾਇਲਟ ਦੀ ਪਤਨੀ। ਇਸ ਵੇਲੇ ਪਿਤਾ ਪੁਤਰ ਦੋਵੇਂ ਹੀ ਜਹਾਨ ਵਿਚ ਨਹੀ ਰਹੇ। ਸ. ਰਵੇਲ ਸਿੰਘ ਦੀ ਪਤਨੀ ਸਾਧ ਸੰਗਤ ਦੀ ਪਰਮ ਸੇਵਕ ਸੀ ਉਹ ਵੀ ਪੂਰੀ ਹੋ ਗਈ।

ਸੰਤ ਹਜ਼ਾਰਾ ਸਿੰਘ ਵਿਲੱਖਣ ਸੁਭਾਅ ਦੇ ਮਾਲਕ ਹਨ, ਜੋ ਇਕ ਵਾਰ ਪਸੰਦ ਆ ਗਿਆ ਸਾਰੀ ਉਮਰ ਪਸੰਦ ਜੋ ਨਾ-ਪਸੰਦ ਹੋ ਗਿਆ। ਉਹ ਫਹਿਰਿਸਤ ਵਿਚ ਦਰਜ। ਇਕ ਵਾਰ ਸੰਤ ਹਜ਼ਾਰਾ ਸਿੰਘ, ਜੁ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਤਿਕਾਰ ਘੱਟ ਹੀ ਕਰਦੇ ਸਨ, ਟੀ.ਬੀ. ਦੇ ਮਰੀਜ਼ ਬਣੇ ਕਸੌਲੀ (ਸ਼ਿਮਲਾ) ਪਏ ਸਨ। ਸੱਚੇ ਪਾਤਸ਼ਾਹ ਜੀ ਨੂੰ ਪਤਾ ਲੱਗਾ ਤਾਂ 600/- ਜਾ ਕੇ ਦੇ ਆਏ। ਸਿੱਖਾਂ ਦੀਆਂ ਕਦੂਰਤਾਂ ਧੁਪ ਗਈਆਂ। ਕ੍ਰਿਪਾ ਹੋ ਗਈ।

ਅੱਜ ਸੰਤ ਹਜ਼ਾਰਾ ਸਿੰਘ 86 ਸਾਲ ਦੀ ਉਮਰ ਵਿਚ, ਡੇਢ ਸਾਲ ਤੋਂ ਨੈਣ ਜੋਤ ਗਿਆਂ ਆਪਣੀ ਛੋਟੀ ਪੁੱਤਰੀ ਚਰਨ ਪਾਸ ਮੋਰੀਵਾਲੇ ਹਨ। ਪਿਛਲੇ ਚਹੁੰ ਪੰਜਾਂ ਸਾਲਾਂ ਵਿਚ ਇਕਵਾਰ ਅਧਰੰਗ ਵੀ ਹੋ ਗਿਆ ਸੀ। ਵੈਦ ਗੁਰਬਖ਼ਸ਼ ਸਿੰਘ ਸੰਤ ਨਗਰ ਦੀਆਂ ਗਰਮ ਦਵਾਈਆਂ ਨੇ ਅਧਰੰਗੋਂ ਤਾਂ ਸੰਤਾਂ ਨੂੰ ਬਚਾ ਲਿਆ ਪਰ ਨੇਤ੍ਰਾਂ ਦਾ ਕੰਮ ਮੁਕਾ ਦਿੱਤਾ। (ਬੀਬੀ ਚਰਨ ਦੇ ਦੱਸਣੇ ਅਨੁਸਾਰ) ਹੁਣ ਉਹ ਬਾਹਰ ਕਿਤੇ ਜਾਣ ਜੋਗੇ ਨਹੀ।

ਸ੍ਰੀ ਸਤਿਗੁਰੂ ਜੀ ਨੂੰ ਆਪਣਾ ਇਹ ਸਿੱਖ ਯਾਦ ਰਹਿੰਦਾ ਹੈ। ਕੱਲ੍ਹ ਸ੍ਰੀ ਹਜ਼ੂਰ ਵਲੋਂ ਠਾਕੁਰ ਉਦੈ ਸਿੰਘ ਜੀ ਨੂੰ ਅਤੇ ਸ. ਜਗਤਾਰ ਸਿੰਘ ਨੂੰ ਆਗਿਆ ਹੋਈ ਸੀ ਕਿ ਉਹ ਆਪ ਜੀ ਵੱਲੋਂ ਹੋ ਕੇ ਸੰਤ ਹਜ਼ਾਰਾ ਸਿੰਘ ਦਾ ਪਤਾ ਕਰ ਆਉਣਾ। ਉਨ੍ਹਾਂ ਦੇ ਨਾਲ ਸੰਤ ਮਾਫ਼ੀ ਦੇ ਜੁਆਨ ਮਿਤ੍ਰਾਂ ਤੇ ਪ੍ਰਸੰਸਕਾਂ ਉਸਤਾਦ ਹਰਭਜਨ ਸਿੰਘ ਅਤੇ ਸ੍ਰੀ ਗੁਰਦੇਵ ਸਿੰਘ ਸਰੋਦ ਨੂੰ ਭੀ ਜਾਣ ਲਈ ਕਿਹਾ ਗਿਆ।

ਮੈਨੂੰ ਪਤਾ ਲੱਗਾ ਤਾਂ ਮੈਂ ਵੀ ਸਤਿਜੁਗ ਦੇ ਪ੍ਰੈਸ ਦੇ ਪੁਰਾਣੇ ਮੈਨੇਜਰ ਸੰਤ ਹਜ਼ਾਰਾ ਸਿੰਘ ਦੇ ਅੰਤਮ ਦਿਨਾਂ ਵਿਚ ਦਰਸ਼ਨ ਕਰਨ ਦੀ ਠਾਣ ਲਈ।

ਮੈਂ ਸੰਤ ਹਜ਼ਾਰਾ ਸਿੰਘ ਮਾੜ੍ਹੀ ਦੀ ਲੰਮਾ ਚਿਰ-ਲਗਭਗ 35 ਸਾਲ ਉਸ ਫਹਿਰਿਸਤ ਦਾ ਮੈਂਬਰ ਰਿਹਾ ਹਾਂ ਜਿਸ ਵਿਚ ਨਾਪਸੰਦ ਵਿਅਕਤੀਆਂ ਦੇ ਨਾਮ ਸਨ। ਪਰ ਸਰਸੇ ਤੋਂ ਲੁਧਿਆਣਾ ਦੀ ਇਕ ਰੇਲ ਯਾਤਰਾ ਨੇ, ਉਨ੍ਹਾਂ ਨੂੰ ਯਕੀਨ ਕਰਵਾ ਦਿੱਤਾ ਕਿ ਕਵੀ ਦਾ ਏਸ ਫਹਿਰਿਸਤ ਵਿਚ ਨਾਂ ਨਹੀਂ ਸੀ ਹੋਣਾ ਚਾਹੀਦਾ। ਪੰਜਾਬੀ ਦੀ ਕਹਾਵਤ ਹੈ ਜਾਂ ਰਾਹ ਪਿਆਂ ਜਾਣੀਏ ਜਾਂ ਵਾਹ ਪਿਆ ਜਾਣੀਏ" ਇਸ ਪਰਥਾਇ ਸਾਡਾ ਸਾਂਝਾ ਸਫਰ ਇਕ ਦੂਜੇ ਨੂੰ ਸਮਝਣ ਵਿਚ ਸਹਾਇਕ ਹੋਇਆ। ਸੰਤ ਹਜ਼ਾਰਾ ਸਿੰਘ ਜੀ ਨੇ ਪਹੇਵਿਓਂ ਜਾ ਕੇ ਮੈਨੂੰ ਆਪਣੇ ਹੱਥਾਂ ਨਾਲ ਇਕ ਚਿੱਠੀ ਲਿਖੀ। ਜਿਸ ਵਿਚ ਮੰਨਿਆ ਸੀ ਕਿ ਉਹ ਲਗਭਗ 35 ਸਾਲ ਮੈਨੂੰ ਨਫਰਤ ਕਰਦੇ ਆਏ ਹਨ ਪਰ ਮੈਂ ਤਾਂ ਹੋਰ ਤਰ੍ਹਾਂ ਦਾ ਬੰਦਾ ਸਾਂ। ਸੰਤਾਂ ਦੀ ਇਸ ਮਹਾਨਤਾ ਭਰੀ ਸਪਸ਼ਟਤਾ ਨੇ ਮੈਨੂੰ ਆਪਣੀ ਮੂਰਖਤਾ ਤੇ ਵੀ ਝਾਤ ਪੁਆ ਦਿੱਤੀ ਕਿ ਉਹ ਨਿਰੰਤਰ ਤਿੰਨ ਦਹਾਕੇ ਮੈਨੂੰ ਨਫ਼ਰਤ ਕਰਦੇ ਆਏ ਹਨ ਤੇ ਮੈਨੂੰ ਪਤਾ ਹੀ ਨਹੀਂ ਲੱਗਾ।

ਮੈਂ ਵੀ ਹਿਰਦਿਓਂ ਸੰਤਾਂ ਦੇ ਦਰਸ਼ਨ ਕਰਨਾ ਚਾਹੁੰਦਾ ਸਾਂ। ਗੱਡੀ ਜਿਸਦਾ ਮਾਲਕ ਤੇ ਚਾਲਕ ਸ੍ਰੀ ਜੁਝਾਰ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ ਬਾਲੀ ਨਗਰ ਸੀ, ਇਸ ਤੇ ਸਵਾਰ ਹੋਏ ਅਸੀਂ ਅੱਜ 9.30 ਵਜੇ ਮੋਰੀ ਵਾਲੇ ਪੁਜ ਗਏ। ਗੱਡੀ ਇਕ ਸਰਦਾਰ ਦੇ ਵਿਹੜੇ ਵਿਚ ਖਲਿਹਾਰ ਉਸੇ ਦੀ ਅਗਵਾਈ ਵਿਚ ਅਸੀ ਦੂਜੀ ਗਲੀ ਵਿਚਲਾ ਦੁਆਰ ਲੰਘਦੇ ਅਗੇ ਵਧੇ। ਪਹਿਲਾਂ ਇਕ ਬੀਬੀ ਫੇਰ ਦੂਜੀ ਲੀੜਾ ਸਵਾਰਦੀਆਂ ਆਈਆਂ, ਠਾਕਰ ਉਦੈ ਸਿੰਘ ਨੂੰ ਝੁਕ ਨਮਸਕਾਰ ਕੀਤੀ। ਪਹਿਲੀ ਸੰਤਾਂ ਦੀ ਪੁੱਤਰੀ ਚਰਨ ਸੀ, ਦੂਜੀ ਸ. ਰਵੇਲ ਸਿੰਘ ਦੀ ਲੜਕੀ ਬੀਬੀ ਸੁਰਜੀਤ ਕੌਰ ਸੁਪਤਨੀ ਸ. ਜੁਗਿੰਦਰ ਸਿੰਘ ਹਾਰਨੀਆਂ। ਚਰਨ ਕੌਰ ਸੁਪਤਨੀ ਸੁਵਰਗਵਾਸੀ ਅਮਰਜੀਤ ਸਿੰਘ ਨੇ ਪੁੱਛਣ ਤੇ ਦੱਸਿਆ ਕਿ ਪਿਤਾ ਜੀ ਉਪਰ ਚੁਬਾਰੇ ਵਿਚ ਹਨ। ਠਾਕਰ ਜੀ ਦੇ ਨਾਲ, ਪਿਛੇ ਅਸੀ ਵੀ ਪੌੜੀਆਂ ਚੜ੍ਹ ਚਲੇ। ਕਮਜ਼ੋਰ ਕਾਇਆਂ ਮੰਜੇ ਉਤੇ ਲੇਟੀ ਹੋਈ ਸੀ। ਬੀਬੀ ਨੇ ਜਾਕੇ ਦੱਸਿਆ ਠਾਕਰ ਜੀ ਆਏ ਹਨ। ਸੰਤ ਹਜ਼ਾਰਾ ਸਿੰਘ ਨੇ ਸਤਿਕਾਰ ਵਜੋਂ ਹੱਥ ਜੋੜੇ। ਹੌਲੀ ਸਹਿਜੇ ਉਠ ਕੇ ਬੈਠੇ। ਵਾਰਤਾਲਾਪ ਇੰਜ ਹੋਈ।

ਬੀਬੀ ਚਰਨ : ਠਾਕਰ ਜੀ ਨੇ!

ਸੰਤ ਮਾੜ੍ਹੀ : ਵੱਡੇ ਕਿ ਛੋਟੇ?

ਠਾਕੁਰ ਜੀ : ਛੋਟਾ ਹਾਂ ਜੀ!

ਬੈਂਗਲੌਰ ਫਾਰਮ ਹੈਗਾ ਜੇ ਕਿ ਵੇਚ ਦਿੱਤਾ ਜੇ?"

ਠਾਕੁਰ ਜੀ: ਨਹੀ ਵੇਚਿਆ ਜੀ।

"ਵੇਚਣਾ ਜੇ? ਹੁਣ ਤਾਂ ਬਹੁਤ ਮਹਿੰਗਾ ਹੋਇਆ ਹੋਣੈ?"

"ਨਹੀਂ ਜੀ, ਵੇਚਣਾ ਨਹੀਂ।"

"ਵਿਆਹ ਹੋ ਗਿਆ ਕਿ ਨਹੀਂ ਅਜੇ?"

"ਹੋ ਗਿਆ ਏ ਜੀ!"

"ਬਾਲ ਬੱਚਾ ਕੋਈ?"

"ਨਹੀਂ ਅਜੇ!"

"ਤੁਹਾਡੇ ਘਰ ਉਸਤਾਦ ਗੁਰਬਖ਼ਸ਼ ਸਿੰਘ ਨੇ ਜੀਮਣਾ ਏ!"

"ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕਰ ਦਿੱਤਾ ਏ!"

ਇਹ ਸੁਣ ਕੇ ਅਸੀ ਸਾਰੇ ਮਸਾਂ ਹੀ ਆਪਣਾ ਹਾਸਾ ਡੱਕ ਸਕੇ। ਦੋਵੇਂ ਬੀਬੀਆਂ ਬੂਹੇ ਵਿਚ ਖਲੋਤੀਆਂ ਸਨ। ਇਕ ਦੋ ਸੱਜਣ ਹੋਰ ਵੀ ਮੌਕੇ ਤੇ ਸਨ। ਹਾਸੇ ਦਾ ਕਾਰਨ ਇਹ ਸੀ ਕਿ ਸੰਤ ਮਾਫ਼ੀ ਨੂੰ ਦੁਨੀਆਂ ਵਿਚ ਇਕੋ ਬੰਦਾ ਪਸੰਦ ਆਇਆ ਤੇ ਉਹ ਸੀ ਸ. ਗੁਰਬਖ਼ਸ਼ ਸਿੰਘ ਘੜੀ ਸਾਜ਼ ਲੁਧਿਆਣਾ। ਇਹ ਬੜਾ ਮਿੱਠਾ ਗਾਇਕ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਪੁਤਰੀ ਬੀਬੀ ਨੰਦਾ ਦਾ ਪੋਤਰਾ ਸੀ। ਗਾਉਂਦਾ ਸ਼ਰਾਬ ਦਾ ਘੁੱਟ ਮੂੰਹ ਲਾ ਕੇ ਸੀ। ਪਰ ਉਸਦੇ ਗਲੇ ਵਿਚ ਕਲਾਕਾਰਾਂ ਦੀ ਗਵਾਇਸ਼ ਦੀਆਂ ਸੁਭਾਵਕ ਖ਼ੂਬੀਆਂ ਸਨ।

ਸੰਤ ਹਜ਼ਾਰਾ ਸਿੰਘ ਮਾਫ਼ੀ ਹੋਰ ਸਾਰੀ ਦੁਨੀਆਂ ਦੇ ਗਾਇਕ ਉਸ ਤੋਂ ਹੇਠਾਂ ਮਿਥਿਆ ਕਰਦਾ ਸੀ ਅਤੇ ਦਿਹਾੜੀ ਵਿਚ ਕਿਸੇ ਨ ਕਿਸੇ ਪ੍ਰਸੰਗ ਵਿਚ ਸ: ਗੁਰਬਖ਼ਸ਼ ਸਿੰਘ ਦਾ ਨਾਮ ਜ਼ਰੂਰ ਆ ਜਾਂਦਾ। ਸੰਤ ਜੀ ਨੂੰ ਆਪ ਵੀ ਚੰਗਾ ਕੰਨ ਰਸ ਸੀ। ਇਸ ਲਈ ਅੱਜ ਅਚਾਨਕ ਠਾਕਰ ਜੀ ਦੇ ਘਰ ਗੁਰਬਖ਼ਸ਼ ਸਿੰਘ ਦੇ ਆਗਮਨ ਦੀ ਗੱਲ ਸਾਡੇ ਤੇ ਦੋਹੀ ਤਿੰਨੀ ਤਰ੍ਹਾਂ ਅਸਰ ਰੱਖਦੀ ਸੀ। ਇਕ ਤਾਂ ਇਹ ਕਿ ਵੇਖੋ ਇਨ੍ਹਾਂ ਨੇ ਸ. ਗੁਰਬਖ਼ਸ਼ ਸਿੰਘ ਨੂੰ ਅਜੇ ਵੀ ਮਨੋ ਨਹੀ ਵਿਸਾਰਿਆ। ਦੂਜੇ ਸਤਿਗੁਰੂ ਪ੍ਰਤਾਪ ਸਿਘ ਜੀ ਦਾ ਹੁਕਮ ਲਗਾ ਕੇ ਮੋਹਰ ਲਗਾ ਦਿੱਤੀ ਹੈ। ਤੀਜੇ, ਕਿਤੇ ਠਾਕੁਰ ਜੀ ਨੂੰ ਸਤਿਕਾਰ ਨਾਲ ਬਾਲ ਜਨਮ ਦੀ ਅਗਾਊਂ ਸੂਚਨਾ ਤਾਂ ਨਹੀਂ ਦਿਵਾ ਦਿੱਤੀ।

ਇਕ ਵਾਰ ਹਜ਼ਾਰਾ ਸਿੰਘ ਜੀ ਨੇ ਮੈਨੂੰ ਵੀ ਨਾਂ ਲੈ ਕੇ ਬੁਲਾਇਆ। ਭਾਵੇਂ ਅਸਾਂ ਸਭ ਨੇ ਸੰਤਾਂ ਦੇ ਜੁੜੇ ਹੱਥਾਂ ਨੂੰ ਛੂਹ ਕੇ ਆਪਣੀ ਆਪਣੀ ਜਾਣਕਾਰੀ ਦਿੱਤੀ ਸੀ। ਪਰ ਉਹ ਆਪਣੇ ਚਹੇਤੇ ਬੱਚਿਆਂ ਗੁਰਦੇਵ-ਹਰਭਜਨ ਸਿੰਘ ਨਾਲ ਉਕਾ ਨਹੀ ਬੋਲੇ।

ਕੋਈ 20 ਕੁ ਮਿੰਟ ਸੰਤ ਜੀ ਪਾਸ ਬਿਤਾ ਕੇ ਅਸੀ ਬਹਾਉਦੀ ਰਸਤੇ ਪਨਿਹਾਰੀ ਆ ਗਏ। ਮੋਰੀ ਵਾਲੇ ਬੀਬੀਆਂ ਸਾਨੂੰ ਭਾਵੇਂ ਜਲ ਪਾਣੀ ਛਕਣ ਲਈ ਬਥੇਰਾ ਆਖਿਆ ਪਰ ਅਸੀ ਪਹਿਨਾਰੀ ਵੀ 20 ਮਿੰਟ ਰੁਕਣਾ ਚਾਹੁੰਦੇ ਸਾਂ। ਸੋ ਜਲ ਪਾਣੀ ਏਥੇ ਛਕ ਕੇ ਸ. ਕੁਲਬੀਰ ਸਿੰਘ ਸਤਨਾਮ ਸਿੰਘ ਹੁਰਾਂ ਨੂੰ ਫਤਹਿ ਗਜਾਂਦੇ ਸਰਸੇ ਨੂੰ ਹੋ ਗਏ। ਇਕ ਮੌਕੇ ਤੇ ਸ. ਜਗਤਾਰ ਸਿੰਘ ਨੇ ਆਖਿਆ ਕਿ ਉਸਾਰੂ, ਬਚਾਊ ਤੇ ਦੂਜਿਆਂ ਨਾਲ ਸਮਿੱਜ ਕੇ ਚਲਣ ਵਾਲੇ ਸਤਿਗੁਰੂ ਜੀ ਤੋਂ ਉਤਰ ਕੇ ਕੇਵਲ ਦੋ ਵਿਅਕਤੀ ਹਨ, ਮਾਤਾ ਜੀ ਅਤੇ ਠਾਕਰ ਉਦੈ ਸਿੰਘ ਜੀ।

## 25 ਅਕਤੂਬਰ 1985, ਸ਼ੁੱਕਰਵਾਰ
## ਜੀਵਨ ਨਗਰ (ਅੱਸੂ ਦਾ ਮੇਲਾ)

ਅੰਮ੍ਰਿਤ ਵੇਲੇ 4.30 ਤੋਂ ਅੱਜ ਦੀ ਵਾਰ ਦਾ ਕੀਰਤਨ ਸ੍ਰੀ ਜੀਵਨ ਨਗਰ ਸੀ। ਸੁਹਣਾ ਖੁੱਲਾ ਪਿੰਡਾਲ, ਜਿਸ ਦੇ ਦੱਖਣੀ ਪਾਸੇ ਕਨਾਤਾਂ ਤੇ ਉਤਰੀ ਪਾਸੇ ਕੱਚੀਆਂ ਦੀਵਾਰਾਂ ਸਨ। ਇਸ ਵਿਚ ਪੱਛਮ ਵਾਲੇ ਪਾਸੇ ਸਟੇਜ ਸੈੱਟ ਕੀਤਾ ਗਿਆ। ਕੱਲ੍ਹ ਕੱਲ੍ਹ ਵਿਚ ਕਾਫ਼ੀ ਤਿਆਰੀ ਹੋ ਗਈ ਸੀ। ਸ੍ਰੀ ਸਤਿਗੁਰੂ ਜੀ ਨੇ ਸਮੇਂ ਸਿਰ ਦਰਸ਼ਨਾਂ ਦੀ ਕ੍ਰਿਪਾ ਕੀਤੀ ਅਤੇ ਤੈ ਸ਼ੁਦਾ ਪ੍ਰੋਗਰਾਮ ਅਨੁਸਾਰ ਚਹੁੰ ਜਥਿਆਂ ਨੇ ਪੌਣਾ ਪੌਣਾ ਘੰਟਾ ਕੀਰਤਨ ਕਰਕੇ ਵਾਰ ਦੀ ਸਮਾਪਤੀ ਕੀਤੀ।

ਮੈਂ ਸੰਤ ਨਗਰੋਂ ਪੈਦਲ ਚਲਕੇ ਜੀਵਨ ਨਗਰ ਪਹੁੰਚਾ ਹੀ ਸਾਂ—ਕੋਈ 8 ਕੁ ਵਜੇ ਕਿ ਮੈਨੂੰ ਠਾਕੁਰ ਉਦੈ ਸਿੰਘ ਜੀ, ਸ. ਜਗਤਾਰ ਸਿੰਘ, ਸੰਤ ਜਸਵੰਤ ਸਿੰਘ ਕੱਲ੍ਹਾ ਪਿੰਡਾਲ ਪਾਸ ਮਿਲ ਪਏ। ਮੈਂ ਥੋੜੇ ਜਿਹੇ ਆਗ੍ਰਹਿ ਤੇ ਹੀ ਉਨ੍ਹਾਂ ਦੇ ਨਾਲ ਪੈਦਲ ਨਾਮਧਾਰੀ ਜਿੰਨਿੰਗ ਮਿਲ ਨੂੰ ਤੁਰ ਪਿਆ। ਰਸਤੇ ਵਿਚ ਮੈਂ ਵੇਖਿਆ ਕਿ ਬਹੁਤ ਸਾਰੇ ਵਿਅਕਤੀ ਆਪ ਨੂੰ ਮਿਲ ਚਰਨੀ ਹੱਥ ਲਾਂਦੇ। ਪੰਥਕ ਚਰਚਾ ਕਰਦਿਆਂ ਮਿਲ ਪਾਸ ਪਹੁੰਚੇ ਤਾਂ ਅਗੇ ਸਤਿਗੁਰੂ ਜੀ ਦੇ ਡੇਰੇ ਟਿੱਬੇ ਵਾਲੇ ਖੂਹ ਤੇ ਜਾਣ ਦਾ ਮਨ ਬਣ ਗਿਆ। ਅਜੇ ਤੁਰੇ ਹੀ ਸਾਂ ਕਿ ਮਗਰੋਂ ਸ. ਜਗਦੀਸ਼ ਸਿੰਘ ਵਰਿਆਮ ਵੀ ਆ ਮਿਲੇ। ਜਗਤਾਰ ਸਿੰਘ ਬੋਲੇ: ਲਉ ਜੀ ਅੱਗੇ ਇਕੋ ਹੀ ਕਾਫ਼ੀ ਸੀ ਹੁਣ ਦੂਜਾ ਲੇਖਕ ਵੀ ਆ ਗਿਐ। ਅਤੇ ਅਸੀਂ 8.45 ਤੇ ਸਤਿਗੁਰੂ ਜੀ ਦੇ ਨਿਵਾਸ ਤੇ ਪਹੁੰਚ ਗਏ। ਘੇਰੇ ਦੀ ਦੀਵਾਰ ਤੋਂ ਬਾਹਰ ਟਾਹਲੀ ਹੇਠ ਪਏ ਵੱਡੇ ਤਖ਼ਤਪੋਸ਼ ਤੇ ਪਿਆ ਕਾਲੇ ਰੰਗ ਦਾ ਟੈਲੀਫੋਨ ਅਵਤਾਰ ਸਿੰਘ ਘੁੰਮਣ ਨੇ ਬਿਜ਼ੀ ਕੀਤਾ ਹੋਇਆ ਸੀ। ਵਲਾਇਤ ਨੂੰ ਕਾਲ ਕਰਨੀ ਸੀ। ਮੈਂ ਪਿਛਲੇ ਦਿਨੀ ਜਦੋਂ ਵੀ ਕਦੇ ਇਸ ਬੈਂਚ ਦੇ ਕੋਲੋਂ ਲੰਘਿਆ ਹਾਂ, ਟੈਲੀਫੋਨ ਤੇ ਇੰਗਲੈਂਡ ਮਿਲਾਣ ਲਈ ਕਿਹਾ ਜਾਂਦਾ।" ਅੱਜ ਵੀ ਪੀਪੀ ਸ. ਰਜਿੰਦਰ ਸਿੰਘ ਚਾਨਾ ਸੀ।

ਸਾਰਾ ਗਰੁਪ ਵੀ ਟਾਹਲੀ ਹੇਠ ਸੀ। ਹੋਰ ਵੀ 5-7 ਸਰੀਰ ਏਥੇ ਸਨ। ਮੈਂ ਅਵਤਾਰ ਸਿੰਘ ਘੁੰਮਣ ਨੂੰ ਆਖਿਆ: ਜਦੋਂ ਵੀ ਮੈਂ ਏਥੋਂ ਦੀ ਲੰਘਿਆ ਤਾਂ ਇੰਗਲੈਂਡ ਨੂੰ ਕਾਲ ਬੁਕਿੰਗ ਦੀ ਕਾਰਵਾਈ ਚਲ ਰਹੀ ਹੁੰਦੀ ਹੈ। 5-7 ਦਿਨਾਂ ਦੀ ਵਲਾਇਤ ਨੂੰ ਕਾਲ ਹੀ ਬੁੱਕ ਨਹੀ ਹੋਈ ਕਿ ਰੋਜ਼ ਕਾਲ ਕਰਦੇ ਹੋ। ਉਤਰ ਮਿਲਿਆ: ਸਤਿਗੁਰੂ ਜੀ ਦੇ ਇਸ ਟਿੱਬੇ ਤੋਂ ਰੋਜ਼ਾਨਾਂ ਜਹਾਨ ਭਰ ਨੂੰ ਸੁਨੇਹੇ ਜਾਂਦੇ ਆਊਂਦੇ ਹਨ। ਇੰਗਲੈਂਡ, ਅਮਰੀਕਾ, ਕੈਨੇਡਾ, ਥਾਈਲੈਂਡ, ਨੈਰੋਬੀ, ਬਹਿਰੀਨ ਅਤੇ ਹੋਰ ਵੀ ਅਨੇਕ ਦੇਸੀ। ਟਿੱਬੇ ਵਾਲਾ ਖੂਹ ਹੀ ਸ੍ਰੀ ਸਤਿਗੁਰੂ ਜੀ ਦੇ ਆਉਣ

ਕਾਰਨ ਦੁਨੀਆਂ ਭਰ ਦੇ ਨਾਮਧਾਰੀਆਂ ਦੀ ਕੇਂਦ੍ਰੀ ਧੜਕਣ ਬਣ ਗਿਆ ਹੈ।

ਏਥੇ ਮੈਨੂੰ ਸੰਤ ਤਰਸੇਮ ਸਿੰਘ ਦੀ ਗੱਲ ਯਾਦ ਆਈ ਕਿ ਜਦੋਂ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਗਿਆ ਕੀਤੀ ਸੀ ਕਿ ਟਿੱਬੇ ਤੇ ਬੱਤੀ (ਬਿਜਲੀ) ਤੇ ਫੋਨ ਦਾ ਪ੍ਰਬੰਧ ਕਰਵਾ ਦਿਓ ਤਾਂ ਉਹਨਾਂ ਇਨਕਾਰ ਕੀਤਾ ਸੀ ਕਿ ਇਹ ਨਹੀਂ ਹੋ ਸਕਣਾ। ਬੱਤੀ ਤਾਂ ਮਸਾਂ ਪਿੰਡਾਂ ਵਿਚ ਆਉਂਦੀ ਹੈ ਤੇ ਫੋਨ ਦਾ ਤਾਂ ਖਿਆਲ ਹੀ ਛੱਡੋ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਪਾਸੋਂ ਐਸਾ ਕੰਮ ਲਿਆ ਹੈ ਕਿ ਬੱਤੀ ਟਿੱਬੇ ਦੇ ਤੰਬੂ ਵਿਚ ਹੈ ਤੇ ਫੋਨ ਦੁਨੀਆਂ ਵਿਚ ਕਿਤੇ ਵੀ ਕਰ ਲਓ। ਏਥੋਂ ਕੁਨੈਕਸ਼ਨ ਮਿਲ ਜਾਵੇਗਾ ਫਾਰਿਨ ਕੰਟ੍ਰੀਜ਼ ਨੂੰ ਜੀਵਨ ਨਗਰੋਂ ਮਸਤਾਨਗੜੋਂ ਭਾਵੇਂ ਨਾ ਮਿਲੇ।

8.50 ਹੋਏ ਤਾਂ ਸ੍ਰੀ ਸਤਿਗੁਰੂ ਜੀ ਅਤੀ ਪ੍ਰਸੰਨ ਮੁਦ੍ਰਾ ਵਿਚ ਸਾਡੇ ਪਾਸ ਬਾਹਰ ਹੀ ਆ ਗਏ। ਸਤਨਾਮ ਸਿਘ ਬਲਦੇਵ ਸਿੰਘ ਨਾਲ। ਸਾਰਿਆਂ ਨਮਸਕਾਰ ਕੀਤੀ ਤਾਂ ਮੈਂ ਵੀ ਤ੍ਰਿਲੋਕੀ ਦੇ ਪਾਪਾਂ ਦਾ ਭਾਰ ਚਰਨਾਂ ਉਪਰ ਪਾ ਦਿੱਤਾ। ਸਤਿਗੁਰੂ ਜੀ ਨੇ ਵਿਨੋਦ ਕੀਤਾ: ਅੱਜ ਅਸਾਂ ਜਗਦੀਸ਼ ਸਿੰਘ ਨੂੰ ਪਿੰਡਾਲ ਦੇ ਫਰਸ਼ੋਂ ਚੁਕ ਸਟੇਜ ਉਤੇ ਲਿਆ ਬਹਾਇਆ। ਭਾਵ ਮਹਾਰਾਜ ਜੀ ਨੇ ਸਵੇਰੇ ਪਿਛੇ ਜਾ ਕੇ ਬੈਠਦੇ ਜਗਦੀਸ਼ ਨੂੰ ਬੈਟਰੀ ਦੀ ਰੌਸ਼ਨੀ ਨਾਲ ਇਸ਼ਾਰਾ ਕਰਕੇ ਪਹਿਰੇਦਾਰਾਂ ਰਾਹੀ ਮੰਚ ਤੇ ਬੈਠਣ ਲਈ ਸੱਦ ਲਿਆ। ਸਤਿਗੁਰੂ ਜੀ ਇਸ ਗੱਲ ਤੇ ਬਹੁਤ ਖੁਸ਼ ਸਨ।

ਮੈਂ ਠਾਕੁਰ ਉਦੈ ਸਿੰਘ ਜੀ ਨੂੰ ਪੁੱਛਿਆ ਕਿ ਉਨ੍ਹਾਂ ਮਾਫ਼ੀ ਮਿਲਣੀ ਦੀ ਰਿਪੋਰਟ ਦੇ ਦਿੱਤੀ ਹੈ? ਉਨ੍ਹਾਂ ਦੇ 'ਨਹੀਂ' ਕਹਿਣ ਤੇ ਸ. ਜਗਤਾਰ ਸਿੰਘ ਨੇ ਕਿਹਾ: ਹਰਭਜਨ ਸਿੰਘ ਪੇਸ਼ ਕਰੇ ਤਾਂ ਚੰਗਾ ਹੈ, ਉਹ ਵਾਹਵਾ ਕਰੇਗਾ। ਉਸਤਾਦ ਹਰਭਜਨ ਸਿੰਘ ਅੱਛਾ ਵਿਅੰਗਕਾਰ ਹੈ।

ਸੱਚੇ ਪਾਤਸ਼ਾਹ 15 ਕੁ ਮਿੰਟ ਦਰਸ਼ਨ ਦੇ ਕੇ, ਖੁਸ਼ੀਆਂ ਬਖ਼ਸ਼ ਕੇ ਤੇ ਠਾਕਰ ਜੀ ਨੂੰ ਪ੍ਰੋਗਰਾਮ ਪੁਛਦੇ "ਮੈਂ ਤਾਂ ਘੜੀ ਆਰਾਮ ਕਰਨ ਚਲਿਆਂ" ਆਪ ਅੰਦਰ ਵਲ ਨੂੰ ਹੋ ਗਏ।

ਸਵੇਰੇ ਆਸਾ ਦੀ ਵਾਰ ਦੇ ਵਾਰਾ ਢੰਗ ਦੇ ਕੀਰਤਨੀ ਜਥਿਆਂ ਨੇ ਮੁਕਾਬਲਿਆਂ ਵਿਚ ਪਹਿਲਾਂ ਇਨਾਮ ਮਾ: ਦਰਸ਼ਨ ਸਿੰਘ ਸੰਤ ਨਗਰ ਤੇ ਦੂਜਾ ਸੰਤ ਸਾਧੂ ਸਿੰਘ ਠੇਕੇਦਾਰ ਜੀਵਨ ਨਗਰ ਨੂੰ ਮਿਲਿਆ ਹੈ। ਜਿਸ ਦਾ ਉੱਦਮ ਤੇ ਇਨਾਮ ਨਾਮਧਾਰੀ ਵਿਦਿਅਕ ਜਥੇ ਵਲੋਂ ਹੈ। ਠਾਕਰ ਜੀ ਦੀ ਟਿਪਣੀ ਸੀ ਕਿ ਉਨ੍ਹਾਂ ਦੇ ਪਿਆਰ ਵਿਚ ਪ੍ਰਾਥਮਕਤਾ ਹਰਬੰਸ ਸਿੰਘ ਪਰਵਾਨੇ ਦੇ ਜਥੇ ਨੂੰ ਮਿਲਣੀ ਚਾਹੀਦੀ ਸੀ। ਇਹਦੇ ਗਾਉਣ ਵਜਾਉਣ ਦੀ ਕੁਝ ਸਮਝ ਪਈ ਸੀ।

ਸਤਿਗੁਰੂ ਜੀ ਨੇ ਕੋਈ ਬਚਨ ਕਰਦਿਆਂ ਆਰਾਮ ਕਰਨ ਜਾਣ ਤੋਂ ਪਹਿਲੋਂ, ਠਾਕਰ ਜੀ ਨੂੰ ਆਪਣੀ ਰਾਇ ਦੱਸੀ: ਵਿਆਹ ਵੇਲੇ ਲੜਕੀ ਦੀ ਉਮਰ ਲੜਕੇ ਤੋਂ 8-9 ਸਾਲ ਛੋਟੀ ਹੋਵੇ ਤਾਂ ਹੀ ਠੀਕ ਹੈ। ਇਸ ਦਾ ਲਾਭ ਪਿਛਲੀ ਉਮਰ

ਵਿਚ ਪਤਾ ਲਗਦਾ ਹੈ। ਠਾਕੁਰ ਜੀ ਕਿਸੇ ਬਣਨ ਵਾਲੇ ਜੋੜੇ ਬਾਰੇ ਅਰਜ਼ ਕਰ ਰਹੇ ਸਨ।

ਅਸੀ ਅਜੇ ਜੀਪ ਤੇ ਬੈਠੇ ਮਿੱਲ ਵਲ ਨੂੰ ਤੁਰਨ ਹੀ ਲੱਗੇ ਸਾਂ ਕਿ ਮਹਾਰਾਜ ਜੀ ਸੇਵਕ ਨਾਲ ਕਾਰ ਤੇ ਤਖ਼ਤਪੋਸ਼ ਕੋਲ ਆਣ ਰੁਕੇ। ਸਾਡੇ ਵਾਲੀ ਗੱਡੀ ਤੇ ਸੰਗੀਤ ਦੇ ਜੱਜਾਂ ਦਾ ਗਰੁਪ ਸੀ। ਮਹਾਰਾਜ ਜੀ ਵੀ ਇਹੋ ਪਤਾ ਕਰਨ ਆਏ ਸਨ।

ਮਿਲ ਵਿਚ ਗਿਆਂ ਵੇਖਿਆ ਕਿ ਏਥੇ ਸੜਕ ਨਾਲ ਲਗਦੇ ਕਮਰਿਆਂ ਦੇ ਵਰਾਂਡਿਆਂ ਸਾਹਵੇਂ ਵਿਛੀਆਂ ਤਰਪਾਲਾਂ ਉਤੇ ਵਿਦਿਅਕ ਜਥੇ ਦੇ ਜਵਾਨ ਬੈਠੇ ਸਨ। ਥੋੜ੍ਹੇ ਚਿਰ ਨੂੰ ਮਹਾਰਾਜ ਜੀ ਵੀ ਆ ਗਏ। ਪ੍ਰਧਾਨ ਸਕੱਤਰ ਵਿਦਿਅਕ ਜਥੇ ਵਾਲੇ ਰੁਝੇਵੇਂ ਵਿਚ ਸਨ। ਇਕ ਪਾਸੇ 12 ਸਾਲ ਤੋਂ ਛੋਟੇ ਬੱਚੇ ਪੰ: ਹਰਭਜਨ ਸਿੰਘ ਝੱਲ ਅਤੇ ਸੰਤ ਗੁਰਦਿਆਲ ਸਿੰਘ ਰਾਇਸਰੀ ਨੂੰ ਨਾਮਧਾਰੀ ਨਿਤਨੇਮ 'ਚੋਂ ਬਾਣੀ ਸੁਣਾਂਦੇ ਮੁਕਾਬਲੇ ਵਿਚ ਭਾਗ ਲੈ ਰਹੇ ਸਨ, ਦੂਜੇ ਪਾਸੇ ਮਿਲ ਦੇ ਦਫਤਰ ਵਾਲੇ ਕਮਰੇ ਵਿਚ ਸ. ਸਾਧੂ ਸਿੰਘ ਕਿਸਾਨ, ਮਾ: ਦਰਸ਼ਨ ਸਿੰਘ ਅਤੇ ਸ. ਜਗਦੀਸ਼ ਸਿਘ ਵਰਿਆਮ ਤੇ ਨਿਰਭਰ ਜੱਜਾਂ ਨੂੰ ਗੁਰਬਾਣੀ ਦਾ ਪਾਠ, ਸ਼ੁਧ-ਪਾਠ ਮੁਕਾਬਲੇ ਵਾਸਤੇ, ਸੁਣਾਇਆ ਜਾ ਰਿਹਾ ਸੀ।

ਸੰਗੀਤ ਮੁਕਾਬਲਾ ਜਾਰੀ ਹੁੰਦਿਆਂ ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। ਆਗਮਨ ਮਹਾਰਾਜ ਜੀ ਦੀ ਬੇਨਤੀ ਤੇ ਹੀ ਹੋਇਆ ਹੋਵੇਗਾ। ਸੰਗੀਤ ਮੁਕਾਬਲੇ ਦੇ ਜੱਜ ਉਸਤਾਦ ਹਰਭਜਨ ਸਿੰਘ, ਸ੍ਰੀ ਬਲਜੀਤ ਸਿੰਘ ਅਤੇ ਸੰਤ ਹਰਬੰਸ ਸਿੰਘ ਘੁੱਲਾ ਸਨ। ਗਾਇਨ ਅਤੇ ਵਾਦਨ ਦਾ ਮੁਕਾਬਲਾ ਭੀ ਕਾਫ਼ੀ ਦਿਲਚਸਪ ਸੀ। ਹਰਭਜਨ-ਗੁਰਦੇਵ ਸਿੰਘ ਦਾ ਮਿੱਤਰ ਤੇ ਸ੍ਰੀ ਸਤਿਗੁਰੂ ਜੀ ਦਾ ਇਕ ਸਨੇਹੀ, ਸ੍ਰੀ ਲਕਸ਼ਮਨ ਜੁ ਬੰਬਈ ਵਿਚ ਫਿਲਮ ਇੰਡਸਟ੍ਰੀ ਵਿਚ ਕੰਮ ਕਰਦਾ ਹੈ, ਦਰਸ਼ਨਾਂ ਹਿਤ ਮਿਲ ਵਿਚ ਹੀ ਆ ਗਿਆ। ਸੱਚੇ ਪਾਤਸ਼ਾਹ ਅੱਧਾ ਕੁ ਘੰਟਾ ਸਮਾਂ ਦੇ ਕੇ ਫਿਰ ਆਪਣੇ ਡੇਰੇ ਵਲ ਨੂੰ ਪਧਾਰੇ। ਮਹਾਰਾਜ ਜੀ ਪਹਿਲਾਂ ਹੀ ਚਲੇ ਗਏ ਸਨ।

ਅੱਜ ਵਿਦਿਅਕ ਜਥੇ ਦੇ ਆਗੂਆਂ ਨੂੰ ਕੁਝ ਤਸੱਲੀ ਸੀ। ਮੁਕਾਬਲੇ ਵੀ ਸਰਗਰਮ ਸਨ ਤੇ ਦਰਸ਼ਕ, ਸ੍ਰੋਤੇ ਅਤੇ ਮੈਂਬਰ ਵੀ ਅੱਖੀਆਂ ਦੀ ਲੋੜ ਪੂਰੀ ਕਰਦੇ ਸਨ।

ਮੈਨੂੰ ਦੱਸਿਆ ਗਿਆ ਕਿ ਕੱਲ ਦੇ ਆਰਟ ਮੁਕਾਬਲੇ ਵਿਚ ਸ. ਜਸਵੰਤ ਸਿੰਘ ਜੱਸ ਦਿੱਲੀ ਦੇ ਲੜਕੇ ਤ੍ਰਲੋਕ ਸਿੰਘ ਨੂੰ ਪ੍ਰਥਮ ਪੁਰਸਕਾਰ ਮਿਲਿਆ ਹੈ। ਦੂਜਾ ਪੁਰਸਕਾਰ ਲੈ ਜਾਣ ਵਿਚ ਜਲੰਧਰ ਦਾ ਇਕ ਲੜਕਾ ਕਾਮਯਾਬ ਹੋ ਗਿਆ ਹੈ।

10.45 ਵਜੇ ਸਾਰੇ ਕਾਰਜ ਜਾਰੀ ਰਹਿੰਦਿਆਂ ਮੈਂ ਜੀਵਨ ਨਗਰ ਨੂੰ ਆ ਗਿਆ।

ਸਵੇਰੇ ਮੈਂ ਜਦੋਂ ਪਹਿਲਾਂ ਪਹਿਲਾਂ ਆਸਾ ਦੀ ਵਾਰ ਤੋਂ ਪਿਛੋਂ ਆ ਕੇ ਜੀਵਨ ਨਗਰ ਮੇਲਾ ਪਿੰਡਾਲ ਵੇਖਿਆ ਤਾਂ ਅੰਦਰ ਝਾਤੀ ਮਾਰ ਪਿੰਡਾਲ ਦੀ ਵਿਸ਼ਾਲਤਾ

ਵੇਖੀ। ਏਥੇ ਇਕ ਪਾਸੇ ਬੈਠੇ ਸੰਤ ਨਗਰ ਦੇ ਅੱਜ ਕਲ੍ਹ ਦੇ ਮਹਾਨ ਸੰਤ ਹਰਬੰਸ ਸਿੰਘ ਇਕ ਤਕੜੇ ਥੈਲੇ ਵਿਚੋਂ ਸੁਕੇ ਮੇਵੇ, ਬਾਦਾਮ, ਕਾਜੂ, ਅਖਰੋਟ ਸੌਗੀ, ਆਦਿ ਦੁਆਲੇ ਬੈਠੇ ਨੌਜਵਾਨਾਂ ਨੂੰ ਵੰਡ ਰਹੇ ਸਨ। ਇਹਨਾਂ ਵਿਚ ਬਾਹਲੇ ਤਾਂ ਮੈਨੂੰ ਸੰਤ ਨਗਰ ਦੇ ਹੀ ਜਾਪੇ। ਲਗਦਾ ਹੈ ਉਹ ਮੇਲੇ ਦੀਆਂ ਜ਼ਿੰਮੇਵਾਰੀਆਂ ਹਿਤ ਆਏ ਹੋਣਗੇ।

ਲੜਕੀਆਂ ਦੇ ਸਕੂਲ ਅਹਾਤੇ ਵਿਚ ਤੰਬੂਆਂ ਦੀਆਂ ਕਤਾਰਾਂ ਲੱਗ ਗਈਆਂ ਹਨ। ਮਹਾਰਾਜ ਜੀ ਦੀ ਕੋਠੀ ਵਿਚ ਸਿੰਘਾਂ ਦੇ ਡੇਰੇ ਹਨ। ਮਸਤਾਨਗੜ੍ਹ ਵੀ ਕਾਫ਼ੀ ਸੰਗਤਾਂ ਨਿਵਾਸ ਰੱਖਦੀਆਂ ਹਨ। ਜੀਵਨ ਨਗਰ ਦੇ ਘਰ ਘਰ ਸਾਧ ਸੰਗਤ ਬਿਰਾਜਮਾਨ ਹੈ। ਹਰ ਘਰ ਮੇਲਾ ਦਰਸ਼ਕਾਂ ਦਾ ਸੁਆਗਤ ਹੈ। ਪਿੰਡ ਵਿਚ ਨਵਾਂ ਵਾਧਾ ਮੈਨੂੰ ਸ. ਗੁਰਚਰਨ ਸਿੰਘ ਡੀ.ਆਈ.ਜੀ. ਦੀ ਨਵੀਂ ਬਣ ਰਹੀ ਕੋਠੀ ਹੀ ਲਗਦੀ ਹੈ। ਮਹਾਰਾਜ ਜੀ ਦੀ ਕੋਠੀ ਵੀ ਅਜੇ ਪੂਰੀ ਤਰ੍ਹਾਂ ਤਿਆਰ ਨਹੀਂ; ਬਾਹਰ ਦੀ ਲਿਪਾਈ ਰਹਿੰਦੀ ਹੈ—ਰੰਗ-ਰੋਗਨ ਦੀ ਗੱਲ ਵੀ ਅਜੇ ਕੋਈ ਨਹੀਂ। ਪਿੰਡ ਦੀਆਂ ਹੱਟੀਆਂ ਤੋਂ ਇਲਾਵਾ ਫਲਾਂ ਦੀਆਂ ਦੁਕਾਨਾਂ ਵੀ ਚਾਨਣੀਆਂ ਲਾ ਸਜਾਈਆਂ ਗਈਆਂ ਹਨ। ਸਾਧ ਸੰਗਤ ਦੀ ਕਾਫ਼ੀ ਰੌਣਕ ਹੈ।

ਸਵੇਰ ਦੇ 9 ਵਜੇ ਤੋਂ ਪਿੰਡਾਲ ਵਿਚ ਦੀਵਾਨ ਸਜ ਰਹੇ ਹਨ।

ਮੈਂ 3 ਵਜੇ ਦੇ ਨਾਮ ਸਿਮਰਨ ਵਿਚ ਸ਼ਾਮਲ ਹੋਣ ਲਈ ਸ. ਹਰੀ ਸਿੰਘ ਕਰੀਵਾਲਾ ਅਤੇ ਸ੍ਰੀ ਬਲਬੀਰ ਸਿੰਘ ਢਿਲੋਂ ਅਤੇ ਰਾਣੀਆਂ ਦੇ ਮੋਜੀ ਸਾਹਿਬ ਨਾਲ ਜਾਂਦਾ ਹਾਂ। ਸਾਧ ਸੰਗਤ ਕਾਫ਼ੀ ਵੱਡੀ ਗਿਣਤੀ ਵਿਚ ਹਾਜ਼ਰ ਹੈ। ਸਤਿਗੁਰੂ ਜੀ ਵਾਸਤੇ ਬਣਾਏ ਗਏ ਖੁਲ੍ਹੇ ਡੁਲ੍ਹੇ ਮੰਚ ਉਪਰ ਲਾਲ ਰੰਗੀ ਸੈਂਟਰ 'ਚੋਂ ਉੱਚੀ ਚਾਂਦਨੀ ਹੈ। ਹੇਠ ਸਫੈਦ ਪੋਤਿਆ ਹੋਇਆ ਲੱਕੜੀ ਦੇ ਖੰਭਿਆਂ ਵਾਲਾ ਚੰਦੋਆ ਹੈ। ਸ੍ਰੀ ਸਤਿਗੁਰੂ ਜੀ ਬਿਰਾਜਮਾਨ ਹਨ—ਹੱਸਦੇ ਹੱਸਦੇ। ਇਕ ਪਾਸੇ ਮਹਾਰਾਜ ਬੀਰ ਸਿੰਘ ਜੀ, ਠਾਕਰ ਦਲੀਪ ਸਿੰਘ ਜੀ, ਠਾਕਰ ਉਦੈ ਸਿੰਘ ਜੀ, ਸ. ਜਗਤਾਰ ਸਿੰਘ ਜੀ ਅਤੇ ਹੋਰ ਜਾਣੇ ਮਾਣੇ ਵਿਅਕਤੀ ਹਨ, ਦੂਜੇ ਪਾਸੇ ਗੁਰੂ ਜੀ ਦਾ ਨਿਜੀ ਸਕੱਤਰ ਸੰਤ ਤਰਸੇਮ ਸਿੰਘ, ਖਜ਼ਾਨਚੀ ਮਹਿੰਦਰ ਸਿੰਘ ਪੂਰਬਾ, ਪੰ: ਗੋਪਾਲ ਸਿੰਘ ਸੰਤ ਜਗਦੀਸ਼ ਸਿੰਘ ਵਰਿਆਮ ਆਦਿ ਸੱਜਣ ਹਨ।

ਰਾਗੀ ਜਥਾ ਵੀ ਵੱਡੀ ਗਿਣਤੀ ਵਿਚ ਸਟੇਜ ਤੇ ਉਪਸਥਿਤ ਹੈ।

ਸਟੇਜ ਦੇ ਸਾਹਮਣੇ ਦੂਰ ਦੂਰ ਤਕ ਸਾਧ ਸੰਗਤ ਬੈਠੀ ਹੈ। ਇਕ ਪਾਸੇ ਬੀਬੀਆਂ, ਦੂਜੇ ਪਾਸੇ ਪੁਰਸ਼। ਸਾਹਮਣੇ ਥੋੜ੍ਹਾ ਜਿਹਾ ਸਥਾਨ ਵਿਸ਼ੇਸ਼ ਵਿਅਕਤੀਆਂ ਲਈ ਹੈ। ਸਾਧ ਸੰਗਤ, ਰਸਨਾ ਹਿਲਾ ਕੇ ਭਜਨ ਕਰ ਰਹੀ ਹੈ। ਮੱਥਾ ਟੇਕਣ ਵਾਲਿਆਂ ਦੀਆਂ ਲਾਈਨਾਂ ਦੋਹਾਂ ਪਾਸਿਆਂ ਤੋਂ ਗੁਰੂ ਚਰਨਾਂ ਵਲ ਵਧ ਰਹੀਆਂ ਹਨ। ਦਿੱਲੀ ਦੀ ਸੰਗਤ ਵੀ ਕਾਫ਼ੀ ਹੈ ਭਾਵੇਂ ਅਜੇ ਬੱਸਾਂ ਨਹੀ ਆਈਆਂ। ਡਾਲਟਨ ਗੰਜ ਦੇ ਕੁਝ ਭਰਾ ਸਮੇਤ ਪਰਵਾਰ ਪਹੁੰਚ ਗਏ ਹਨ। ਮੰਡੀ, ਆਗਰਾ, ਕਾਨਪੁਰ, ਗਵਾਲੀਅਰ ਦੀ ਸੰਗਤ ਵੀ ਦਿਸਦੀ ਹੈ, ਯੂ.ਪੀ. ਵਿਚੋਂ ਜੱਟ ਪਰਵਾਰਾਂ

ਦੀ ਆਮਦ ਵੀ ਹੈ। ਸੇਠ ਤ੍ਰਿਲੋਕ ਸਿੰਘ ਧਰਮ ਸਿੰਘ ਚਾਵਲਾ ਨੇ ਵੀ ਆ ਹਾਜ਼ਰੀ ਭਰੀ ਹੈ। ਪੰਜਾਬ ਤੇ ਹਰਿਆਣੇ ਦੀ ਪ੍ਰਤਿਨਿਧਤਾ ਸਾਰੇ ਜ਼ਿਲ੍ਹਿਆਂ ਕੀਤੀ ਹੈ।

4 ਵਜੇ ਨਿਤਨੇਮ ਦੀ ਸਮਾਪਤੀ ਦੀ ਅਰਦਾਸ ਹੁੰਦਿਆਂ ਹੀ ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ-ਸੰਤ ਅਜੀਤ ਸਿੰਘ ਸਕੱਤਰ ਨੇ ਮਾਈਕ ਸੰਭਾਲ ਲਿਆ ਹੈ। ਐਲਾਨ ਹੈ ਕਿ ਵਿਦਿਅਕ ਸੰਮੇਲਨ ਸਮਾਪਤ ਹੋ ਰਿਹਾ ਹੈ; ਪ੍ਰਬੰਧਕਾਂ ਨੂੰ ਭਾਵੇਂ ਮੈਂਬਰਾਂ ਦੀ ਘਾਟ ਦੀ ਥੋੜ ਰੜਕਦੀ ਰਹੀ ਪਰ ਮੁਕਾਬਲਿਆਂ ਵਿਚ ਆਏ ਜਵਾਨਾਂ ਉਤਸ਼ਾਹ ਵਧਾਇਆ ਹੈ। ਸਾਨੂੰ ਇਸ ਗੱਲ ਦੀ ਵੀ ਪਤਾ ਲੱਗਾ ਹੈ ਕਿ ਅਜੇ ਬਹੁਤ ਤਗੜੀ ਜੱਦੋ ਜਹਿਦ ਕਰਨੀ ਪੈਣੀ ਹੈ। ਸ੍ਰੀ ਸਤਿਗੁਰੂ ਜੀ ਕਰ ਕਮਲਾਂ ਦੁਆਰਾ ਇਨਾਮ ਬਖਸ਼ਣਗੇ। ਹੇਠ ਲਿਖੇ ਸੱਜਣਾਂ ਨੂੰ ਇਸ ਵਿਸ਼ਾਲ ਇਕੱਠ ਵਿਚ ਇਨਾਮ ਮਿਲੇ:

| | |
|---|---|
| ਸੰਗੀਤ - ਗਾਇਨ | |
| 8 ਤੋਂ 15 ਸਾਲ ਦੇ ਬੱਚੇ | ਸ੍ਰੀ ਰਤਨ ਸਿੰਘ ਜੀਵਨ ਨਗਰ ਪਹਿਲਾ. |
| | ਸ੍ਰੀ ਬਲਵਿੰਦਰ ਸਿੰਘ ਜੀਵਨ ਨਗਰ ਦੂਜਾ |
| 15 ਤੋਂ 22 ਸਾਲ | ਸ੍ਰੀ ਅਮਰੀਕ ਸਿੰਘ ਅਮਰੋਹਾ ਪਹਿਲਾ |
| | ਸ੍ਰੀ ਸੰਤੋਖ ਸਿੰਘ ਜਲੰਧਰ ਦੂਜਾ |
| ਤਬਲਾ | ਸ੍ਰੀ ਹਰਿਪ੍ਰੀਤ ਸਿੰਘ (10) |
| 8 ਤੋਂ 12 ਸਾਲ | ਗਵਾਲੀਅਰ ਪਹਿਲਾ |
| 15 ਤੋਂ 22 ਸਾਲ | ਸ੍ਰੀ ਬਲਬੀਰ ਸਿੰਘ ਬਿੱਟੂ ਦਿੱਲੀ ਪਹਿਲਾ |
| | ਸ੍ਰੀ ਦੀਦਾਰ ਸਿੰਘ ਭੈਣੀ ਸਾਹਿਬ ਦੂਜਾ |
| ਪਾਠ ਮੁਕਾਬਲਾ | ਸ੍ਰੀ ਤੇਜਾ ਸਿੰਘ ਸਪੁਤ੍ਰ ਤਰਸੇਮ ਸਿੰਘ ਪਹਿਲਾ |
| 8 ਤੋਂ 15 | ਸ੍ਰੀ ਸੁਖਦੇਵ ਸਿੰਘ ਸੰਤ ਨਗਰ ਦੂਜਾ |
| 15 ਤੋਂ ਉਪਰ | ਸ੍ਰੀ ਦੀਦਾਰ ਸਿੰਘ ਭੈ: ਸਾ: ਪਹਿਲਾ |
| | ਸੰਤ ਹਰਭਜਨ ਸਿੰਘ ਸੰਤ ਨਗਰ ਦੂਜਾ |
| | ਜਥੇਦਾਰ ਗੁਰਦੀਪ ਸਿੰਘ ਭੈ: ਸਾ: ਦੂਜਾ |
| ਜ਼ਬਾਨੀ ਪਾਠ | ਸ੍ਰੀ ਗੁਰਬਖ਼ਸ਼ ਸਿੰਘ ਸਪੁਤ੍ਰ ਸੰਤ ਤਰਸੇਮ ਸਿੰਘ ਸਕੱਤਰ ਪਹਿਲਾ |
| ਫੋਟੋ ਗ੍ਰਾਫ਼ੀ ---- | ਸ੍ਰੀ ਰਣਧੀਰ ਸਿੰਘ ਸਰਸਾ ਪਹਿਲਾ |

ਇਨਾਮਾਂ ਦੇ ਰੂਪ ਵਿਚ ਨਟਰਾਜ, ਮੋਰ, ਘੋੜਾ, ਊਠ, ਸ਼ੇਰ ਆਦਿ ਮੂਰਤੀਆਂ ਦੀਆਂ ਟ੍ਰਾਫੀਆਂ ਦਿੱਤੀਆਂ ਗਈਆਂ, ਵਿਦਿਅਕ ਜਥੇ ਦੇ ਮੁਖੀਆਂ ਨੇ ਸਮਾਗਮ ਸਮਾਪਤੀ ਦੀ ਗੁਰੂ ਕੇ ਚਰਨਾਂ ਹਿਤ ਭੇਟ 'ਬਹੁਤ ਕੁਝ' ਮੱਥਾ ਟੇਕਿਆ ਅਤੇ ਅਰਜ਼ ਕੀਤੀ ਸ੍ਰੀ ਸਤਿਗੁਰੂ ਜੀ ਸਮਾਪਨ ਦੇ ਸ਼ਬਦ ਕਿਰਪਾ ਕਰਨ।

ਭਰਪੂਰ ਇਕੱਠ ਸੋਹੇ ਸ੍ਰੀ ਸਤਿਗੁਰੂ ਜੀ ਨੇ 4.20 ਤੇ ਪ੍ਰਵਚਨ ਦਿੱਤਾ:

(ਸੰਖੇਪ) ਸਾਡੀ ਅਗਵਾਈ ਹਿਤ ਜਿੰਨੇ ਪਹਿਲੂਆਂ ਤੋਂ ਸ੍ਰੀ ਸਤਿਗੁਰੂ ਪ੍ਰਤਾਪ

ਸਿੰਘ ਜੀ ਨੇ ਸਾਨੂੰ ਜਾਣੂੰ ਕਰਵਾਇਆ ਜਾਂ ਸਾਨੂੰ ਦਿਸ਼ਾ ਸੇਧ ਦਿਤੀ ਅਸੀ ਅਜੇ ਓਨਾ ਕੁਝ ਨਹੀ ਕਰ ਸਕੇ। ਉਹਨਾਂ ਦੀ ਕ੍ਰਿਪਾ ਨਾਲ ਓਧਰ ਤੁਰੇ ਹੋਏ ਹਾਂ।

ਸਾਡੇ ਬਚਪਨ ਸਮੇਂ ਸਾਧੂ ਕਿਹਾ ਕਰਦੇ ਸਨ ਕਿ ਉਹਨਾਂ ਦੀ ਬਿਰਤੀ ਪਹਿਲਾਂ ਜਿੰਨੀ ਨਹੀ ਜੁੜਦੀ, ਜਿੰਨੀ ਇਕਾਗ੍ਰਤਾ ਪਹਿਲੇ ਸਾਧੂਆਂ ਵਿਚ ਹੋਈ ਸੀ। ਅੱਜ ਦੁਨੀਆਂ ਵਿਚ ਉਸ ਤੋਂ ਬਹੁਤੀ ਤੇਜ਼ੀ, ਸਮਗਰੀ, ਉੱਨਤ ਸੁਖ ਸਾਧਨ ਆ ਗਏ ਹਨ। ਪਰ ਬਿਰਤੀ ਦਾ ਜੁੜਾਉ ਨਦਾਰਦ। ਅੱਗੇ ਅਸੀਂ ਘੱਟ ਸਾਧਨਾਂ ਨਾਲ ਇਕ ਦੂਜੇ ਦੇ ਬਹੁਤ ਨੇੜੇ ਸਾਂ, ਅੱਜ ਮਿਲਣ-ਗਿਲਣ ਦੇ ਜ਼ਿਆਦਾ ਅਤੇ ਤੇਜ਼ਚਾਲ ਸਾਧਨਾਂ ਨਾਲ ਵੀ ਇਕ ਦੂਜੇ ਤੋਂ ਦੂਰ ਹੁੰਦੇ ਚਲੇ ਜਾ ਰਹੇ ਹਾਂ।

ਜੋ ਵਰਤਾਰਾ ਕਾਮ ਕਰੋਧ ਆਦਿ ਦਾ ਅੱਜ ਵਰਤ ਰਿਹਾ ਹੈ ਉਸ ਤੋਂ ਸਾਡੀ ਇਕੋ ਪ੍ਰਾਰਥਨਾ ਹੈ, "ਇਨ ਤੇ ਆਪ ਛਡਾਵਉ।"

ਜੰਗੋ ਜਦਲ ਦੇ ਵਧਦੇ ਸਾਧਨਾਂ ਤੇ ਸਾਡੀ ਅਸ਼ਾਂਤ ਪਰਵਿਰਤੀ ਨੇ ਸਾਨੂੰ ਮੌਤ ਦੇ ਸਾਹਮਣੇ ਲਿਆ ਖਲ੍ਹਿਆਰਿਆ ਹੈ। ਮੌਤੇ ਵੀ ਭਿਆਨਕ ਦੇ ਸਹਿਲੇ ਮਰਣ ਦਾ ਵੀ ਅੰਤ ਕਰ ਦਿੱਤਾ ਗਿਆ ਹੈ।

ਜੋ ਕੁਝ ਵਰਤ ਤੇ ਵਾਪਰ ਰਿਹਾ ਹੈ ਇਸਦੀ ਅਧੋ ਮੁਖੀ ਅਵਸਥਾ ਵਿਚ ਸਾਡਾ ਸਤਿਗੁਰੂ ਦੇ ਆਸਰੇ ਬਿਨਾਂ ਹੋਰ ਕੋਈ ਚਾਰਾ ਨਹੀ।

ਜਵਾਨਾਂ ਨੂੰ ਇਕੋ ਗੱਲ ਕਹਿਣ ਵਾਲੀ ਹੈ ਕਿ ਨਿੰਦਾ, ਚੁਗਲੀ, ਈਰਖਾ ਬਖੀਲੀ, ਦਵੈਸ਼ ਤੋਂ ਉਪਰ ਉਠ ਕੇ ਖ਼ਿਮਾ, ਸਰਲਤਾ, ਦਇਆ, ਸੱਚ ਸੁਚ ਪ੍ਰੇਮ ਵਲ ਵਧਿਆ ਜਾਇ। ਦਇਆ ਬਿਨ ਸਿਧ ਕਮਾਈ। ਦਇਆ ਹੀ ਧਰਮ ਦਾ ਮੂਲ ਹੈ। ਸ਼ੁਭ ਗੱਲਾਂ ਅਤੇ ਸ਼ੁਭ ਅਮਲਾਂ ਦਾ ਪਰਚਾਰ ਅਤੇ ਪਰਸਾਰ ਕਰੋ।

ਸਹਿਨਸ਼ੀਲਤਾ ਦੀ ਘਾਟ ਨੇ ਸਾਨੂੰ, ਸਾਡੇ ਘਰਾਂ, ਸਾਡੇ ਇਲਾਕੇ ਸਾਡੇ ਪ੍ਰਾਂਤਾਂ ਅਤੇ ਦੇਸ਼ਾਂ ਨੂੰ ਰਣ ਤੱਤੇ ਦਾ ਅਖਾੜਾ ਬਣਾ ਧਰਿਆ ਹੈ। ਤੁਸੀਂ ਸਹਿਨਸ਼ੀਲਤਾ ਪੈਦਾ ਕਰੋ। ਅੰਦਰ ਝਾਤੀ ਮਾਰਦੇ ਰਹੋ ਸਹਿਨਸ਼ੀਲਤਾ ਵਧਾਓ। ਸੁਖ ਦਾ ਸਾਧਨ ਇਹ ਵੀ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ ਖ਼ਿਮਾ ਧੀਰਜ ਵਾਲਿਆਂ ਦੇ ਅੰਗ ਸੰਗ ਅਕਾਲ ਪੁਰਖ ਰਹਿੰਦਾ ਹੈ।

ਦਲੀਪ ਸਿੰਘ ਅਜੀਤ ਸਿੰਘ ਵਾਂਗ ਹੋਰ ਵੀ ਉਸਾਰੂ ਕੰਮ ਕਰਨ ਵਾਲੇ ਜੋੜੇ ਬਣਨ ਤਾਂਕਿ ਜਦੋਂ ਵੀ ਲੋੜ ਪਵੇ ਦੂਜੀ ਟੀਮ ਸੇਵਾ ਲਈ ਅੱਗੇ ਆ ਜਾਵੇ।

ਡਾਲਟਨ ਗੰਜ ਵਾਲਿਆਂ ਸਾਡਾ ਬੜਾ ਸਾਥ ਦਿੱਤਾ ਹੈ ਬੱਚੇ ਸੰਭਾਲਣ ਵਿਚ, ਮੰਡੀ ਵਾਲੇ ਵੀ ਖਹਿੜਾ ਕਰਦੇ ਰਹਿੰਦੇ ਹਨ ਸੇਵਾ ਦਾ ਅਵਸਰ ਪ੍ਰਾਪਤ ਕਰਨ ਵਿਚ।

ਮੈਨੂੰ ਬੜੀ ਖੁਸ਼ੀ ਹੈ ਕਿ ਮੰਡੀ, ਜਲੰਧਰ, ਅਮਰੋਹੇ ਅਤੇ ਦਿੱਲੀ ਵਾਲੇ ਅਤੇ ਹੋਰ ਥਾਂਵਾਂ ਦੇ ਬੱਚੇ ਰਾਗ ਸਿੱਖ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਸੀ ਕਿ ਨਾਮਧਾਰੀਆਂ ਵਿਚ ਸੰਗੀਤ ਸ਼ੌਕ ਪਣਪੇ।

ਵਿਦਿਅਕ ਜਥੇ ਨੇ ਭਜਨ ਅਤੇ ਪਾਠਾਂ ਦਾ ਪ੍ਰੋਗਰਾਮ ਸੁਹਣਾ ਚਲਾਇਆ

ਹੈ। ਮੈਂ ਫੇਰ ਕਹਿੰਦਾ ਹਾਂ ਹਰ ਮਹੀਨੇ ਹਰ ਪਰਵਾਰ ਇਕ ਇਕ ਸਧਾਰਣ ਪਾਠ ਕਰੇ। ਇਕ ਘੰਟਾ ਰੋਜ਼ਾਨਾ ਹਰ ਕੋਈ ਭਜਨ ਕਰੇ। ਤੁਸੀ ਸਾਰੇ ਆਪ ਭਜਨ ਕਰੋ ਹੋਰਨਾਂ ਤੋਂ ਵੀ ਕਰਾਓ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ "ਕਲਿ ਕੇਵਲ ਨਾਮੁ ਆਧਾਰੁ।"

ਅੱਜ ਵਿਦਿਅਕ ਜਥੇ ਦਾ ਸਮਾਪਨ ਸਮਾਗਮ ਹੋ ਗਿਆ ਹੈ। ਮੈਂ ਇਹਨਾਂ ਸ਼ਬਦਾਂ ਨਾਲ ਸਮਾਪਤ ਕਰਦਾ ਹਾਂ। ਆਸ ਕਰਦਾ ਹਾਂ ਕਿ ਸਾਡੇ ਬੱਚੇ ਕਮਾਨੀ ਆਡੀਟੋਰੀਅਮ ਵਰਗੇ ਵੱਡੇ ਵੱਡੇ ਹਾਲਾਂ ਵਿਚ ਪੇਸ਼ ਹੋਣ ਤੇ ਦੁਨੀਆਂ ਦਾ ਆਪਣੇ ਪ੍ਰੋਗਰਾਮਾਂ ਨਾਲ ਦਿਲ ਜਿੱਤਣ। ਪਰ ਇਹ ਤੇ ਹੋਰ ਵੱਡੇ ਵੱਡੇ ਕਾਰਜ ਨਾ ਸਿਰਫ਼ ਬਾਹਰਲੀ ਸੋਭਾ ਪ੍ਰਾਪਤ ਲਈ ਕਰਨ ਸਗੋਂ ਆਪਣੇ ਸਮਾਜ ਵਾਸਤੇ ਵੀ ਭਰਪੂਰ ਯੋਗਦਾਨ ਦੇਣ।

ਸ੍ਰੀ ਸਤਿਗੁਰੂ ਜੀ ਦੇ 10 ਮਿੰਟ ਦੇ ਇਸ ਅੰਮ੍ਰਿਤ ਪਰਵਾਹ ਨੂੰ ਹਜ਼ਾਰਾਂ ਸ੍ਰੋਤਿਆਂ ਦੇ ਹਿਰਦਿਆਂ ਵਿਚ ਸਥਾਨ ਮਿਲਿਆ ਅਤੇ ਫਿਰ 5.30 ਤਕ ਕੀਰਤਨ ਦੀ ਪਾਵਨ ਸੁਰਸਰੀ ਵਹਿੰਦੀ ਰਹੀ।

ਅੱਜ ਦੇ ਦੀਵਾਨ ਵਿਚ ਬਹੁਤ ਸਾਰੇ ਵਿਸ਼ੇਸ਼ ਵਿਅਕਤੀਆਂ ਵਿਚੋਂ ਮੈਂ ਕੇਵਲ ਰਾਮ ਭਰੋਸੇ ਤੋਂ ਸ੍ਰੀ ਨਿਰਮਲਾ ਨੰਦ ਦਾ ਜ਼ਿਕਰ ਕਰਦਾ ਹਾਂ ਜੋ ਭਗਵੇ ਕਪੜਿਆਂ ਤੇ ਸੁਹਣੇ ਦਾਹੜੇ ਵਾਲਾ 66 ਕੁ ਸਾਲ ਦਾ ਮਹਾਤਮਾ ਸੀ। ਇਹ ਉਦਾਸੀਨ ਮਹਾਂ ਮਤ ਦੀ ਸੋਹੰ ਸ਼ਾਖ ਦਾ ਇਕ ਸੰਤ ਹੈ ਜੁ ਸਵੇਰੇ 4-5 ਵਜੇ ਉਠ 3 ਘੰਟੇ ਦਾ ਹਵਨ ਕਰਦਾ ਹੈ, ਅਤੇ ਸ੍ਰੀ ਕਰਨ ਪੁਰ ਮੰਡੀ ਵਿਖੇ ਆਪਣੇ ਆਸ਼ਰਮ ਵਿਚ ਬਹੁਤ ਸਾਰੀਆਂ ਗਊਆਂ ਦੀ ਸੇਵਾ ਸੰਭਾਲ ਕਰਦਾ ਹੈ। ਹੁੱਕਾ, ਤਮਾਕੂ, ਸਿਗਰਟ, ਬੀੜੀ, ਮਾਸ ਸ਼ਰਾਬ ਆਦਿ ਤੋਂ ਲੋਕਾਂ ਨੂੰ ਵਰਜਦਾ ਤੇ ਡੇਰੇ ਵਿਚ ਉਨ੍ਹਾਂ ਲੋਕਾਂ ਨੂੰ ਹੀ ਜੀ ਆਇਆਂ ਕਹਿੰਦਾ ਹੈ ਜੁ ਇਹਨਾਂ ਵਿਅਸਨਾਂ ਤੋਂ ਰਹਿਤ ਹਨ। ਮਸਤਾਨਾ ਹਰਦੇਵ ਸਿੰਘ ਨਾਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਚੇਚਾ ਆਇਆ ਹੈ। 17-ਓ ਦੇ ਹੋਲੇ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਤੇ ਸਾਧ ਸੰਗਤ ਦੇ ਮੇਲੇ ਨੇ ਇਸ ਨੂੰ ਏਥੇ ਆਉਣ ਲਈ ਪ੍ਰੇਰਿਆ ਹੈ।

ਸੱਚੇ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਦੇ ਰਚਿਤ ਸਵੱਯਾਂ ਵਿਚੋਂ ਇਕ ਤੁਕ ਪੜ੍ਹੀ: ਜੈਸੇ ਨਾਊ ਬੂਡਤ ਸੌਂ ਜੋਈ ਬਚੈ ਸੋਈ ਭਲੋ...ਜਿੰਨਾਂ ਭਜਨ ਕਰ ਲਵਾਂਗੇ, ਓਨਾ ਹੀ ਜੀਵਨ ਨੂੰ ਬਚਾ ਲਵਾਂਗੇ। ਸਮਾਂ ਕਲਜੁਗ ਦਾ ਹੈ, ਏਨੇ ਕਲਿਜੁਗ ਦਾ ਕਿ ਇਸ ਵਿਚ ਚੰਗੀਆਂ ਗੱਲਾਂ ਕਰਦਾ ਵੀ ਬੰਦਾ ਬੁਰਾ ਲਗਦਾ ਹੈ। ਸੰਸਾਰ ਵਲੋਂ ਲਾਂਭੇ ਹੋ ਕੇ ਹੀ ਨੇਕੀ, ਸੱਚ ਸੁਚ ਤੇ ਪਵਿੱਤਰਤਾ ਬਚਾਈ ਜਾ ਸਕਦੀ ਹੈ।

"ਸਤਿਗੁਰੂ ਰਾਮ ਸਿੰਘ ਜੀ ਦਾ ਹਰ ਸਿੱਖ ਨੂੰ ਪੰਜਾਂ ਬਾਣੀਆਂ ਦਾ ਰੋਜ਼ਾਨਾ ਪਾਠ ਕਰਨ ਦਾ ਹੁਕਮ ਹੈ। ਪਰ ਤੁਸੀਂ ਜੇ ਕੇਵਲ ਇਕ ਬਾਣੀ ਦਾ ਵੀ ਨੇਮ ਕਰ ਲਓ ਤਾਂ ਵੀ ਕੁਝ ਹੁਕਮ ਤਾਂ ਮੰਨਿਆਂ ਹੀ ਜਾਵੇਗਾ। ਚੰਡੀ ਦੀ ਵਾਰ ਦਾ ਪਾਠ ਹਰ ਕੋਈ ਰੋਜ਼ਾਨਾ ਕਰੇ ਤੇ ਸੂਰਜ ਦੇ ਚੜ੍ਹਨ ਨਾਲ ਇਸਦਾ ਭੋਗ ਪਾਏ। ਇਸ ਦਾ ਨੇਮ ਕੀਤਿਆਂ ਦੋ ਬਚਨ ਤਾਂ ਸੁਤੇ ਸਿਧ ਮੰਨੇ ਜਾਣਗੇ। ਇਕ ਤਾਂ ਇਹ ਕਿ ਅਸੀਂ ਸੂਰਜ ਉਦੈ ਹੋਣ ਤੋਂ ਪਹਿਲੋਂ ਇਸ਼ਨਾਨ ਕਰਾਂਗੇ, ਦੂਜੇ ਚੰਡੀ ਦੀ ਵਾਰ ਦਾ ਪਾਠ ਵਿਧੀ ਵਤ ਕਰਾਂਗੇ। ਸਿਆਣਿਆਂ ਬੰਦਿਆਂ ਤੇ ਡਾਕਟਰਾਂ ਤਕ ਦੀ ਰਾਇ ਹੈ ਕਿ ਸੂਰਜੋਂ ਪਹਿਲਾਂ ਉਠ ਕੇ ਸ਼ਨਾਨ ਪਾਣੀ ਕਰਨ ਦੇ ਉਦਮ ਨਾਲ ਅਨੇਕਾਂ ਬੀਮਾਰੀਆਂ ਤੋਂ ਬੰਦਾ ਬਚ ਰਹਿੰਦਾ ਹੈ। ਅਤੇ ਇਹ ਵੀ ਗੱਲ ਹੈ ਕਿ ਜੇ ਸੂਰਜ ਦੇ ਚੜ੍ਹਨ ਤੋਂ ਪਹਿਲਾਂ ਉਠ ਬਹੀਏ ਤਾਂ ਪਾਪ ਵੀ ਅਨੇਕਾਂ ਨਹੀਂ ਲਗਦੇ।"